


ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਹਾੜ-ਸਾਵਣ, ਨਾਨਕਸ਼ਾਹੀ ੫੪੦ ਜੁਲਾਈ 2008

ਜਿਲਦ ੫੨ ਅੰਕ ੪

*ਸੰਪਾਦਕ*
ਸਿਮਰਜੀਤ ਸਿੰਘ
*ਐਮ.ਏ., ਐਮ.ਐਮ.ਸੀ.*

*ਸਹਾਇਕ ਸੰਪਾਦਕ*
ਸੁਰਿੰਦਰ ਸਿੰਘ ਨਿਮਾਣਾ
*ਐਮ.ਏ.,ਬੀ.ਐੱਡ.*




## ਚੰਦਾ

| | |
|---|---|
| ਸਾਲਾਨਾ (ਦੇਸ਼) | ੨੦ ਰੁਪਏ |
| ਲਾਈਫ਼ (ਦੇਸ਼) | ੨੦੦ ਰੁਪਏ |
| ਸਾਲਾਨਾ ਵਿਦੇਸ਼ | ੫੦੦ ਰੁਪਏ |
| ਲਾਈਫ਼ ਵਿਦੇਸ਼ | ੫੦੦੦ ਰੁਪਏ |
| ਪ੍ਰਤੀ ਕਾਪੀ | ੨ ਰੁਪਏ |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919
website : www.sgpc.net e-mail : gurmat_parkash@yahoo.co.in

ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ 'ਤੇ ਦਫ਼ਤਰੀ ਸਮੇਂ ਦੌਰਾਨ 10 ਤੋਂ 4 ਵਜੇ ਤਕ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕੀਤਾ ਜਾ ਸਕਦਾ ਹੈ ਜੀ।

Approved for School Libraries by the Director of Public Instructions Punjab.
Vide Circular No. 4580-2/25-58-B-49154 Dated Oct. 1958

# ਤਤਕਰਾ



## ਸਾਵਣ ਮਹੀਨੇ ਦੇ ਗੁਰਪੁਰਬ ਅਤੇ ਇਤਿਹਾਸਕ ਦਿਹਾੜੇ

| | | |
|---|---|---|
| * ਸ਼ਹੀਦੀ ਭਾਈ ਤਾਰੂ ਸਿੰਘ ਜੀ | ੧ ਸਾਵਣ | 16 ਜੁਲਾਈ |
| * ਮੀਰੀ-ਪੀਰੀ ਦਿਵਸ ਪਾਤਸ਼ਾਹੀ ਛੇਵੀਂ | ੬ ਸਾਵਣ | 21 ਜੁਲਾਈ |
| * ਪ੍ਰਕਾਸ਼ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ | ੮ ਸਾਵਣ | 23 ਜੁਲਾਈ |
| * ਸ਼ਹੀਦੀ ਸ. ਊਧਮ ਸਿੰਘ | ੧੬ ਸਾਵਣ | 31 ਜੁਲਾਈ |
| * ਮੋਰਚਾ ਗੁਰੂ ਕਾ ਬਾਗ | ੨੪ ਸਾਵਣ | 8 ਅਗਸਤ |
| * ਅਜ਼ਾਦੀ ਦਿਵਸ | ੩੧ ਸਾਵਣ | 15 ਅਗਸਤ |

ਗੁਰਬਾਣੀ ਵਿਚਾਰ:

# ਗੁਰ ਬਿਨੁ ਘੋਰ ਅੰਧਾਰ

*ਸਲੋਕੁ ਮਃ ੧॥ ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ॥*
*ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥੧॥*
*ਮਹਲਾ ੨॥ ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥*
*ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥੨॥*
*ਮਃ ੧॥ ਨਾਨਕ ਗੁਰੂ ਨ ਚੇਤਨੀ ਮਨਿ ਆਪਣੈ ਸੁਚੇਤ॥*
*ਛੁਟੇ ਤਿਲ ਬੂਆੜ ਜਿਉ ਸੁੰਞੇ ਅੰਦਰਿ ਖੇਤ॥*
*ਖੇਤੈ ਅੰਦਰਿ ਛੁਟਿਆ ਕਹੁ ਨਾਨਕ ਸਉ ਨਾਹ॥*
*ਫਲੀਅਹਿ ਫੁਲੀਅਹਿ ਬਪੁੜੇ ਭੀ ਤਨ ਵਿਚਿ ਸੁਆਹ॥੩॥ (ਪੰਨਾ ੪੬੩)*

ਆਸਾ ਕੀ ਵਾਰ ਦੇ ਇਨ੍ਹਾਂ ਤਿੰਨ ਉਕਤ ਸਲੋਕਾਂ ਵਿਚ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਦੂਸਰੇ ਗੁਰੂ ਸ੍ਰੀ ਗੁਰੂ ਅੰਗਦ ਦੇਵ ਜੀ ਸੱਚੇ ਗੁਰੂ ਬਿਨਾਂ ਮਨੁੱਖ-ਮਾਤਰ ਦੀ ਜੀਵਨ ਦੀ ਅਰਥਹੀਣਤਾ ਅਤੇ ਸੱਚੇ ਗੁਰੂ ਨਾਲ ਮਿਲਾਪ ਹੋਣ ਦੀ ਸੂਰਤ 'ਚ ਉੱਚੇ-ਸੁੱਚੇ ਇਨਸਾਨ ਬਣਨ ਅਤੇ ਅਗਿਆਨਤਾ ਦਾ ਹਨੇਰਾ ਦੂਰ ਹੋ ਕੇ ਗਿਆਨ ਦਾ ਚਾਨਣ ਹੋ ਜਾਣ ਦੀਆਂ ਉੱਚ ਰੂਹਾਨੀ ਪ੍ਰਾਪਤੀਆਂ ਦਰਸਾਉਣ ਦਾ ਪਰਉਪਕਾਰ ਕਰਦੇ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਪਹਿਲੇ ਸਲੋਕ 'ਚ ਫ਼ਰਮਾਨ ਕਰਦੇ ਹਨ ਕਿ ਮੈਂ ਆਪਣੇ ਗੁਰੂ ਤੋਂ ਇਕ ਦਿਨ ਵਿਚ ਸੌ ਵਾਰ ਬਲਿਹਾਰ ਜਾਂਦਾ ਹਾਂ ਜਿਸ ਗੁਰੂ ਨੇ ਮਨੁੱਖਾਂ ਤੋਂ ਦੇਵਤੇ ਬਣਾ ਦਿੱਤੇ ਅਤੇ ਇਉਂ ਕਰਦਿਆਂ ਕੋਈ ਚਿਰ ਨਹੀਂ ਲਾਇਆ। ਕਹਿਣ ਤੋਂ ਭਾਵ ਸੱਚੇ ਗੁਰੂ ਦੇ ਮਿਲ ਪੈਣ ਨਾਲ ਸਾਧਾਰਨ ਸੰਸਾਰਿਕ ਬਿਰਤੀ ਦਾ ਧਾਰਨੀ ਮਨੁੱਖ ਜੀਵਨ ਦਾ ਅਸਲ ਰੂਹਾਨੀ ਮਾਰਗ ਪ੍ਰਾਪਤ ਕਰਦਾ ਹੋਇਆ ਉਸੇ ਦਮ ਰੂਹਾਨੀ ਮਾਰਗ ਦਾ ਪਾਂਧੀ ਬਣ ਜਾਂਦਾ ਹੈ ਅਤੇ ਉਸ ਦਾ ਅਧਿਆਤਮਕ ਮੰਜ਼ਲਾਂ ਦੀ ਪ੍ਰਾਪਤੀ ਦਾ ਕ੍ਰਮ ਚੱਲ ਪੈਂਦਾ ਹੈ। ਮਨੁੱਖ-ਮਾਤਰ ਨੂੰ ਸੰਸਾਰਿਕ ਵਸਤੂਆਂ ਅਤੇ ਰਿਸ਼ਤਿਆਂ ਦੀ ਬੇਲੋੜੀ ਖਿੱਚ ਰੂਹਾਨੀ ਮਾਰਗ ਤੋਂ ਰੋਕਣੋਂ ਹਟ ਜਾਂਦੀ ਹੈ।

ਸ੍ਰੀ ਗੁਰੂ ਅੰਗਦ ਦੇਵ ਜੀ ਦੂਸਰੇ ਸਲੋਕ ਵਿਚ ਕਥਨ ਕਰਦੇ ਹਨ ਕਿ ਜੇਕਰ ਸੌ ਚੰਦਰਮਾ ਚੜ੍ਹ ਜਾਣ ਅਤੇ ਹਜ਼ਾਰ ਸੂਰਜ ਚੜ੍ਹ ਪੈਣ, ਉਨ੍ਹਾਂ ਦਾ ਚਾਨਣ ਹੋ ਜਾਵੇ ਤਦ ਵੀ ਇਸ ਸੰਸਾਰ 'ਚ ਵਿਚਰਦੇ ਮਨੁੱਖ ਮਾਤਰ ਲਈ ਅਤਿਅੰਤ ਹਨੇਰਾ ਹੀ ਹੁੰਦਾ ਹੈ ਜੇਕਰ ਉਹ ਮਨੁੱਖ-ਮਾਤਰ ਗੁਰੂ ਦੀ ਨਿਰਮਲ ਅਗਵਾਈ ਤੋਂ ਵਾਂਝਾ ਰਹਿ ਰਿਹਾ ਹੈ ਭਾਵ ਸੱਚੇ ਰੂਹਾਨੀ ਗੁਰੂ ਬਿਨਾਂ ਮਨੁੱਖ-ਮਾਤਰ ਨੂੰ ਮਨੁੱਖੀ ਜੀਵਨ ਦੇ ਅਸਲ ਮਨੋਰਥ ਸਬੰਧੀ ਕੁਝ ਵੀ ਪਤਾ ਨਹੀਂ ਲੱਗਦਾ ਅਤੇ ਸੰਸਾਰਿਕਤਾ ਹੀ ਉਸ 'ਤੇ ਭਾਰੂ ਰਹਿੰਦੀ ਹੈ; ਉਹ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦੇ ਬੇਲੋੜੇ ਦਬਾਅ ਹੇਠ ਦੱਬਿਆ ਰਹਿੰਦਾ ਹੈ; ਉਹ ਪ੍ਰਭੂ-ਭਗਤੀ, ਚਿੰਤਨ-ਮਨਨ ਦਾ ਰਾਹ ਨਹੀਂ ਚੁਣਦਾ।

ਸ੍ਰੀ ਗੁਰੂ ਨਾਨਕ ਦੇਵ ਜੀ ਤੀਸਰੇ ਸਲੋਕ ਵਿਚ ਕਥਨ ਕਰਦੇ ਹਨ ਕਿ ਜਿਹੜੇ ਮਨੁੱਖ ਗੁਰੂ ਨੂੰ ਚੇਤੇ ਨਹੀਂ ਕਰਦੇ ਸਗੋਂ ਅਪਣੇ ਮਨ ਅਨੁਸਾਰ ਹੀ ਵਿਚਰਦੇ ਹਨ ਉਹ ਸੁੰਞੀ ਪੈਲੀ ਵਿਚ ਰਹਿ ਗਏ ਤਿਲਾਂ ਦੀ ਨਿਆਈਂ ਹਨ ਜੇਕਰ ਉਹ ਕਿਧਰੇ ਫਲਦੇ-ਫੁਲਦੇ ਵੀ ਹਨ ਭਾਵ ਉੱਗ ਵੀ ਪੈਣ ਤਾਂ ਵੀ ਉਨ੍ਹਾਂ ਦੇ ਤਨ ਵਿਚ ਫਲੀ ਨਹੀਂ ਸਗੋਂ ਸੁਆਹ ਹੀ ਹੁੰਦੀ ਹੈ ਭਾਵ ਗੁਰੂ ਤੇ ਗੁਰੂ-ਗਿਆਨ ਬਿਨਾਂ ਮਨੁੱਖ-ਮਾਤਰ ਦਾ ਜੀਵਨ ਮੂਲੋਂ ਹੀ ਫਲਹੀਣ ਤੇ ਅੰਞਾਈਂ ਚਲਾ ਜਾਂਦਾ ਹੈ। ■

ਸੰਪਾਦਕੀ

# ਪੰਜਾਬੀਏ ਜ਼ਬਾਨੇ ਨੀ ਰਕਾਨੇ ਮੇਰੇ ਦੇਸ਼ ਦੀਏ...

*ਸਰਬ ਸ਼ਕਤੀਮਾਨ ਅਕਾਲਪੁਰਖ ਵੱਲੋਂ ਇਸ ਧਰਤੀ 'ਤੇ ਪੈਦਾ ਕੀਤੇ ਹਰ ਜੀਵ ਨੂੰ ਇਕ ਵੱਖਰੀ ਬੋਲੀ ਦਿੱਤੀ ਹੈ, ਜਿਸ ਨਾਲ ਉਹ ਆਪਣੇ ਸਾਥੀ ਜੀਵਾਂ ਨਾਲ ਆਪਣੇ ਹਾਵ-ਭਾਵ ਸਾਂਝੇ ਕਰਦਾ ਹੈ। ਪਰ ਇਨ੍ਹਾਂ ਸਾਰੇ ਜੀਵਾਂ ਵਿੱਚੋਂ ਮਨੁੱਖ ਹੀ ਇਕ ਅਜਿਹਾ ਪ੍ਰਾਣੀ ਹੈ ਜਿਸ ਪਾਸ ਆਪਣੀ ਭਾਸ਼ਾ ਹੈ। ਮਨੁੱਖ-ਮਾਤਰ ਦਾ ਸਮੁੱਚਾ ਵਿਅਕਤੀਗਤ ਅਤੇ ਸਮਾਜਿਕ ਜੀਵਨ ਮੁੱਖ ਤੌਰ 'ਤੇ ਭਾਸ਼ਾ ਦੇ ਸਾਧਨ ਦੁਆਰਾ ਹੀ ਸੰਪੰਨ ਹੁੰਦਾ ਹੈ। ਇਸ ਸਬੰਧ ਵਿਚ ਦੁਨੀਆਂ ਵਿਚ ਵਰਤੀਆਂ ਜਾਂਦੀਆਂ ਸਭ ਭਾਸ਼ਾਵਾਂ ਆਪਣੀ ਅਲੱਗ-ਅਲੱਗ ਮਹੱਤਤਾ ਰੱਖਦੀਆਂ ਹਨ ਪਰੰਤੂ ਕਿਸੇ ਵੀ ਮਨੁੱਖ ਲਈ ਸਭ ਤੋਂ ਵੱਧ ਮਹੱਤਵ ਉਸ ਦੀ ਆਪਣੀ ਮਾਤ ਭਾਸ਼ਾ ਜਾਂ ਮਾਂ-ਬੋਲੀ ਦਾ ਹੁੰਦਾ ਹੈ। ਮਾਂ-ਬੋਲੀ ਨਾਲ ਹਰ ਮਨੁੱਖ ਨੂੰ ਕੁਦਰਤੀ ਪਿਆਰ ਹੁੰਦਾ ਹੈ ਤੇ ਹੋਣਾ ਵੀ ਚਾਹੀਦਾ ਹੈ। ਰੂਸੀ ਭਾਸ਼ਾ ਸਭਿਆਚਾਰ ਵਿਚ ਇਕ ਗਾਲ੍ਹ ਸਮਝੀ ਜਾਂਦੀ ਹੈ ਕਿ ਜਾਹ! ਤੈਨੂੰ ਤੇਰੀ ਮਾਂ-ਬੋਲੀ ਭੁੱਲ ਜਾਵੇ! ਮਾਂ-ਬੋਲੀ ਨੂੰ ਨਕਾਰਨਾ, ਜਾਂ ਇਸ ਦੀ ਹੇਠੀ ਕਰਨਾ ਇਕ ਘੋਰ ਅੱਵਗਿਆ ਜਾਂ ਭੁੱਲ ਹੈ। ਦੁਖਦਾਇਕ ਹਕੀਕਤ ਹੈ ਇਸ ਅੱਵਗਿਆ ਜਾਂ ਭੁੱਲ ਨੂੰ ਅਮਲ ਵਿਚ ਲਿਆਉਣ ਵਾਲੇ ਸਾਰੀ ਦੁਨੀਆਂ ਵਿਚ ਕੇਵਲ ਤੇ ਕੇਵਲ ਅਸੀਂ ਪੰਜਾਬੀ ਹੀ ਹਾਂ।*

*ਪੰਜਾਬ ਦੀ ਧਰਤੀ ਉੱਪਰ ਜਿੱਥੇ ਅੱਜ ਕਈ ਹੋਰ ਵੀ ਮਾੜੇ ਵਰਤਾਰੇ ਵਰਤ ਰਹੇ ਹਨ ਉਨ੍ਹਾਂ 'ਚੋਂ ਇਕ ਬੇਹੱਦ ਬੁਰਾ ਵਰਤਾਰਾ ਵੱਡੀ ਗਿਣਤੀ ਵਿਚ ਪੰਜਾਬ ਦੇ ਲੋਕਾਂ ਦਾ ਆਪਣੀ ਮਾਂ-ਬੋਲੀ ਪੰਜਾਬੀ ਨਾਲੋਂ ਮੋਹ ਭੰਗ ਹੋਣ ਦੇ ਰੂਪ ਵਿਚ ਬੜੇ ਵਿਆਪਕ ਪੱਧਰ 'ਤੇ ਅਤੇ ਬੜੀ ਤੇਜ਼ੀ ਨਾਲ ਵਰਤ ਰਿਹਾ ਹੈ। ਇਸ ਵਰਤਾਰੇ ਨੂੰ ਬੰਨ੍ਹ ਮਾਰ ਕੇ ਰੋਕਣ ਦਾ ਵੇਲਾ ਆ ਪਹੁੰਚਾ ਹੈ। ਜੇਕਰ ਅਸੀਂ ਪੰਜਾਬੀ ਅਜੇ ਵੀ ਇਸ ਵਰਤਾਰੇ ਤੋਂ ਸੁਚੇਤ ਨਾ ਹੋਏ, ਜੇਕਰ ਅਸੀਂ ਅੱਜ ਇਸ ਨੂੰ ਕਮਰਕੱਸਾ ਕਰ ਕੇ ਪੂਰੇ ਤਾਣ ਨਾਲ ਨਾ ਡੱਕਿਆ ਤਾਂ ਆਉਣ ਵਾਲੇ ਸਮੇਂ 'ਚ ਸਾਡੀ ਮਾਂ-ਬੋਲੀ ਪੰਜਾਬੀ ਦੀ ਹੋਂਦ ਨੂੰ ਖ਼ਤਰਾ ਸਪੱਸ਼ਟ ਦਿੱਸ ਰਿਹਾ ਹੈ।*

*ਮਾਂ-ਬੋਲੀ ਪੰਜਾਬੀ ਨੂੰ ਨਕਾਰਨ ਦੀ ਅਵੱਗਿਆ ਪੰਜਾਬੀਆਂ ਸਮੇਤ ਸਾਰੇ ਹਿੰਦੋਸਤਾਨੀਆਂ ਨੇ ਭਗਤ ਸਾਹਿਬਾਨ ਦੇ ਸਮੇਂ ਅਤੇ ਗੁਰੂ-ਕਾਲ ਵਿਚ ਕੀਤੀ। ਸ਼ੇਖ ਫਰੀਦ ਜੀ, ਭਗਤ ਕਬੀਰ ਜੀ, ਭਗਤ ਨਾਮਦੇਵ ਜੀ ਅਤੇ ਭਗਤ ਰਵਿਦਾਸ ਜੀ ਨੇ ਸਰਲ ਲੋਕ ਭਾਸ਼ਾ ਦੁਆਰਾ ਲੋਕਾਈ ਨੂੰ ਪ੍ਰਭੂ ਭਗਤੀ ਦੇ ਮਾਰਗ ਪਾਇਆ। ਜੱਗ-ਤਾਰਕ ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਨੇ ਇਸ ਅਵੱਗਿਆ ਬਾਰੇ ਸਮੇਂ ਦੇ ਲੋਕਾਂ ਨੂੰ ਖ਼ਬਰਦਾਰ ਕੀਤਾ। ਗੁਰੂ ਪਾਤਸ਼ਾਹ ਜੀ ਨੇ ਦੇਖਿਆ ਕਿ ਲੋਕ ਮੁਗਲ ਹੁਕਮਰਾਨਾਂ ਤੋਂ ਡਰ ਕੇ ਜਾਂ ਉਨ੍ਹਾਂ ਦੀ ਖੁਸ਼ਾਮਦ ਜਾਂ ਚਾਪਲੂਸੀ ਵਜੋਂ ਆਪਣੇ ਦੇਸ ਦੀ ਬੋਲੀ ਬੋਲਣ ਤੋਂ ਗੁਰੇਜ਼ ਕਰਨ ਲੱਗੇ ਸਨ। ਮੁਗਲ ਹੁਕਮਰਾਨਾਂ ਵੱਲੋਂ ਆਪਣੇ ਮੂਲ ਦੇਸ਼ ਤੋਂ ਲਿਆਂਦੀ ਫਾਰਸੀ ਭਾਸ਼ਾ ਨੂੰ ਅਪਣਾ ਕੇ ਉਹ ਸਰਕਾਰੀ ਅਹੁਦਿਆਂ ਵੱਲ ਝਾਕ ਰੱਖ ਰਹੇ ਸਨ, ਹੁਕਮਰਾਨ ਸ਼੍ਰੇਣੀ ਦੇ ਲੋਕਾਂ ਨੂੰ ਖ਼ੁਸ਼ ਕਰ ਕੇ ਉਨ੍ਹਾਂ ਦੇ ਰਾਜਸੀ ਜਲਾਲ ਜਾਂ ਦਬਦਬੇ ਅੱਗੇ ਝੁਕ ਰਹੇ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੱਚੀ ਬਾਣੀ ਵਿਚ ਇਸ ਸਮਕਾਲੀ ਰੁਝਾਨ ਨੂੰ ਕਾਫੀ ਤਿੱਖੇ ਕਟਾਖਸ਼ ਨਾਲ ਬਿਆਨਿਆ ਗਿਆ ਹੈ। ਇਸ ਸਬੰਧ ਵਿਚ ਕੀਤਾ ਗਿਆ 'ਬਸੰਤ ਹਿੰਡੋਲ ਮਹਲਾ ੧ ਘਰੁ ੨, ਸਿਰਲੇਖ ਹੇਠ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਵਨ ਪੰਨਿਆਂ ਉੱਪਰ ਅੰਕਿਤ ਪਾਵਨ ਸ਼ਬਦ ਖਾਸ ਕਰ ਕੇ ਉਚੇਚੇ ਧਿਆਨ ਤੇ ਡੂੰਘੇ ਚਿੰਤਨ ਵਿਸ਼ਲੇਸ਼ਣ ਕਰਨ ਯੋਗ ਹੈ ਜੋ ਕਿ ਸਾਨੂੰ ਅਜੋਕੀ ਹਾਲਤ ਵਿਚ ਆਦਰਸ਼ ਅਗਵਾਈ ਬਖਸ਼ ਸਕਦਾ ਹੈ। ਇਸ ਪਾਵਨ ਸ਼ਬਦ ਵਿਚ ਗੁਰੂ ਸਾਹਿਬ ਨੇ ਸਮੂਹ ਦੇਸ਼-ਵਾਸੀਆਂ ਨੂੰ ਆਪਣੀ ਭਾਸ਼ਾ ਸਮੇਤ ਆਪਣਾ ਸਭਿਆਚਾਰ ਸੰਭਾਲਣ ਲਈ ਝੰਜੋੜਿਆ ਹੈ।*

*ਗੁਰਮਤਿ ਵਿਚਾਰਧਾਰਾ ਅਤੇ ਭਗਤੀ ਲਹਿਰ ਦੇ ਉਦੈ ਹੋਣ ਤੋਂ ਪਹਿਲਾਂ ਸਾਡੇ ਦੇਸ਼ ਵਿਚ*

ਸਾਹਿਤ ਅਤੇ ਧਰਮ-ਉਪਦੇਸ਼ ਸ਼ੰਸਕ੍ਰਿਤ ਭਾਸ਼ਾ ਵਿਚ ਰਚੇ ਤੇ ਦਿੱਤੇ ਜਾਣ ਦਾ ਰੁਝਾਨ ਪਾਇਆ ਜਾ ਰਿਹਾ ਸੀ। ਇਸ ਪਿੱਛੇ ਪੜ੍ਹੇ-ਲਿਖੇ ਵਰਗ ਖਾਸ ਕਰਕੇ ਪੁਰੋਹਿਤ ਵਰਗ ਵੱਲੋਂ ਇਸ ਖੇਤਰ ਵਿਚ ਆਪਣਾ ਏਕਾਧਿਕਾਰ ਸਥਾਪਿਤ ਰੱਖਣ ਹਿੱਤ ਕੀਤਾ ਜਾ ਰਿਹਾ ਸੀ। ਗੁਰਮਤਿ ਲਹਿਰ ਨੂੰ ਤੋਰਨ ਅਤੇ ਸਿੱਖ ਧਰਮ ਨੂੰ ਸਥਾਪਤ ਕਰਨ ਵਾਲੇ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇਸ ਹਾਲਤ ਉੱਪਰ ਡੂੰਘਾ ਚਿੰਤਨ ਕਰਦਿਆਂ ਮਾਂ-ਬੋਲੀ ਵਿਚ ਬਾਣੀ ਉਚਾਰਨ ਅਤੇ ਧਰਮ-ਉਪਦੇਸ਼ ਕਰਨ ਦਾ ਬਾਨ੍ਹਣੂ ਬੰਨ੍ਹਿਆ। ਗੁਰੂ ਜੀ ਨੇ ਸਮੂਹ ਭਾਰਤੀ ਅਤੇ ਕੁਝ ਬਦੇਸ਼ੀ ਮੂਲ ਦੀ ਭਾਸ਼ਾਵਾਂ ਜਿਵੇਂ ਅਰਬੀ ਅਤੇ ਫਾਰਸੀ ਸਬੰਧੀ ਭਾਵੇਂ ਵਿਆਪਕ ਤੇ ਖੁੱਲ੍ਹਦਿਲੀ ਵਾਲੀ ਪਹੁੰਚ ਨੂੰ ਵੀ ਅਪਣਾਇਆ ਸਗੋਂ ਆਪ ਜੀ ਨੇ ਆਪਣੀਆਂ ਸੱਚ-ਪ੍ਰਚਾਰ ਹਿੱਤ ਲੰਮੇਰੀਆਂ ਯਾਤਰਾਵਾਂ ਦੌਰਾਨ ਦੇਸ਼-ਬਦੇਸ਼ 'ਚ ਲੋਕਾਂ ਨੂੰ ਉਨ੍ਹਾਂ ਦੀ ਭਾਸ਼ਾ ਵਿਚ ਗੁਰਮਤਿ-ਗਿਆਨ ਬਖਸ਼ਣ ਦਾ ਮਹਾਨ ਉਦਮ ਵੀ ਕੀਤਾ। ਪਰੰਤੂ ਉਨ੍ਹਾਂ ਨੇ ਆਪਣੀ ਮਾਂ-ਬੋਲੀ ਪੰਜਾਬੀ ਦੇ ਮਹੱਤਵ ਨੂੰ ਅੱਖੋਂ ਓਹਲੇ ਨਹੀਂ ਕੀਤਾ ਸਗੋਂ ਇਹ ਸਮਝਣ ਦੀ ਜ਼ਰੂਰਤ ਹੈ ਕਿ ਗੁਰੂ ਪਾਤਸ਼ਾਹ ਜੀ ਨੇ ਲੋਕਾਂ ਨੂੰ ਉਨ੍ਹਾਂ ਦੀ ਮਾਤ-ਭਾਸ਼ਾ 'ਚ ਉਨ੍ਹਾਂ ਨਾਲ ਵਿਚਾਰਧਾਰਕ ਸਾਂਝ ਪਾ ਕੇ ਮਾਤ-ਭਾਸ਼ਾ ਦੀ ਹਰੇਕ ਮਨੁੱਖ-ਮਾਤਰ ਵਾਸਤੇ ਖਾਸ ਉਪਯੋਗਤਾ ਤੇ ਸਾਰਥਕਤਾ ਉੱਪਰ ਹੀ ਮੋਹਰ ਲਗਾਈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਪੈੜ-ਚਿੰਨ੍ਹਾਂ 'ਤੇ ਚੱਲਦਿਆਂ ਸਾਰੇ ਸਿੱਖ ਗੁਰੂ ਸਾਹਿਬਾਨ ਆਪਣੇ-ਆਪਣੇ ਸਮੇਂ ਭਾਵੇਂ ਬਹੁਤ ਸਾਰੀਆਂ ਭਾਸ਼ਾਵਾਂ ਦਾ ਗਿਆਨ ਪ੍ਰਾਪਤ ਕਰਦੇ ਰਹੇ ਪਰ ਉਹ ਮਾਤ-ਭਾਸ਼ਾ ਦੇ ਮਾਧਿਅਮ ਦਾ ਹੀ ਵਿਵਹਾਰਿਕ ਜਾਂ ਅਮਲੀ ਉਪਯੋਗ ਕਰਦੇ ਰਹੇ, ਮਾਤ-ਭਾਸ਼ਾ 'ਚ ਪਾਵਨ ਬਾਣੀ ਉਚਾਰਨ ਕਰਦੇ ਰਹੇ। ਦੂਸਰੇ ਪਾਤਸ਼ਾਹ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਨੇ ਮਾਂ-ਬੋਲੀ ਪੰਜਾਬੀ ਨੂੰ ਆਦਰਸ਼ ਤੇ ਸੁਖੈਨਤਮ ਲਿਖਤੀ ਰੂਪ ਬਖਸ਼ਣ ਹਿਤ ਗੁਰਮੁਖੀ ਲਿੱਪੀ ਨੂੰ ਵਿਧੀਵਤ ਰੂਪ 'ਚ ਵਿਉਂਤਿਆ ਅਤੇ ਪ੍ਰਚੱਲਤ ਕੀਤਾ। ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਗੁਰਮੁਖੀ ਅੱਖਰਾਂ ਵਿਚ ਤਿਆਰ ਕਰਵਾ ਰੂਹਾਨੀ ਅਨੁਭਵ ਵਾਲੀ ਨਿਰਮਲ ਬਾਣੀ ਦਾ ਅਗੰਮੀ ਖ਼ਜ਼ਾਨਾ ਸਦੀਵੀ ਰੂਹਾਨੀ ਅਤੇ ਨੈਤਿਕ ਅਗਵਾਈ ਬਖਸ਼ ਸਕਣ ਦੇ ਸਮਰੱਥ ਰੂਪ 'ਚ ਪ੍ਰਗਟ ਕੀਤਾ। ਕਿਸੇ ਵੀ ਭਾਸ਼ਾ ਨੂੰ ਵੱਧ ਤੋਂ ਵੱਧ ਵਿਕਸਿਤ ਕਰਨ ਦੇ ਵਾਸਤੇ ਬਹੁਪੱਖੀ ਜਤਨਾਂ ਦੀ ਲੋੜ ਹੁੰਦੀ ਹੈ। ਪੰਜਾਬੀ ਭਾਸ਼ਾ ਦੇ ਆਧਾਰ 'ਤੇ ਸੰਨ ੧੯੬੬ ਵਿਚ ਸਹੀ ਸੋਚ ਦੇ ਧਾਰਨੀ ਅਤੇ ਮਾਤ-ਭਾਸ਼ਾ ਨਾਲ ਮੋਹ ਰੱਖਣ ਵਾਲੇ ਪੰਜਾਬੀਆਂ ਨੇ ਇਕ ਲੰਮੇ ਸੰਘਰਸ਼ ਮਗਰੋਂ ਪੰਜਾਬੀ ਸੂਬਾ ਪ੍ਰਾਪਤ ਕੀਤਾ ਜਿਸ ਵਿਚ ਪੰਜਾਬੀ ਭਾਸ਼ਾ ਨੂੰ ਸਰਕਾਰੀ ਸਰਪ੍ਰਸਤੀ ਪ੍ਰਾਪਤ ਹੋਣ ਦੀ ਆਸ ਸੀ ਪਰੰਤੂ ਸਮੇਂ-ਸਮੇਂ ਕਈ ਤਰ੍ਹਾਂ ਦੀਆਂ ਰਾਜਸੀ ਪਾਰਟੀਆਂ ਦੀ ਪੰਜਾਬੀ ਭਾਸ਼ਾ ਪ੍ਰਤੀ ਨਾਂਹਵਾਚਕ ਪਹੁੰਚ ਅਤੇ ਸਮੂਹ ਪੰਜਾਬੀ ਲੋਕਾਂ 'ਚ ਮਾਂ-ਬੋਲੀ ਪ੍ਰਤੀ ਮੋਹ-ਪਿਆਰ ਕਈ ਕਾਰਨਾਂ ਕਰਕੇ ਘਟ ਜਾਣ ਕਾਰਨ ਪੰਜਾਬੀ ਸੂਬਾ ਬਣਨ ਮਗਰੋਂ ਪੰਜਾਬ ਵਿਧਾਨ ਸਭਾ ਸਮੂਹ ਸਰਕਾਰੀ ਅਦਾਰਿਆਂ, ਦਫਤਰਾਂ, ਅਦਾਲਤਾਂ, ਸਕੂਲਾਂ, ਕਾਲਜਾਂ ਅਤੇ ਵਿਸ਼ਵ-ਵਿਦਿਆਲਿਆਂ ਵਿਚ ਪੰਜਾਬੀ ਭਾਸ਼ਾ ਨੂੰ ਪੂਰੀ ਤਰ੍ਹਾਂ ਲਾਗੂ ਕਰਨ 'ਚ ਬਹੁਤ ਹੱਦ ਤਕ ਅਸਫ਼ਲਤਾ ਦਾ ਮੂੰਹ ਵੇਖਣਾ ਪੈਂਦਾ ਰਿਹਾ ਹੈ। ਪੰਜਾਬੀਆਂ ਵੱਲੋਂ ਚੁਣ ਕੇ ਭੇਜੇ ਜਾਂਦੇ ਕਈ ਨੁਮਾਇੰਦੇ ਵਿਧਾਨ ਸਭਾ ਵਿਚ ਪੰਜਾਬੀ ਭਾਸ਼ਾ ਵਿਚ ਸਹੁੰ ਚੁੱਕਣ ਤੋਂ ਵੀ ਬਾਗ਼ੀ ਹੁੰਦੇ ਵੇਖੇ-ਸੁਣੇ ਜਾਂਦੇ ਹਨ। ੨੧ ਮਾਰਚ ੨੦੦੨ ਨੂੰ ਪੰਜਾਬ ਸਭਾ ਵਿਧਾਨ ਸਭਾ ਦਾ ਸੈਸ਼ਨ ਚੱਲ ਰਿਹਾ ਸੀ। ਉਸ ਸਮੇਂ ਦੇ ਮਾਨਯੋਗ ਸਪੀਕਰ ਨੇ ਸਦਨ ਦੀ ਕਾਰਵਾਈ ਅੰਗ੍ਰੇਜ਼ੀ ਭਾਸ਼ਾ ਵਿਚ ਸ਼ੁਰੂ ਕੀਤੀ ਤਾਂ ਵਿਧਾਨ ਸਭਾ ਦੇ ਕੁਝ ਮੈਂਬਰਾਂ ਨੇ ਪੰਜਾਬ ਦੀ ਮਾਤ-ਭਾਸ਼ਾ ਪੰਜਾਬੀ ਵਿਚ ਕਾਰਵਾਈ ਚਲਾਉਣ ਲਈ ਕਿਹਾ। ਮਾਨਯੋਗ ਸਪੀਕਰ ਨੇ ਵਿਧਾਨ ਸਭਾ ਰੂਲਜ਼ ਐਂਡ ਪ੍ਰੋਸੀਜ਼ਰ ਫਾਰ ਕੰਡਕਟ ਆਫ ਬਿਜ਼ਨਸ ਅੰਗ੍ਰੇਜ਼ੀ ਵਿਚ ਪੜ੍ਹਦੇ ਹੋਏ ਇਹ ਫੈਸਲਾ ਦਿੱਤਾ ਸੀ ਕਿ ਸਦਨ ਦੇ ਨਿਯਮ ੭੦ ਜੋ ਕਿ ਭਾਰਤੀ ਸੰਵਿਧਾਨ ਦੀ ਧਾਰਾ ੨੧੦ ਦੇ ਅਧੀਨ ਹੈ, ਅਨੁਸਾਰ ਸਦਨ ਦੀ ਕਾਰਵਾਈ ਪੰਜਾਬੀ, ਹਿੰਦੀ, ਜਾਂ ਅੰਗ੍ਰੇਜ਼ੀ ਵਿਚ ਚਲਾਈ ਜਾ ਸਕਦੀ ਹੈ। ਇਹ ਫੈਸਲਾ

*ਦਿੰਦੇ ਹੋਏ ਉਨ੍ਹਾਂ ਨੇ ਆਪਣੇ ਭਾਸ਼ਣ ਵਿਚ ੯ ਵਾਰ 'ਸੰਵਿਧਾਨ' ਸ਼ਬਦ ਦੀ ਵਰਤੋਂ ਕੀਤੀ ਅਤੇ ਅਖੀਰ ਵਿਚ ਵੀ ਇਹੋ ਕਿਹਾ ਕਿ ਸੰਵਿਧਾਨ ਹੀ ਸਭ ਤੋਂ ਸਰਬਉਚ ਹੈ, ਬਾਕੀ ਸਭ ਇਸ ਅਧੀਨ ਹੈ।*

*੧੯੫੦ ਈ. ਵਿਚ ਸੰਵਿਧਾਨ ਦੀ ਧਾਰਾ ੨੧੦ ਵਿਚ ਭਾਸ਼ਾ ਬਾਰੇ ਦਰਜ ਹੈ ਕਿ ਵਿਧਾਨ ਸਭਾ ਵਿਚ ਵਰਤੀ ਜਾਣ ਵਾਲੀ ਭਾਸ਼ਾ ਵਿਚ ਕਾਰ-ਵਿਹਾਰ ਸੂਬੇ ਦੀ ਸਰਕਾਰੀ ਭਾਸ਼ਾ ਜਾਂ ਭਾਸ਼ਾਵਾਂ ਵਿਚ ਜਾਂ ਹਿੰਦੀ ਤੇ ਅੰਗ੍ਰੇਜ਼ੀ ਭਾਸ਼ਾ ਵਿਚ ਕੀਤਾ ਜਾਵੇਗਾ ਬਸ਼ਰਤੇ ਕਿ ਸਪੀਕਰ ਵਿਧਾਨ ਸਭਾ ਜਾਂ ਵਿਧਾਨ ਪ੍ਰੀਸ਼ਦ ਦਾ ਚੇਅਰਮੈਨ ਕਿਸੇ ਮੈਂਬਰ ਜੋ ਕਿ ਆਪਣੇ ਵਿਚਾਰ ਮਾਤ-ਭਾਸ਼ਾ ਵਿਚ ਨਾ ਪ੍ਰਗਟ ਕਰ ਸਕਦਾ ਹੋਵੇ, ਨੂੰ ਹੋਰ ਭਾਸ਼ਾ ਵਿਚ ਬੋਲਣ ਦੀ ਆਗਿਆ ਦੇਵੇ। ਧਾਰਾ ੨੧੦ ਦੀ ਉਪਧਾਰਾ ੨ ਅੱਗੇ ਇਸ ਨੂੰ ਹੋਰ ਸਪੱਸ਼ਟ ਕਰਦੀ ਹੈ ਕਿ ਸੰਵਿਧਾਨ ਦੇ ਲਾਗੂ ਹੋਣ ਤੋਂ ੧੫ ਸਾਲਾਂ ਬਾਅਦ ਇਸ ਧਾਰਾ ਵਿੱਚੋਂ ਅੰਗ੍ਰੇਜ਼ੀ ਵਾਲੇ ਸ਼ਬਦ ਖ਼ਤਮ ਸਮਝੇ ਜਾਣਗੇ। ਇਸ ਵਿਚ ਅੱਗੇ ਸਪੱਸ਼ਟ ਕੀਤਾ ਗਿਆ ਹੈ ਕਿ ਹਿਮਾਚਲ, ਮਨੀਪੁਰ, ਮੇਘਾਲਿਆ ਅਥੇ ਤ੍ਰਿਪੁਰਾ ਦੇ ਮਾਮਲੇ ਵਿਚ ਅੰਗ੍ਰੇਜ਼ੀ ਸ਼ਬਦ ਹਟਾਉਣ ਦੀ ਮਿਆਦ ੨੫ ਸਾਲ ਅਤੇ ਅਰੁਣਾਚਲ ਪ੍ਰਦੇਸ਼, ਗੋਆ ਅਤੇ ਮਿਜ਼ੋਰਮ ਦੇ ਮਾਮਲੇ ਵਿਚ ਇਹ ਮਿਆਦ ੪੦ ਸਾਲ ਰੱਖੀ ਗਈ ਹੈ। ਇਸ ਧਾਰਾ ਵਿਚ ਇਹ ਵੀ ਕਿਹਾ ਗਿਆ ਹੈ ਕਿ ਕਿ ਜੇਕਰ ਇਸ ਦੇ ਉਲਟ ਕਿਸੇ ਹੋਰ ਭਾਸ਼ਾ ਦੀ ਵਰਤੋਂ ਕਰਨੀ ਹੋਵੇ ਤਾਂ ਵਿਧਾਨ ਸਭਾ ਨੂੰ ਬਾਕਾਇਦਾ ਨਵਾਂ ਕਾਨੂੰਨ ਬਣਾਉਣਾ ਪਵੇਗਾ। ਇਸ ਤਰ੍ਹਾਂ ਸੰਵਿਧਾਨ ਦੀ ਧਾਰਾ ੨੧੦ ਵਿਚ ਚਿੱਟੇ ਦਿਨ ਵਾਂਗ ਸਪੱਸ਼ਟ ਹੈ ਕਿ ਕਿਸੇ ਵੀ ਸੂਬੇ ਦੀ ਵਿਧਾਨ ਸਭਾ ਦੀ ਕਾਰਵਾਈ ਉਸ ਸੂਬੇ ਦੀ ਰਾਜ-ਭਾਸ਼ਾ ਵਿਚ ਹੀ ਹੋਣੀ ਚਾਹੀਦੀ ਹੈ। ਪਰ ਬੇਹੱਦ ਦੁਖਦਾਇਕ ਹਕੀਕਤ ਹੈ ਕਿ ਪੰਜਾਬ ਦੀ ਧਰਤੀ 'ਤੇ ਜਨਮ ਲੈ ਕੇ ਪੰਜਾਬ ਦਾ ਅੰਨ-ਪਾਣੀ ਖਾ ਕੇ ਅਤੇ ਇਥੋਂ ਦੇ ਪੌਣ-ਪਾਣੀ ਵਿਚ ਸਾਹ ਲੈ ਕੇ ਪੰਜਾਬ ਦੇ ਉੱਚ ਅਧਿਕਾਰੀ ਪੰਜਾਬੀ ਵਿਚ ਗੱਲ ਕਰਨਾ ਆਪਣੀ ਹੇਠੀ ਸਮਝਦੇ ਹਨ।*

*ਪਿਛਲੇ ਦਿਨੀਂ ਪੰਜਾਬੀ ਭਾਸ਼ਾ ਦਾ ਮੁੱਦਾ ਇਕ ਵਾਰ ਫੇਰ ਗਰਮਾਇਆ। ਆਪਣੀ ਮਾਂ-ਬੋਲੀ ਅਤੇ ਮਾਤ-ਭਾਸ਼ਾ ਨੂੰ ਪਿਆਰ ਕਰਨ ਵਾਲਿਆਂ ਦੇ ਚਿਹਰਿਆਂ 'ਤੇ ਇਕ ਵਾਰ ਫੇਰ ਰੌਣਕ ਆਈ ਜਦੋਂ ਸਾਰੇ ਅਖ਼ਬਾਰਾਂ ਵਿਚ ਇਹ ਖਬਰਾਂ ਪ੍ਰਕਾਸ਼ਤ ਹੋਈਆਂ ਕਿ ਪੰਜਾਬ ਵਿਧਾਨ ਸਭਾ, ਸਰਕਾਰੀ ਦਫ਼ਤਰਾਂ ਵਿਚ ਸਾਰਾ ਕੰਮ ਪੰਜਾਬੀ ਵਿਚ ਹੋਇਆ ਕਰੇਗਾ, ਸਾਰੇ ਸਕੂਲਾਂ ਵਿਚ ਦਸਵੀਂ ਤਕ ਪੰਜਾਬੀ ਹਰ ਇਕ ਲਈ ਪੰਜਾਬੀ ਲਾਜ਼ਮੀ ਹੋਵੇਗੀ।੨੫ ਮਾਰਚ ੨੦੦੮ ਨੂੰ ਇਕ ਇਤਿਹਾਸਿਕ ਮਤਾ ਸਰਬਸੰਮਤੀ ਨਾਲ ਪਾਸ ਕੀਤਾ ਗਿਆ ਕਿ ਪੰਜਾਬੀ ਦੀ ਵਰਤੋਂ ਤੇ ਪੜ੍ਹਾਈ ਲਾਜ਼ਮੀ ਕਰ ਦਿੱਤੀ ਗਈ। ਇਹ 'ਦੇਰ ਆਇਦ ਦਰੁਸਤ ਆਇਦ' ਫੈਸਲਾ ਹੈ। ਫਿਰ ਵੀ ਇਸ ਦਾ ਭਰਪੂਰ ਸਵਾਗਤ ਕੀਤਾ ਜਾਣਾ ਚਾਹੀਦਾ ਹੈ। ਪ੍ਰਾਂਤਕ ਸਰਕਾਰ ਵੱਲੋਂ ਦਿੱਤਾ ਗਿਆ ਭਰੋਸਾ ਕਾਫੀ ਤੱਸਲੀ ਵਾਲਾ ਹੈ ਅਤੇ ਉੱਚ ਅਧਿਕਾਰੀਆਂ ਨੂੰ ਇਸ ਭੁੱਲ ਤੋਂ ਰੋਕਣ ਵਾਸਤੇ ਸਜ਼ਾ ਦੇਣ ਦੀ ਵਿਵਸਥਾ ਕੀਤੀ ਜਾ ਰਹੀ ਹੈ। ਪੰਜਾਬ ਦੇ ਹਰ ਸਕੂਲ ਵਿਚ ਪੰਜਾਬੀ ਪੜ੍ਹਾਈ ਜਾਇਆ ਕਰੇਗੀ। ਅੱਜ ਦੀ ਹਾਲਤ 'ਚ ਪੰਜਾਬ, ਪੰਜਾਬੀਅਤ ਅਤੇ ਪੰਜਾਬੀ ਦੇ ਅਸਲ ਹਿਤੈਸ਼ੀਆਂ ਅਤੇ ਚੇਤੰਨ ਪੰਜਾਬੀਆਂ ਨੂੰ ਵੱਡੀ ਸੁਚੇਤਨਾ ਰੱਖਣੀ ਪਵੇਗੀ ਕਿਉਂਕਿ ਇਹੋ ਜਿਹੇ ਐਲਾਨ ਪਹਿਲਾਂ ਵੀ ਕਈ ਵਾਰ ਹੁੰਦੇ ਰਹੇ ਅਤੇ ਕੁਝ ਦੇਰ ਬਾਅਦ ਕਾਗਜ਼ਾਂ ਵਿਚ ਹੀ ਦਮ ਤੋੜ ਜਾਂਦੇ ਰਹੇ ਹਨ। ਇਸ ਲਈ ਇਸ ਕਾਨੂੰਨ ਨੂੰ ਪੂਰੀ ਤਰ੍ਹਾਂ ਲਾਗੂ ਕਰਵਾਉਣ ਲਈ ਸਾਨੂੰ ਆਪ ਉਸਾਰੂ ਰੋਲ ਅਦਾ ਕਰਨਾ ਹੋਵੇਗਾ। ਸਾਨੂੰ ਇਹ ਸੁਧਾਰ ਆਪਣੇ ਘਰ ਤੋਂ ਸ਼ੁਰੂ ਕਰਦੇ ਹੋਏ ਆਪਣੀ ਜ਼ਿੰਮੇਵਾਰੀ ਸਮਝਣੀ ਹੋਵੇਗੀ ਤਾਂ ਹੀ ਅਸੀਂ ਚੁਣੌਤੀ ਨੂੰ ਹੱਲ ਕਰ ਕੇ ਆਪਣੀ ਮਾਂ-ਬੋਲੀ ਨੂੰ ਖ਼ਤਮ ਹੋਣ ਤੋਂ ਬਚਾ ਸਕਾਂਗੇ। ਅੱਜ ਦੁਨੀਆਂ ਦੇ ਹਰ ਕੋਨੇ ਵਿਚ ਵੱਸਦੇ ਪੰਜਾਬੀਆਂ ਦਾ ਇਹ ਜ਼ਰੂਰੀ ਫਰਜ ਹੈ ਕਿ ਉਹ ਆਪਣੀ ਮਾਂ-ਬੋਲੀ ਨੂੰ ਆਪਣੇ ਨਾਲ ਦੁਨੀਆਂ ਦੇ ਹਰ ਕੋਨੇ ਵਿਚ ਲੈ ਕੇ ਜਾਣ ਅਤੇ ਇਸ ਦੀ ਹਰਮਨਪਿਆਰਤਾ ਨੂੰ ਦੁਨੀਆਂ ਦੇ ਹਰ ਕੋਨੇ ਵਿਚ ਪਹੁੰਚਾਉਣ ਦਾ ਆਪਣਾ ਜ਼ਰੂਰੀ ਫ਼ਰਜ਼ ਅਦਾ ਕਰਨ।* ■

# ਭੱਟ ਸਾਹਿਬਾਨ ਦੀ ਬਾਣੀ ਵਿਚ ਗੁਰੂ ਦਾ ਸੰਕਲਪ

*-ਡਾ. ਮਲਕਿੰਦਰ ਕੌਰ**

ਗੁਰੂ ਦਾ ਸੰਕਲਪ ਸਿੱਖ ਧਰਮ ਵਿਚ ਕੇਂਦਰੀ ਮਹੱਤਵ ਦਾ ਧਾਰਨੀ ਹੈ। ਭਾਈ ਕਾਨ੍ਹ ਸਿੰਘ ਨਾਭਾ ਰਚਿਤ 'ਮਹਾਨ ਕੋਸ਼' ਅਨੁਸਾਰ 'ਗੁਰੂ' ਸ਼ਬਦ ਸੰਸਕ੍ਰਿਤ ਦੇ ਸ਼ਬਦ 'ਗ੍ਰੀ' ਧਾਤੂ ਤੋਂ ਬਣਿਆ ਹੈ। ਇਸ ਦੇ ਅਰਥ ਹਨ ਨਿਗਲਣਾ ਅਤੇ ਸਮਝਾਉਣਾ। ਜੋ ਅਗਿਆਨ ਨੂੰ ਖਾ ਜਾਂਦਾ ਹੈ ਅਤੇ ਸਿੱਖ ਨੂੰ ਤਤ੍ਵ ਗਿਆਨ ਕਰਾਉਂਦਾ ਹੈ ਉਹ ਗੁਰੂ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਗੁਰ', 'ਗੁਰੁ' ਅਤੇ 'ਗੁਰੂ' ਸ਼ਬਦ ਇਕ ਹੀ ਅਰਥ ਵਿਚ ਆਇਆ ਹੈ, ਜਿਸ ਦਾ ਅਰਥ ਧਰਮ ਉਪਦੇਸ਼ ਜਾਂ ਧਾਰਮਿਕ ਸਿੱਖਿਆ ਦੇਣ ਵਾਲਾ ਅਚਾਰਯ ਹੈ। ਬਾਣੀ ਦੇ ਅਨੁਸਾਰ ਗੁਰੂ ਅਗਿਆਨਤਾ ਦੇ ਹਨ੍ਹੇਰੇ ਵਿਚ ਭਟਕਦੀ ਲੋਕਾਈ ਲਈ ਮੁਕਤੀ ਪ੍ਰਦਾਤਾ ਹਨ:

*ਗੁਰ ਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ॥*
*ਗੁਰ ਬਿਨੁ ਸੁਰਤਿ ਨ ਸਿਧਿ ਗੁਰੂ ਬਿਨੁ ਮੁਕਤਿ ਨ ਪਾਵੈ॥*

*(ਪੰਨਾ ੧੩੯੯)*

ਭੱਟ ਬਾਣੀਕਾਰ ਕਹਿੰਦੇ ਹਨ ਕਿ ਗੁਰੂ ਦਾ ਮਾਰਗ ਛੱਡਣ ਕਰਕੇ ਮਨੁੱਖ ਮਾਇਆ ਦੇ ਜੰਜਾਲ ਵਿਚ ਫਸਿਆ ਹੋਇਆ ਹੈ। ਗੁਰੂ ਦੇ ਗਿਆਨ ਰੂਪੀ ਚਾਨਣ ਤੋਂ ਅੱਖਾਂ ਬੰਦ ਕਰ ਲੈਣ ਨਾਲ ਉਹ ਅਗਿਆਨਤਾ ਰੂਪੀ ਅੰਧਕਾਰ ਵਿਚ ਡੁੱਬਾ ਹੋਇਆ ਹੈ। ਉਸ ਨੂੰ ਦੁਨਿਆਵੀ ਕਾਰ-ਵਿਹਾਰ ਅਤੇ ਐਸ਼ੋ-ਆਰਾਮ ਚੰਗੇ ਲੱਗਦੇ ਹਨ:

*ਸੰਸਾਰਿ ਸਫਲੁ ਗੰਗਾ ਗੁਰ ਦਰਸਨੁ ਪਰਸਨ ਪਰਮ ਪਵਿਤ੍ਰ ਗਤੇ॥*
*ਜੀਤਹਿ ਜਮ ਲੋਕੁ ਪਤਿਤ ਜੇ ਪ੍ਰਾਣੀ ਹਰਿ ਜਨ ਸਿਵ ਗੁਰ ਗ੍ਯਾਨਿ ਰਤੇ॥*

*(ਪੰਨਾ ੧੪੦੧)*

ਗੁਰੂ ਦੀ ਕਿਰਪਾ ਤੋਂ ਬਿਨਾਂ ਇਸ ਸੰਸਾਰ ਰੂਪੀ ਭਵਸਾਗਰ ਨੂੰ ਪਾਰ ਕਰਨਾ ਮੁਸ਼ਕਿਲ ਹੀ ਨਹੀਂ ਸਗੋਂ ਅਸੰਭਵ ਹੈ:

*ਗੁਰੁ ਜਹਾਜੁ ਖੇਵਟੁ ਗੁਰੂ ਗੁਰ ਬਿਨੁ ਤਰਿਆ ਨ ਕੋਇ॥*
*ਗੁਰ ਪ੍ਰਸਾਦਿ ਪ੍ਰਭੁ ਪਾਈਐ ਗੁਰ ਬਿਨੁ ਮੁਕਤਿ ਨ ਹੋਇ॥* *(ਪੰਨਾ ੧੪੦੧)*

ਜਿਨ੍ਹਾਂ ਮਨੁੱਖਾਂ ਉੱਤੇ ਸਤਿਗੁਰੂ ਪ੍ਰਸੰਨ ਹੁੰਦਾ ਹੈ ਉਨ੍ਹਾਂ ਦੇ ਹਿਰਦੇ ਵਿਚ ਹਰੀ ਨਾਮ ਦਾ ਵਾਸ ਹੁੰਦਾ ਹੈ। ਜਿਨ੍ਹਾਂ ਉੱਤੇ ਗੁਰੂ ਦੀ ਮਿਹਰ ਹੁੰਦੀ ਹੈ ਉਨ੍ਹਾਂ ਦੇ ਪਾਪ ਹਰਨ ਹੋ ਜਾਂਦੇ ਹਨ:

*ਗੁਰੁ ਜਿਨ੍ ਕਉ ਸੁਪ੍ਰਸੰਨੁ ਨਾਮੁ ਹਰਿ ਰਿਦੈ ਨਿਵਾਸੈ॥*

** ਲੈਕਚਰਾਰ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ।*

*ਜਿਨ੍ ਕਉ ਗੁਰੁ ਸੁਪ੍ਰਸੰਨੁ ਦੁਰਤੁ ਦੂਰੰਤਰਿ ਨਾਸੈ॥* *(ਪੰਨਾ ੧੩੯੮)*

ਜਿਨ੍ਹਾਂ ਮਨੁੱਖਾਂ ਉੱਤੇ ਗੁਰੂ ਦੀ ਮਿਹਰ ਹੁੰਦੀ ਹੈ ਉਨ੍ਹਾਂ ਦੀ ਹਉਮੈ ਖ਼ਤਮ ਹੋ ਜਾਂਦੀ ਹੈ ਤੇ ਉਹ ਸ਼ਬਦ ਨਾਲ ਜੁੜ ਕੇ ਇਸ ਸੰਸਾਰ ਰੂਪੀ ਭਵਸਾਗਰ ਨੂੰ ਪਾਰ ਕਰ ਲੈਂਦੇ ਹਨ :

*ਗੁਰੁ ਜਿਨ੍ ਕਉ ਸੁਪ੍ਰਸੰਨੁ ਮਾਨੁ ਅਭਿਮਾਨੁ ਨਿਵਾਰੈ॥*
*ਜਿਨ੍ ਕਉ ਗੁਰੁ ਸੁਪ੍ਰਸੰਨੁ ਸਬਦਿ ਲਗਿ ਭਵਜਲੁ ਤਾਰੈ॥* *(ਪੰਨਾ ੧੩੯੮)*

**ਗੁਰੂ ਦੀ ਉਪਮਾ :** ਭੱਟ ਸਾਹਿਬਾਨ ਦੀ ਬਾਣੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਤਕ ਪੰਜ ਗੁਰੂ ਸਾਹਿਬਾਨ ਦੀ ਮਹਿਮਾ ਦਾ ਗੁਣਗਾਨ ਕੀਤਾ ਗਿਆ ਹੈ। ਭੱਟ ਸਾਹਿਬਾਨ ਤੋਂ ਪਹਿਲਾਂ ਵੀ ਗੁਰੂ-ਮਹਿਮਾ ਦਾ ਜ਼ਿਕਰ ਗੁਰਬਾਣੀ ਵਿੱਚੋਂ ਹੀ ਮਿਲ ਜਾਂਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਫ਼ਰਮਾਉਂਦੇ ਹਨ:

- *ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ॥* *(ਪੰਨਾ ੭੫੦)*
- *ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ॥* *(ਪੰਨਾ ੧੩੯੬)*
- *ਨਾਨਕ ਕੁਲਿ ਨਿੰਮਲੁ ਅਵਤਰ੍ਹਿਉ ਅੰਗਦ ਲਹਣੇ ਸੰਗਿ ਹੁਅ॥*
  *ਗੁਰ ਅਮਰਦਾਸ ਤਾਰਣ ਤਰਣ ਜਨਮ ਜਨਮ ਪਾ ਸਰਣਿ ਤੁਅ॥*
  *(ਪੰਨਾ ੧੩੯੫)*
- *ਗੁਰ ਨਾਨਕ ਅੰਗਦ ਅਮਰ ਲਾਗਿ ਉਤਮ ਪਦੁ ਪਾਯਉ॥*
  *ਗੁਰੁ ਅਰਜੁਨੁ ਘਰਿ ਗੁਰ ਰਾਮਦਾਸ ਭਗਤ ਉਤਰਿ ਆਯਉ॥* *(ਪੰਨਾ ੧੪੦੭)*
- *ਤਉ ਪਰਮ ਗੁਰੂ ਨਾਨਕ ਗੁਨ ਗਾਵਉ॥* *(ਪੰਨਾ ੧੩੯੮)*
- *ਕਬਿ ਕਲ ਸੁਜਸੁ ਨਾਨਕ ਗੁਰ ਨਿਤ ਨਵਤਨੁ ਜਗਿ ਛਾਇਓ॥*
  *(ਪੰਨਾ ੧੩੯੦)*
- *ਗਾਵਹਿ ਇੰਦ੍ਰਾਦਿ ਭਗਤ ਪ੍ਰਹਿਲਾਦਿਕ ਆਤਮ ਰਸੁ ਜਿਨਿ ਜਾਣਿਓ॥*
  *(ਪੰਨਾ ੧੩੮੯)*
- *ਗਾਵਹਿ ਕਪਿਲਾਦਿ ਆਦਿ ਜੋਗੇਸੁਰ ਅਪਰੰਪਰ ਅਵਤਾਰ ਵਰੋ॥*
  *(ਪੰਨਾ ੧੩੮੯)*

ਭੱਟਾਂ ਦੇ ਸਵੱਈਆਂ ਦਾ ਅਧਿਐਨ ਕਰਨ ਤੋਂ ਬਾਅਦ ਇਹ ਧਾਰਨਾ ਬਣਦੀ ਹੈ ਕਿ ਭੱਟ ਗੁਰੂ ਸਾਹਿਬਾਨ ਦੀ ਉਪਮਾ ਗੁਰੂ ਜੋਤ ਸਰੂਪ ਨੂੰ ਵਿਲੱਖਣ ਦਰਸਾਉਣ ਲਈ ਕਰਦੇ ਹਨ। ਇਨ੍ਹਾਂ ਵਿਚ ਭਾਵੇਂ ਗੁਰੂ-ਉਪਮਾ ਵਧੇਰੇ ਹੈ ਪ੍ਰੰਤੂ ਇਸ ਦੇ ਨਾਲ ਹੀ ਗੁਰੂ ਦੇ ਸੰਕਲਪ ਦੀ ਸਿਧਾਂਤਕ ਅਤੇ ਸੰਸਥਾਗਤ ਰੂਪ ਵਿਚ ਵਿਆਖਿਆ ਕੀਤੀ ਗਈ ਹੈ। ਗੁਰੂ-ਸਿਧਾਂਤ ਦੀ ਪ੍ਰਪੱਕਤਾ ਲਈ ਗੁਰੂ ਸਾਹਿਬ ਨੂੰ ਪਰਮਾਤਮਾ ਵਿਚ ਅਭੇਦ ਮੰਨਿਆ ਹੈ:

- *ਪਰਤਖਿ ਦੇਹ ਪਾਰਬ੍ਰਹਮੁ ਸੁਆਮੀ ਆਦਿ ਰੂਪਿ ਪੋਖਣ ਭਰਣੰ॥* *(ਪੰਨਾ ੧੪੦੧)*

*– ਧਰਨਿ ਗਗਨ ਨਵ ਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ॥*
*ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ੍ਯ ਹਰਿ॥ (ਪੰਨਾ ੧੪੦੯)*

ਦੋਹਾਂ ਵਿਚ ਇਤਨੀ ਅਭੇਦਤਾ ਹੈ ਕਿ ਸਿੱਖ ਗੁਰੂ ਵਿੱਚੋਂ ਹੀ ਗੋਬਿੰਦ ਨੂੰ ਦਿਬ-ਦ੍ਰਿਸ਼ਟੀ ਰਾਹੀਂ ਨਿਹਾਰਦਾ ਹੈ। ਡਾ. ਮਨਮੋਹਨ ਸਿੰਘ (ਸਹਿਗਲ) ਦਾ ਵਿਚਾਰ ਹੈ ਕਿ ਜਿਉਂ-ਜਿਉਂ ਚਿੰਤਨ ਦਾ ਖੇਤਰ ਵਿਸਤ੍ਰਿਤ ਹੁੰਦਾ ਹੈ ਗੁਰੂ ਹੀ ਬ੍ਰਹਮ ਰੂਪ ਦਿਖਾਈ ਦੇਣ ਲੱਗਦਾ ਹੈ ਅਤੇ ਸਿੱਖ ਦੀ ਉਹ ਅਵਸਥਾ ਵੀ ਦੂਰ ਨਹੀਂ ਰਹਿ ਜਾਂਦੀ ਜਦੋਂ ਉਹ ਗੁਰੂ ਨੂੰ ਸਾਖਿਆਤ ਬ੍ਰਹਮ ਸਵੀਕਾਰ ਕਰਦਾ ਹੈ ਅਤੇ ਦੋਹਾਂ ਦੀ ਅਭੇਦਤਾ ਸਥਾਪਨਾ ਸਰੂਪ ਹੋ ਜਾਂਦੀ ਹੈ। ਇਸ ਦਾ ਸਿਧਾਂਤਕ ਦ੍ਰਿਸ਼ਟੀਕੋਣ ਤੋਂ ਆਧਾਰ ਇਹੀ ਹੈ ਕਿ ਗੁਰੂ ਜੋਤਿ ਸਰੂਪ ਹੈ। ਇਸ ਪ੍ਰਥਾਇ ਗੁਰ-ਫੁਰਮਾਨ ਹੈ:

*ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ॥*
*ਗੁਰ ਗੋਵਿੰਦੁ ਗੋੁਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥ (ਪੰਨਾ ੪੪੨)*

ਇਸੇ ਵਿਚਾਰ ਦੀ ਪ੍ਰੋੜਤਾ ਭੱਟ-ਬਾਣੀ ਤੋਂ ਇਸ ਤਰ੍ਹਾਂ ਹੁੰਦੀ ਹੈ:

*– ਤੂ ਸਤਿਗੁਰੁ ਚਹੁ ਜੁਗੀ ਆਪਿ ਆਪੇ ਪਰਮੇਸਰੁ॥ (ਪੰਨਾ ੧੪੦੬)*
*– ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ॥*
*ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ॥*
*ਜਹ ਕਹ ਤਹ ਭਰਪੂਰੁ ਸਬਦੁ ਦੀਪਕਿ ਦੀਪਾਯਉ॥*
*ਜਿਹ ਸਿਖਹ ਸੰਗ੍ਰਹਿਓ ਤਤੁ ਹਰਿ ਚਰਣ ਮਿਲਾਯਉ॥ (ਪੰਨਾ ੧੩੯੫)*

ਉਪਰੋਕਤ ਵਿਵਰਣ ਤੋਂ ਸਪੱਸ਼ਟ ਹੈ ਕਿ ਗੁਰੂ ਪਰਮਾਤਮਾ ਨਾਲ ਹੀ ਸਮਰੂਪ ਨਹੀਂ ਸਗੋਂ ਸਭ ਥਾਂ ਵਿਆਪਕ ਮੂਲ ਸ਼ਬਦ ਨਾਲ ਵੀ ਸਮਰੂਪ ਹੈ। ਦੈਵੀ ਗਿਆਨ ਨੂੰ ਗੁਰੂ ਸ਼ਬਦ/ਬਾਣੀ ਰਾਹੀਂ ਪ੍ਰਗਟਾਉਂਦਾ ਹੈ। ਇਨ੍ਹਾਂ ਅਰਥਾਂ ਵਿਚ ਗੁਰੂ, ਸ਼ਬਦ ਨਾਲ ਅਭੇਦ ਹੈ ਜਾਂ ਇਸ ਤਰ੍ਹਾਂ ਕਹਿ ਲਈਏ ਕਿ 'ਸ਼ਬਦ' ਹੀ ਗੁਰੂ ਹੈ:

*ਸਬਦੁ ਗੁਰੂ ਪਰਕਾਸਿਓ ਹਰਿ ਰਸਨ ਬਸਾਯਉ॥ (ਪੰਨਾ ੧੪੦੭)*

ਗੁਰੂ ਦੀ ਆਪਣੇ ਬੁਨਿਆਦੀ ਅਰਥਾਂ ਵਿਚ ਪਰਮਾਤਮਾ ਅਤੇ ਸ਼ਬਦ ਨਾਲ ਹੀ ਸਮਤਾ ਨਹੀਂ ਸਗੋਂ ਗੁਰੂ ਮਨੁੱਖਤਾ ਦੇ ਕਲਿਆਣ ਲਈ ਮਨੁੱਖੀ ਰੂਪ ਵਿਚ ਵੀ ਪ੍ਰਗਟ ਹੁੰਦਾ ਹੈ:

*ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥*
*ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ॥ (ਪੰਨਾ ੧੪੦੮)*

ਇਨ੍ਹਾਂ ਅਰਥਾਂ ਵਿਚ ਗੁਰੂ ਪਰਮਾਤਮਾ ਨਾਲ ਇਕ ਰੂਪ ਹੈ ਅਤੇ ਉਨ੍ਹਾਂ ਦੁਆਰਾ ਪ੍ਰਗਟ ਹੋਦੇ ਸ਼ਬਦ ਨਾਲ ਵੀ। ਸਿੱਖ-ਪਰੰਪਰਾ ਵਿਚ 'ਗੁਰੂ' ਸ਼ਬਦ ਦਾ ਪ੍ਰਯੋਗ ਤਿੰਨ ਅਰਥਾਂ ਵਿਚ ਹੋਇਆ ਹੈ— ਇਹ ਪਰਮਾਤਮਾ ਦਾ ਵੀ ਸੰਕੇਤਕ ਹੈ, ਮਨੁੱਖੀ ਉਪਦੇਸ਼ਕ ਲਈ ਵੀ ਵਰਤੋਂ ਹੁੰਦੀ ਹੈ ਅਤੇ ਇਹ ਸ਼ਬਦ ਦਾ ਵੀ ਲਖਾਇਕ ਹੈ। ਗੁਰੂ

ਦੇ ਇਹ ਅਰਥ ਇਕ ਦੂਸਰੇ ਤੋਂ ਵੱਖਰੇ ਨਹੀਂ ਹਨ। ਗੁਰੂ ਆਪ ਪਰਮਾਤਮਾ ਨਾਲ ਇਕਮਿਕ ਹੋ ਕੇ ਦੈਵੀ ਗਿਆਨ ਦੀ ਪ੍ਰਾਪਤੀ ਕਰਦਾ ਹੈ:

*ਸਤਿਗੁਰਿ ਨਾਨਕਿ ਭਗਤਿ ਕਰੀ ਇਕ ਮਨਿ ਤਨੁ ਮਨੁ ਧਨੁ ਗੋਬਿੰਦ ਦੀਅਉ॥*

*(ਪੰਨਾ ੧੪੦੫)*

**ਗੁਰੂ-ਜੋਤ ਦੀ ਏਕਤਾ :** ਸਿੱਖ-ਚਿੰਤਨ ਅਨੁਸਾਰ ਗੁਰੂ ਦਾ ਸੰਕਲਪ ਜੋਤਿ ਅਤੇ ਜੁਗਤਿ ਦੇ ਰੂਪ ਵਿਚ ਉਜਾਗਰ ਹੋਇਆ ਹੈ। ਸਾਰੇ ਗੁਰੂ ਸਾਹਿਬਾਨ ਵਿਚ ਇਕ ਹੀ ਦੈਵੀ ਜੋਤੀ ਪ੍ਰਜਵਲਿਤ ਹੋਈ ਮੰਨੀ ਗਈ ਹੈ ਅਤੇ ਗੁਰੂ ਜੁਗਤਿ ਵੀ ਇੱਕੋ ਹੀ ਹੈ:

*- ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ॥*
*ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥ (ਪੰਨਾ ੯੬੬)*

*- ਥਾਪਿਆ ਲਹਿਣਾ ਜੀਂਵਦੇ ਗੁਰਿਆਈ ਸਿਰੁ ਛਤ੍ਰ ਫਿਰਾਇਆ।*
*ਜੋਤੀ ਜੋਤਿ ਮਿਲਾਇ ਕੈ ਸਤਿਗੁਰ ਨਾਨਕਿ ਰੂਪੁ ਵਟਾਇਆ।*
*ਲਖਿ ਨ ਕੋਈ ਸਕਈ ਆਚਰਜੇ ਆਚਰਜ ਦਿਖਾਇਆ।*
*ਕਾਇਆ ਪਲਟਿ ਸਰੂਪੁ ਬਣਾਇਆ॥ (ਭਾਈ ਗੁਰਦਾਸ ਜੀ, ਵਾਰ ੧:੪੫)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਹ ਜੋਤਿ ਭਾਈ ਲਹਿਣੇ ਵਿਚ ਇਸ ਤਰ੍ਹਾਂ ਜਗਾਈ ਜਿਸ ਤਰ੍ਹਾਂ ਇਕ ਦੀਵੇ ਤੋਂ ਦੂਸਰਾ ਦੀਵਾ ਜਗਦਾ ਹੈ ਅਤੇ ਭਾਈ ਲਹਿਣਾ ਜੀ ਗੁਰੂ ਅੰਗਦ ਦੇਵ ਜੀ ਬਣ ਗਏ:

*ਗੁਰੁ ਅੰਗਦੁ ਗੁਰੁ ਅੰਗੁ ਤੇ ਅੰਮ੍ਰਿਤ ਬਿਰਖੁ ਅੰਮ੍ਰਿਤ ਫਲ ਫਲਿਆ।*
*ਜੋਤੀ ਜੋਤਿ ਜਗਾਈਅਨੁ ਦੀਵੇ ਤੇ ਜਿਉ ਦੀਵਾ ਬਲਿਆ।*

*(ਵਾਰ ੨੪:੮)*

ਇਹ ਵਰਤਾਰਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ ਇਸੇ ਤਰ੍ਹਾਂ ਨਿਰੰਤਰ ਵਰਤਦਾ ਰਿਹਾ। ਇਸੇ ਕਰਕੇ ਗੁਰੂ ਸਾਹਿਬਾਨ ਆਪਣੇ ਆਪ ਨੂੰ 'ਨਾਨਕ' ਨਾਮ ਨਾਲ ਸੰਬੋਧਨ ਕਰਦੇ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਗੱਦੀ ਸੌਂਪ ਕੇ ਸ਼ਬਦ-ਗੁਰੂ ਦੀ ਸਥਾਪਨਾ ਕੀਤੀ ਅਤੇ ਉਹ ਦੈਵੀ ਜੋਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਿਰਾਜਮਾਨ ਹੈ। ਉਪਰੋਤਕ ਵਿਚਾਰਧਾਰਾ ਦੀ ਹੀ ਪ੍ਰੋੜਤਾ ਭੱਟ-ਬਾਣੀ ਵਿਚ ਇਸ ਤਰ੍ਹਾਂ ਹੋਈ ਹੈ:

*ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥*
*ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ॥*
*ਅੰਗਦਿ ਕਿਰਪਾ ਧਾਰਿ ਅਮਰੁ ਸਤਿਗੁਰੁ ਥਿਰੁ ਕੀਅਉ॥*
*ਅਮਰਦਾਸਿ ਅਮਰਤੁ ਛਤ੍ਰੁ ਗੁਰ ਰਾਮਹਿ ਦੀਅਉ॥*
*ਗੁਰ ਰਾਮਦਾਸ ਦਰਸਨੁ ਪਰਸਿ ਕਹਿ ਮਥੁਰਾ ਅੰਮ੍ਰਿਤ ਬਯਣ॥*

***(ਬਾਕੀ ਸਫ਼ਾ ੩੮'ਤੇ)***

# ਗੁਰਮਤਿ ਵਿਚਾਰਧਾਰਾ, ਭੇਸ ਤੇ ਕਰਮਕਾਂਡ

*-ਸ. ਇਕਬਾਲ ਸਿੰਘ**

ਕਿਸੇ ਵੀ ਸਮਾਜ ਜਾਂ ਦੇਸ਼ ਦੀ ਤਰੱਕੀ ਉਸ ਦੇ ਨਾਗਰਿਕਾਂ ਦੀ ਮਾਨਸਿਕ ਤੌਰ 'ਤੇ ਮਜ਼ਬੂਤੀ ਜਾਂ ਕਮਜ਼ੋਰੀ 'ਤੇ ਨਿਰਭਰ ਕਰਦੀ ਹੈ। ਆਗੂ ਹੋਣ ਦੀਆਂ ਵਿਸ਼ੇਸ਼ਤਾਵਾਂ ਸਮਾਜ ਵਿਚ ੫% ਤੋਂ ਵੀ ਘੱਟ ਲੋਕਾਂ ਵਿਚ ਹੁੰਦੀਆਂ ਹਨ। ਜੇਕਰ ਚੰਗੇ ਆਗੂ ਅੱਗੇ ਲੱਗ ਜਾਣ ਤਾਂ ਸਮਾਜ ਜ਼ਿਆਦਾ ਚੰਗਾ ਨਜ਼ਰ ਆਉਂਦਾ ਹੈ। ਗੁਰੂ-ਹੁਕਮ ਹੈ:

*ਜਿਸ ਦੈ ਅੰਦਰਿ ਸਚੁ ਹੈ ਸੋ ਸਚਾ ਨਾਮੁ ਮੁਖਿ ਸਚੁ ਅਲਾਏ॥*
*ਓਹੁ ਹਰਿ ਮਾਰਗਿ ਆਪਿ ਚਲਦਾ ਹੋਰਨਾ ਨੋ ਹਰਿ ਮਾਰਗਿ ਪਾਏ॥*
*(ਪੰਨਾ ੧੪੦)*

ਜੇ ਆਗੂ—

*ਕੂੜੁ ਬੋਲਿ ਮੁਰਦਾਰੁ ਖਾਇ॥ ਅਵਰੀ ਨੋ ਸਮਝਾਵਣਿ ਜਾਇ॥*
*ਮੁਠਾ ਆਪਿ ਮੁਹਾਏ ਸਾਥੈ॥ ਨਾਨਕ ਐਸਾ ਆਗੂ ਜਾਪੈ॥ (ਪੰਨਾ ੧੩੯-੪੦)*

ਦੇ ਅਨੁਸਾਰ ਹੋਵੇ ਤਾਂ ਸਮਾਜ ਵਿਚ ਸਮੱਸਿਆਵਾਂ ਅਤੇ ਬੇਚੈਨੀਆਂ ਵਧ ਜਾਂਦੀਆਂ ਹਨ। ਹਿੰਦੁਸਤਾਨ ਕਰੀਬ ਇਕ ਹਜ਼ਾਰ ਸਾਲ ਤਕ ਗ਼ੁਲਾਮੀ ਦੀਆਂ ਜ਼ੰਜੀਰਾਂ ਵਿਚ ਬੱਝਿਆ ਰਿਹਾ ਹੈ। ਇਸ ਗ਼ੁਲਾਮੀ ਨੇ ਲੋਕਾਂ ਦੀ ਮਾਨਸਿਕਤਾ ਅਤੇ ਮਨੋਬਲ ਨੂੰ ਬੁਰੀ ਤਰ੍ਹਾਂ ਪ੍ਰਭਾਵਿਤ ਕੀਤਾ। ਇਹ ਪ੍ਰਭਾਵ ਕੇਵਲ ਰਾਜਨੀਤਕ ਹੀ ਨਹੀਂ ਧਰਮ ਤੇ ਸਮਾਜ ਦੇ ਹਰ ਖੇਤਰ 'ਤੇ ਨਜ਼ਰ ਆਉਂਦਾ ਹੈ। ਸਮਾਜ ਵਿਚ ਤਰੱਕੀ ਦਾ ਰਾਹ ਮਜ਼ਬੂਤ ਵਿਚਾਰਧਾਰਾ ਨਾਲ ਹੀ ਸੰਭਵ ਹੈ। ਹਥਿਆਰਾਂ ਨਾਲ ਬਦਲਿਆ ਸਮਾਜ ਜ਼ਿਆਦਾ ਸਮਾਂ ਨਹੀਂ ਚੱਲਦਾ। ਵਿਚਾਰਧਾਰਾ ਕੇਵਲ ਯੁੱਗਪੁਰਸ਼ ਹੀ ਬਦਲ ਸਕਦੇ ਹਨ। ਜੇਕਰ ਵਿਚਾਰਧਾਰਾ ਬਦਲ ਜਾਵੇ ਤਾਂ ਕਰਾਂਤੀ ਸਦੀਵੀ ਹੋ ਜਾਂਦੀ ਹੈ। ਮਨ ਦੀ ਮਜ਼ਬੂਤੀ ਕੇਵਲ ਗਿਆਨ ਨਾਲ ਹੁੰਦੀ ਹੈ। ਜੋ ਚੀਜ਼ ਇਨਸਾਨ ਵੇਖ ਤੇ ਸਮਝ ਲੈਂਦਾ ਹੈ, ਉਸ 'ਤੇ ਯਕੀਨ ਕਰਦਾ ਹੈ। ਆਮ ਆਦਮੀ ਨੂੰ ਧਰਮੀ ਆਗੂ ਛੇਤੀ ਪ੍ਰਭਾਵਿਤ ਕਰਦੇ ਹਨ। ਧਰਮ ਫਲਸਫੇ, ਭੇਸ ਤੇ ਕਰਮਕਾਂਡ ਦਾ ਸਮੂਹ ਹੁੰਦਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਇਕ ਅਨੋਖੀ ਜੀਵਨ-ਜਾਚ ਤੇ ਵਿਚਾਰਧਾਰਾ ਇਸ ਸਮਾਜ ਵਿਚ ਲੈ ਕੇ ਆਏ, ਜਿਸ ਅਨੁਸਾਰ ਹੱਸਦੇ, ਖੇਡਦੇ, ਖਾਂਦੇ, ਪਹਿਨਦੇ ਖੁਸ਼ੀਆਂ ਭਰਿਆ ਜੀਵਨ ਬਤੀਤ ਕਰਦੇ ਹੋਏ, ਅਨੰਦ ਤੇ ਪ੍ਰਭੂ ਦੀ ਪ੍ਰਾਪਤੀ ਕੀਤੀ ਜਾ ਸਕਦੀ ਹੈ। ਇਹ ਵਿਚਾਰਧਾਰਾ ਹਰ ਇਕ ਦੇ ਮਨ ਨੂੰ ਮੋਹ ਲੈਣ ਵਾਲੀ ਹੈ। ਸ੍ਰੀ ਗੁਰੂ ਨਾਨਕ

** ਸੀਨੀਅਰ ਪੁਲਿਸ ਕਪਤਾਨ, ਅੰਮ੍ਰਿਤਸਰ (ਦਿਹਾਤੀ), ਮੋ: ੯੯੧੫੭-੦੦੦੬੩*

ਦੇਵ ਜੀ ਦੀ ਸਿਖਿਆ ਸੰਖੇਪ ਰੂਪ ਵਿਚ ੧ੴ ਅਕਾਲ ਦਾ ਪੁਜਾਰੀ ਹੋਣ ਜੋ ਨਿਰਭਉ, ਨਿਰਵੈਰੁ, ਜੂਨਾਂ ਤੋਂ ਰਹਿਤ, ਸੱਚ, ਕਰਤਾ ਅਤੇ ਸਵੈ ਪ੍ਰਕਾਸ਼ਵਾਨ ਹੈ, ਜਿਸ ਦੀ ਬਖਸ਼ਿਸ਼ ਪ੍ਰਾਪਤ ਕਰਨ ਲਈ ਕੇਵਲ ਸੇਵਾ ਸਿਮਰਨ ਤੇ ਪ੍ਰੇਮ ਹੀ ਸਹੀ ਰਾਹ ਹਨ। ਇਹ ਕਰਾਂਤੀਕਾਰੀ ਵਿਚਾਰਧਾਰਾ ਸਮਾਜਵਾਦੀ ਸੰਸਾਰ ਸਿਰਜਣਾ ਦੀ ਹੈ। ਜਿਸ ਵਿਚ—

*ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ॥* *(ਪੰਨਾ ੭੪)*

ਦਾ ਫਲਸਫਾ ਚਾਨਣ ਮੁਨਾਰਾ ਹੈ। ਇਸ ਵਿਚ ਮਾਇਆ ਲਈ—

*ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ॥*
*ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ॥*
*ਦੁਹੂ ਬਿਵਸਥਾ ਤੇ ਜੋ ਮੁਕਤਾ ਸੋਈ ਸੁਹੇਲਾ ਭਾਲੀਐ॥* *(ਪੰਨਾ ੧੦੧੯)*

ਔਰਤ ਲਈ—

*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥* *(ਪੰਨਾ ੪੭੩)*

ਅਤੇ ਬਰਾਬਰੀ ਲਈ—

*ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥* *(ਪੰਨਾ ੯੭)*

ਜਾਂ

*ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ ॥* *(ਪੰਨਾ ੬੧੧)*

ਦੇ ਹੁਕਮ ਚਾਨਣ ਮੁਨਾਰਾ ਹਨ। ਗਿਆਨ ਦੀ ਬਖ਼ਸ਼ਿਸ਼ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਗੁਰਮੰਤਰ ਦੀ ਦਾਤ ਲਈ ਪੰਜ ਪਿਆਰਿਆਂ ਦੀ ਸੰਸਥਾ ਨਾਲ ਅਖੌਤੀ ਧਰਮ-ਗੁਰੂਆਂ ਤੇ ਕਰਮਕਾਂਡੀ ਪੁਜਾਰੀਆਂ ਤੋਂ ਮੁਕਤੀ ਦਾ ਪੱਕਾ ਰਾਹ ਬਣਾ ਦਿੱਤਾ ਗਿਆ। ਭੈਅ-ਰਹਿਤ ਸਮਾਜ ਦੀ ਸਿਰਜਣਾ ਅਤੇ ਆਪਾ ਕੁਰਬਾਨ ਕਰਨ ਲਈ ਲਲਕਾਰ—

*ਜਉ ਤਉ ਪ੍ਰੇਮ ਖੇਲਣ ਕਾ ਚਾਉ॥*
*ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥*
*ਸਿਰੁ ਦੀਜੈ ਕਾਣਿ ਨ ਕੀਜੈ॥* *(ਪੰਨਾ ੧੪੧੨)*

ਵਿਅਕਤੀ ਨੂੰ ਸੰਤ-ਸਿਪਾਹੀ ਦਾ ਰੂਪ ਬਖ਼ਸ਼ਿਸ਼ ਕਰਦੀ ਹੈ। ਇਸ ਵਿਚਾਰਧਾਰਾ ਵਿਚ ਕਿਸੇ ਵੀ ਧਾਰਮਿਕ ਰਸਮ ਨੂੰ ਪੂਰਾ ਕਰਨ ਲਈ ਕਿਸੇ ਪੁਜਾਰੀ ਦੀ ਲੋੜ ਨਹੀਂ ਹੈ। ਕੋਈ ਵੀ ਸ਼ਰਧਾਵਾਨ ਗਲ ਵਿਚ ਪੱਲਾ ਪਾ ਕੇ ਅਰਦਾਸ ਬੇਨਤੀ ਕਰ ਸਕਦਾ ਹੈ ਤੇ ਬਾਣੀ ਦਾ ਪਾਠ, ਕੀਰਤਨ ਵੀ ਕਰ ਸਕਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਇਸ ਉਪਦੇਸ਼ ਵਿੱਚੋਂ ਇਨਸਾਨ ਨੂੰ ਪੂਰਨ ਆਜ਼ਾਦੀ ਦਾ ਨਿੱਘ ਆਉਂਦਾ ਸੀ ਜਿਸ ਵਿਚ ਘਰ ਤੇ ਸੰਸਾਰ ਦਾ ਤਿਆਗ ਕੀਤੇ ਬਿਨਾਂ ਸਹਿਜ, ਸੰਤੋਖ, ਸੇਵਾ, ਦਾਨ, ਪ੍ਰੇਮ, ਊਚ-

ਨੀਚ ਤੋਂ ਮੁਕਤ ਆਪਸੀ ਭਾਈਚਾਰੇ ਨਾਲ ਜੀਵਨ ਜਿਉਣ ਦੀ ਵਿਉਂਤ ਸੀ। ਉਨ੍ਹਾਂ ਦੇ ਫ਼ਲਸਫੇ 'ਚ ਪ੍ਰਭੂ-ਪ੍ਰਾਪਤੀ ਦਾ ਰਾਹ ਸਵੈਮਾਣ ਨਾਲ ਜੀਣਾ ਤੇ ਅਸੂਲਾਂ 'ਤੇ ਕੁਰਬਾਨੀ ਦੇਣ ਲਈ ਪਿੱਛੇ ਨਾ ਹਟਣਾ ਵੀ ਸਪੱਸ਼ਟ ਸੀ। ਇਹ ਵਿਚਾਰਧਾਰਾ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਲ ਦੁਨੀਆਂ ਦੇ ਵੱਡੇ ਖਿੱਤੇ ਤਕ ਪਹੁੰਚੀ ਅਤੇ ਲੋਕਾਂ ਨੇ ਇਸ 'ਤੇ ਅਮਲ ਕਰ ਕੇ ਆਪਣੇ ਜੀਵਨ ਨੂੰ ਸੌਖਾ ਤੇ ਤਕੜਾ ਬਣਾਇਆ। ਇਨ੍ਹਾਂ ਅਕਾਲ ਦੇ ਪੁਜਾਰੀਆਂ ਨੇ ਗੁਰੂ ਸਾਹਿਬਾਨ ਦੇ ਬਣਾਏ ਹੋਏ ਅਸੂਲਾਂ 'ਤੇ ਚੱਲ ਕੇ ਸਮਾਜ ਵਿਚ ਆਪਣੀ ਉੱਚੀ ਥਾਂ ਸਥਾਪਤ ਕਰ ਲਈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਵਿਚਾਰਧਾਰਾ ਪ੍ਰਗਟ ਕਰਨ ਲਈ ਪਹਿਲਾਂ ਪ੍ਰਚੱਲਿਤ ਵਿਚਾਰਧਾਰਾਵਾਂ ਦਾ ਵਿਰੋਧ ਨਹੀਂ ਕੀਤਾ, ਬਲਕਿ ਇਕ ਨਿਵੇਕਲੇ ਢੰਗ ਨਾਲ ਹਰਦੁਆਰ ਵਿਚ ਪੱਛਮ ਵੱਲ ਪਾਣੀ ਦੇ ਕੇ, ਕੁਰੂਕਸ਼ੇਤਰ ਵਿਚ ਗ੍ਰਹਿਣ ਸਮੇਂ ਅਗਨੀ ਬਾਲ ਕੇ, ਪਾਂਧੇ ਨੂੰ ਅੱਖਰ ਦੇ ਮਤਲਬ ਪੁੱਛ ਕੇ ਤੇ ਮੱਕੇ ਵੱਲ ਪੈਰ ਕਰ ਕੇ ਰੂੜ੍ਹੀਵਾਦੀ ਪੁਜਾਰੀਆਂ ਤੇ ਪ੍ਰਚਾਰਕਾਂ ਨੂੰ ਸਵਾਲ ਪੁੱਛਣ ਲਈ ਮਜਬੂਰ ਕੀਤਾ ਕਿ ਉਹ ਇਹ ਉਲਟਾ ਕੰਮ ਕਿਉਂ ਕਰ ਰਹੇ ਹਨ? ਤੇ ਗੁਰੂ ਜੀ ਨੇ ਉਨ੍ਹਾਂ ਨੂੰ ਸੱਚ ਦੇ ਚਾਨਣ ਰਾਹੀਂ ਇਸ ਫਲਸਫੇ ਵੱਲ ਚੱਲਣ ਲਈ ਪ੍ਰੇਰਿਤ ਕੀਤਾ। ਕਰਮਕਾਂਡਾਂ ਦੇ ਰਾਹ ਨੂੰ ਝੂਠਾ, ਗੁੰਮਰਾਹਕੁੰਨ ਤੇ ਬੇਲੋੜਾ ਦੱਸਿਆ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫ਼ਲਸਫ਼ਾ ਏਨਾ ਬਲਵਾਨ ਸੀ ਕਿ ਵਕਤ ਦੀਆਂ ਜ਼ਾਲਮ ਸਰਕਾਰਾਂ ਇਸ ਤੋਂ ਉਨ੍ਹਾਂ ਦੇ ਜੀਵਨ-ਕਾਲ ਵਿਚ ਹੀ ਭੈਅਭੀਤ ਹੋ ਗਈਆਂ।

ਸ੍ਰੀ ਗੁਰੂ ਨਾਨਕ ਦੇਵ ਜੀ ਸਹਿਤ ਦਸੋਂ ਗੁਰੂ ਸਾਹਿਬਾਨ ਇਕ ਹੀ ਫ਼ਲਸਫ਼ੇ ਨੂੰ ਮੰਨਣ ਅਤੇ ਪ੍ਰਚਾਰਨ ਵਾਲੇ ਸਨ। ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਵੀ ਇਨ੍ਹਾਂ ਸਾਰੇ ਹੁਕਮਾਂ ਦੀ ਪਾਲਣਾ ਕੀਤੀ। ਸਮਾਜ ਵਿਚ ਬੁਜ਼ਦਿਲੀ ਖ਼ਤਮ ਕਰਨ ਲਈ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀਆਂ ਮੀਰੀ-ਪੀਰੀ ਦੀਆਂ ਤਲਵਾਰਾਂ ਮਜ਼ਲੂਮਾਂ ਦੀ ਰੱਖਿਆ ਤੇ ਜਰਵਾਣੇ ਦੀ ਭੱਖਿਆ ਲਈ ਪਹਿਨਣ ਦਾ ਖਾਲਸੇ ਨੂੰ ਹੁਕਮ ਕਰ ਦਿੱਤਾ। ਧਰਮ ਦਾ ਦੂਜਾ ਚਿੰਨ੍ਹ ਵੱਖਰੀ ਪਹਿਚਾਣ ਖਾਲਸਾ ਜੀ ਨੂੰ ਬਖਸ਼ਿਸ਼ ਕੀਤੀ। ਖਾਲਸਾ ਸਿਰਜਣਾ ਕੋਈ ਵੱਖਰਾ ਭੇਸ ਬਣਾਉਣ ਦੀ ਗੱਲ ਨਹੀਂ ਸੀ। ਸਮਾਜ ਦੀ ਰੱਖਿਆ ਲਈ ਅਕਾਲ ਪੁਰਖ ਵਾਹਿਗੁਰੂ ਦੀ ਫੌਜ ਦੀ ਸਥਾਪਨਾ ਕੀਤੀ ਅਤੇ—

*ਖਾਲਸਾ ਅਕਾਲ ਪੁਰਖ ਕੀ ਫੌਜ॥*
*ਪ੍ਰਗਟਯੋ ਖਾਲਸਾ ਪਰਮਾਤਮ ਕੀ ਮੌਜ॥*

ਕਰਕੇ ਦਰਜ ਕੀਤਾ। ਫੌਜ ਦੇ ਆਪਣੇ ਨਿਯਮ ਤੇ ਅਨੁਸ਼ਾਸਨ ਹੁੰਦੇ ਹਨ। ਵਰਦੀ ਤਾਂ ਕੇਵਲ ਇਕ ਪਹਿਚਾਣ ਹੈ। ਫਰਜ਼ਾਂ ਤੋਂ ਜਾਣੂ ਹੋਣ 'ਤੇ ਉਨ੍ਹਾਂ ਦੀ ਰਾਖੀ ਲਈ ਜਾਨ ਕੁਰਬਾਨ ਕਰ ਦੇਣਾ, ਫੌਜ ਦਾ ਸਿਧਾਂਤ ਹੈ। ਕੇਵਲ ਵਰਦੀ ਪਾਉਣ ਨਾਲ ਵਿਅਕਤੀ ਫੌਜੀ ਨਹੀਂ ਬਣਦਾ। ਇਹ ਤਾਂ ਕਈ ਹੋਰ ਲੋਕ ਵੀ ਛੋਟੇ-ਮੋਟੇ ਕਾਰੋਬਾਰ ਕਰਨ ਲਈ ਪਾਈ ਫਿਰਦੇ ਹੋ ਸਕਦੇ ਹਨ। ਗੁਰੂ ਸਾਹਿਬ ਨੇ ਖਾਲਸੇ ਦੀ ਸਥਾਪਨਾ

ਦਾ ਮਨੋਰਥ –

*ਖਾਲਸਾ ਸੋ ਨਿਰਧਨ ਕੋ ਪਾਲੈ॥ ਖਾਲਸਾ ਸੋਇ ਦੁਸ਼ਟ ਕੋ ਗਾਲੈ॥*

ਖਾਲਸੇ ਨੂੰ ਆਪਣਾ ਰੂਪ ਬਿਆਨ ਕਰਦੇ ਹੋਏ ਹੁਕਮ ਕੀਤਾ—

*ਖਾਲਸਾ ਮੇਰੋ ਰੂਪ ਹੈ ਖਾਸ॥ ਖਾਲਸਹ ਮਹਿ ਹਉ ਕਰਹੁੰ ਨਿਵਾਸ॥*
*ਖਾਲਸਾ ਮੇਰੋ ਮੁਖ ਹੈ ਅੰਗ॥ ਖਾਲਸੇ ਕੇ ਹਉ ਬਸਤਿ ਸਦ ਸੰਗ॥*
*ਖਾਲਸਾ ਮੇਰੋ ਇਸ਼ਟ-ਸੁਹਿਰਦ॥ ਖਾਲਸਾ ਮੇਰੋ ਕਹਿਯਤ ਬਿਰਦ॥*
*ਖਾਲਸਾ ਮੇਰੋ ਪੱਛ-ਰੁ ਪਾਦ॥ ਖਾਲਸਾ ਮੇਰੋ ਸੁਖ ਅਹਿਲਾਦ॥*

ਸੋ ਖਾਲਸੇ ਦੀ ਸਾਜਣਾ ਅਕਾਲ ਪੁਰਖ ਦੀ ਫੌਜ ਦਾ ਸ਼ੇਰ ਬਣਨਾ ਹੈ ਅਤੇ ਸਮਾਜ ਦੀ ਰੱਖਿਆ ਕਰਨਾ ਇਸ ਦਾ ਫ਼ਰਜ਼ ਹੈ। ਇਹ ਸਰੂਪ ਕੋਈ ਭੇਸ ਬਦਲਣਾ ਨਹੀਂ ਹੈ। ਉਨ੍ਹਾਂ ਵਲੋਂ ਦਿੱਤਾ ਸਿੰਘ ਰੂਪ ਅਕਾਲ ਪੁਰਖ ਦੀ ਫੌਜ ਦਾ ਮੈਂਬਰ ਹੋਣ ਦੀ ਬਹੁਮੁੱਲੀ ਪਹਿਚਾਣ ਤੇ ਪੁਸ਼ਾਕ ਹੈ।

ਦਸ ਗੁਰੂ ਸਾਹਿਬਾਨ ਨੇ ਕਿਸੇ ਵੀ ਕਰਾਮਾਤ ਦਿਖਾਉਣ ’ਤੇ ਮੁਕੰਮਲ ਪਾਬੰਦੀ ਲਾਈ। ਕਰਾਮਾਤਾਂ ਨੂੰ ਉਨ੍ਹਾਂ ਨੇ ਵੱਡਾ ਪਾਪ ਵੀ ਦੱਸਿਆ, ਕਿਉਂਕਿ ਕਰਾਮਾਤਾਂ ਇਨਸਾਨ ਦੇ ਵਿਸ਼ਵਾਸ ਨੂੰ ਤੋੜਦੀਆਂ ਹਨ। ਆਮ ਇਨਸਾਨ ਆਪਣੇ ਜੀਵਨ ਵਿਚ ਕਰਾਮਾਤਾਂ ਨਹੀਂ ਕਰ ਸਕਦਾ ਇਸ ਲਈ ਉਹ ਦਿਖਾਵੇ ਦੇ ਚਮਤਕਾਰੀ ਭੇਖੀਆਂ ਦੇ ਪਿੱਛੇ ਲੱਗਾ ਫਿਰਦਾ ਹੈ। ਇਸ ਬਾਰੇ ਗੁਰੂ ਸਾਹਿਬ ਦਾ ਫ਼ਰਮਾਨ ਹੈ ਕਿ—

*ਬ੍ਰਹਮੁ ਬਿੰਦੈ ਤਿਸ ਦਾ ਬ੍ਰਹਮਤੁ ਰਹੈ ਏਕ ਸਬਦਿ ਲਿਵ ਲਾਇ॥*
*ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ ਜੋ ਹਰਿ ਹਿਰਦੈ ਸਦਾ ਵਸਾਇ॥*
*ਬਿਨੁ ਸਤਿਗੁਰ ਨਾਉ ਨ ਪਾਈਐ ਬੁਝਹੁ ਕਰਿ ਵੀਚਾਰੁ॥*
*ਨਾਨਕ ਪੂਰੈ ਭਾਗਿ ਸਤਿਗੁਰੁ ਮਿਲੈ ਸੁਖੁ ਪਾਏ ਜੁਗ ਚਾਰਿ॥ (ਪੰਨਾ ੬੪੯)*

ਗੁਰਮੁਖ ਲਈ ਪ੍ਰਭੂ-ਚਿੰਤਨ ਹੀ ਨੌਂ ਨਿੱਧੀਆਂ, ਅਠਾਰਾਂ ਸਿਧੀਆਂ ਦੀ ਪ੍ਰਾਪਤੀ ਹੈ। ਇਹ ਅਖੌਤੀ ਭੇਖੀ ਗੁਰੂ ਸਾਹਿਬ ਦੇ ਪਹਿਲੇ ਇਮਤਿਹਾਨ—

*ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥ (ਪੰਨਾ ੧੨੪੫)*

ਵਿਚ ਹੀ ਫੇਲ੍ਹ ਹਨ ਅਤੇ ਗੁਰੂ ਅਨੁਸਾਰ "ਰੋਟੀਆ ਕਾਰਣਿ ਪੂਰਹਿ ਤਾਲ..." ਦੀ ਮਿਸਾਲ ਸਾਡੇ ਸਾਹਮਣੇ ਪੇਸ਼ ਕਰਦੇ ਹਨ। ਲੋਕਾਂ ਨੂੰ ਕਰਮਕਾਂਡਾਂ ਵੱਲ ਪ੍ਰੇਰਿਤ ਕਰਨਾ ਇਨ੍ਹਾਂ ਦੀ ਚਾਲ ਅਤੇ ਹਥਿਆਰ ਹੈ। ਲੋਕਾਂ ਵਿਚ ਵਹਿਮ-ਭਰਮ ਪੈਦਾ ਕਰ ਕੇ ਉਨ੍ਹਾਂ ਨੂੰ ਬੁਜ਼ਦਿਲ ਬਣਾਉਣਾ ਇਨ੍ਹਾਂ ਦੀ ਕਲਾਕਾਰੀ ਹੈ।

ਕਰਮਕਾਂਡ ਪੁਜਾਰੀ ਜਮਾਤ ਵੱਲੋਂ ਰੱਬ ਨੂੰ ਮਿਲਣ ਦਾ ਤੇ ਦੁਨਿਆਵੀ ਪਦਾਰਥਾਂ ਦੀ ਪ੍ਰਾਪਤੀ ਲਈ ਸੌਖਾ ਰਾਹ ਦੱਸ ਕੇ, ਲੋਕਾਈ ਦਾ ਸ਼ੋਸ਼ਣ ਕਰਨ ਦਾ ਢੰਗ ਹੈ ਜਿਸ ਵਿਚ ਜਨਮ ਤੋਂ ਮੌਤ ਤਕ ਪੁਜਾਰੀਆਂ ਦੀ ਮੱਦਦ ਤੋਂ ਬਿਨਾਂ ਇਨਸਾਨ ਆਪਣੇ ਆਪ ਨੂੰ ਅਪਵਿੱਤਰ, ਰੱਬ ਤੋਂ ਦੂਰ ਨਿਗੱਤਾ ਤੇ ਭੈਅਭੀਤ ਹੋਇਆ ਮਹਿਸੂਸ ਕਰਦਾ ਹੈ।

ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਧਰਮ ਵਿਚ ਰੱਬ ਦੀ ਪ੍ਰਾਪਤੀ ਲਈ ਕਰਮਕਾਂਡ ਨੂੰ ਕੋਈ ਥਾਂ ਨਹੀਂ ਹੈ। ਸੰਸਾਰਕ ਪਦਾਰਥਾਂ ਦੀ ਪ੍ਰਾਪਤੀ ਲਈ ਵੀ ਜੰਤਰ-ਮੰਤਰ ਤੇ ਤੰਤਰ ਕਰਨ ਜਾਂ ਮੰਨਣ ਦੀ ਕੋਈ ਮਰਿਆਦਾ ਜਾਂ ਪਰੰਪਰਾ ਨਹੀਂ ਹੈ। ਜੀਵਨ ਦੇ ਹਰ ਸਮੇਂ ਖੁਸ਼ੀ, ਗ਼ਮੀ, ਜਨਮ, ਸ਼ਾਦੀ ਤੇ ਮੌਤ ਸਮੇਂ ਅਨੰਦ ਦਾ ਜਾਪ, ਜਿਸ ਵਿਚ—

*ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ॥*
*ਸਤਿਗੁਰੁ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ॥*
*ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ॥*
*ਸਬਦੋ ਤ ਗਾਵਹੁ ਹਰੀ ਕੇਰਾ ਮਨਿ ਜਿਨੀ ਵਸਾਇਆ॥*
*ਕਹੈ ਨਾਨਕੁ ਅਨੰਦੁ ਹੋਆ ਸਤਿਗੁਰੂ ਮੈ ਪਾਇਆ॥* *(ਪੰਨਾ ੯੧੭)*
*ਸੁਣਤੇ ਪੁਨੀਤ ਕਹਤੇ ਪਵਿਤੁ ਸਤਿਗੁਰੁ ਰਹਿਆ ਭਰਪੂਰੇ॥*
*ਬਿਨਵੰਤਿ ਨਾਨਕੁ ਗੁਰ ਚਰਣ ਲਾਗੇ ਵਾਜੇ ਅਨਹਦ ਤੂਰੇ॥* *(ਪੰਨਾ ੯੨੨)*

ਦਾ ਗਾਇਨ ਕਰਨ ਦਾ ਹੀ ਹੁਕਮ ਹੈ।

ਧਰਮ ਪ੍ਰਚਾਰਕ ਹਰ ਧਰਮ ਦੀ ਵਿਚਾਰਧਾਰਾ ਦੇ ਪ੍ਰਸਾਰ ਲਈ ਅਤੀ ਜ਼ਰੂਰੀ ਹਨ ਪਰ ਉਹ ਗੁਰ ਦੇ ਫਲਸਫੇ ਨੂੰ ਲੋਕਾਂ ਵਿਚ ਫੈਲਾਉਣ ਵਿਚ ਤਾਂ ਹੀ ਸਫਲ ਹੋ ਸਕਦੇ ਹਨ ਜੇ ਉਹ ਆਪਣਾ ਜੀਵਨ ਗੁਰੂ ਦੀਆਂ ਸਿੱਖਿਆਵਾਂ ਵਿਚ ਢਾਲ ਕੇ ਗੁਰੂ ਦੇ ਉਪਦੇਸ਼ ਤੇ ਵਿਚਾਰਧਾਰਾ ਦੀ ਅਮਲੀ ਮਿਸਾਲ ਬਣਨ, ਜਿਵੇਂ ਪੁਰਾਤਨ ਸਿੱਖਾਂ ਨੇ ਗੁਰੂ-ਹੁਕਮ ਮੰਨ ਕੇ ਸੇਵਾ ਤੇ ਕੁਰਬਾਨੀ ਨਾਲ ਆਪਣਾ ਨਾਂ ਇਤਿਹਾਸ ਵਿਚ ਰੋਸ਼ਨ ਕੀਤਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਅੱਜ ਵੀ ਸਮਾਜ ਵਿਚ ਤਬਦੀਲੀ ਲਈ ਉਨੀ ਸਾਰਥਿਕ ਹੈ, ਜਿੰਨੀ ਗੁਰੂ-ਕਾਲ ਵਿਚ ਸੀ। ਇਹ ਇਨਸਾਨ ਦੇ ਜੀਵਨ ਵਿਚ ਚੰਗੀ ਅਗਵਾਈ ਦੇਣ ਦੇ ਸਮਰੱਥ ਹੈ। ਇਸ ਨੂੰ ਦਿਲ ਵਿਚ ਵਸਾਉਣਾ ਤੇ ਅੱਗੇ ਫੈਲਾਉਣਾ ਮਜ਼ਬੂਤ ਸਮਾਜ ਦੀ ਸਿਰਜਣਾ ਵਿਚ ਬਹੁਤ ਵੱਡਾ ਯੋਗਦਾਨ ਪਾ ਸਕਦਾ ਹੈ। ਕਰਮਕਾਂਡ ਤੋਂ ਦੂਰ ਹੋ ਕੇ ਗੁਰੂ ਨਾਨਕ ਸਾਹਿਬ ਦੇ ਸੁਖੈਨ ਮਾਰਗ ਨੂੰ ਅਪਣਾਉਣ ਦੀ ਲੋੜ ਹੈ। ਅਨੰਦ ਪ੍ਰਾਪਤੀ ਲਈ ਇੱਕੋ ਇੱਕ ਸਾਧਨ ਅਕਾਲ ਪੁਰਖ ਦੀ ਰਜ਼ਾ ਵਿਚ ਰਹਿ ਕੇ ਸੁੱਚੀ ਕਿਰਤ ਕਰਨਾ, ਉਸ ਵਿੱਚੋਂ ਲੋੜਵੰਦਾਂ ਦੀ ਸੇਵਾ ਕਰਨੀ, ਪ੍ਰਭੂ ਦਾ ਸਿਮਰਨ, ਕਿਸੇ ਵਹਿਮ, ਭਰਮ ਤੇ ਸਮੇਂ ਦੀ ਪਾਬੰਦੀ ਦੇ ਬੰਧਨ ਤੋਂ ਮੁਕਤ ਹੋ ਕੇ, ਆਪ ਕਰਨਾ, ਆਪਣੇ ਜੀਵਨ ਵਿਚ ਡਰ ਨੂੰ ਖ਼ਤਮ ਕਰ ਕੇ ਹਰ ਵੇਲੇ ਉਸ ਦਾ ਚਿੰਤਨ ਕਰਦੇ ਹੋਏ ਪ੍ਰਭੂ-ਪ੍ਰੇਮ ਦੀ ਬਾਣੀ ਗਾਉਂਦਿਆਂ ਵਿਚਰਨਾ ਹੀ ਸਿੱਖੀ ਦਾ ਸੌਖਾ ਰਸਤਾ ਹੈ ਜਿਸ ਵਿਚ ਗਰੀਬ ਦੀ ਰੱਖਿਆ ਤੇ ਜਰਵਾਣੇ ਦੀ ਭੱਖਿਆ ਨਾਲ ਹੋਰਾਂ ਤੋਂ ਮੋਹਰੀ ਹੋ ਜਾਈਦਾ ਹੈ।

■

# ਜੀਵਨ-ਬਿਰਤਾਂਤ: ਸ੍ਰੀ ਗੁਰੂ ਨਾਨਕ ਦੇਵ ਜੀ

*-ਡਾ. ਸੁਖਦਿਆਲ ਸਿੰਘ**

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜੀਵਨ-ਬਿਰਤਾਂਤ ਲਿਖਣ ਲਈ ਸਾਡੇ ਪਾਸ ਕੋਈ ਵੀ ਸਮਕਾਲੀ ਜਾਂ ਨਿਕਟ-ਸਮਕਾਲੀ ਸ੍ਰੋਤ ਨਹੀਂ ਹੈ। ਜੋ ਸ੍ਰੋਤ ਸਾਡੇ ਪਾਸ ਹਨ, ਉਨ੍ਹਾਂ ਵਿੱਚੋਂ ਸਭ ਤੋਂ ਪਹਿਲੀ ਲਿਖਤ ਭਾਈ ਗੁਰਦਾਸ ਜੀ ਦੀ ਹੈ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੋਤੀ-ਜੋਤਿ ਸਮਾਉਣ ਤੋਂ ਤਕਰੀਬਨ ੭੦-੮੦ ਸਾਲ ਪਿੱਛੋਂ ਦੀ ਲਿਖੀ ਹੋਈ ਹੈ। ਇਸ ਤੋਂ ਪਹਿਲਾਂ ਦੀ ਕੋਈ ਵੀ ਲਿਖਤ ਸਾਡੇ ਪਾਸ ਅੱਜ ਤਕ ਉਪਲਬਧ ਨਹੀਂ ਹੈ।

ਭਾਈ ਗੁਰਦਾਸ ਜੀ ਦੀਆਂ ਵਾਰਾਂ ੧੬੧੦ ਈ: ਤੋਂ ਲੈ ਕੇ ੧੬੨੮ ਈ: ਦੇ ਵਿਚਕਾਰਲੇ ਸਮੇਂ ਦੀਆਂ ਲਿਖਤਾਂ ਹਨ। ਇਹੀ ਲਿਖਤ ਸਾਡੇ ਲਈ, ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਪਿੱਛੋਂ ਇੱਕੋ-ਇੱਕ ਅਜਿਹੀ ਪਹਿਲੀ ਲਿਖਤ ਹੈ ਜਿਹੜੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਬਾਰੇ ਜਾਣਕਾਰੀ ਮੁਹੱਈਆ ਕਰਦੀ ਹੈ। ਇਹ ਜਾਣਕਾਰੀ ਭਾਵੇਂ ਬਹੁਤ ਸੰਖੇਪ ਅਤੇ ਪ੍ਰਤੀਕਾਤਮਿਕ ਹੈ ਪਰ ਇਸ ਤਰ੍ਹਾਂ ਦੀ ਹੋਣ ਦੇ ਬਾਵਜੂਦ ਵੀ ਸਾਡੇ ਲਈ ਇਹ ਬੜੀ ਮਹੱਤਵਪੂਰਨ ਹੈ।

ਕੁਝ ਇਤਿਹਾਸਕਾਰ ਇਸ ਮੱਤ ਦੇ ਹਨ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਅਤੇ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਦੀ ਰਚਨਾ ਉਸ ਸਮੇਂ ਤੋਂ ਪਿੱਛੋਂ ਕੀਤੀ ਸੀ ਜਦੋਂ ਕਿ ਗੁਰੂ-ਘਰ ਦੇ ਵਿਰੋਧੀ ਲੋਕ ਖਾਸ ਕਰਕੇ ਪ੍ਰਿਥੀ ਚੰਦ ਦੀ ਸੰਤਾਨ, ਆਪਣੀਆਂ ਰਚਨਾਵਾਂ ਨੂੰ ਗੁਰੂ-ਘਰ ਦੇ ਬਰਾਬਰ ਪ੍ਰਚਾਰਨ ਲੱਗ ਪਏ ਸਨ। ਇਹ ਗੱਲ ਦਰੁੱਸਤ ਨਹੀਂ ਹੈ। ਲਿਖਤੀ ਰੂਪ ਵਿਚ, ਗੁਰੂ-ਘਰ ਦੇ ਵਿਰੋਧ ਵਿਚ ਸਭ ਤੋਂ ਪਹਿਲਾਂ ਸੋਢੀ ਮਿਹਰਬਾਨ ਨੇ ਲਿਖਣਾ ਸ਼ੁਰੂ ਕੀਤਾ ਸੀ ਜਿਸ ਦਾ ਸਮਾਂ ੧੫੮੧-੧੬੪੦ ਈ: ਦਾ ਸੀ। ਮਿਹਰਬਾਨ ਦੀ ਮ੍ਰਿਤੂ ਤੋਂ ਤਕਰੀਬਨ ੩੬ ਸਾਲ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਹੋ ਚੁੱਕੀ ਸੀ ਅਤੇ ਭਾਈ ਗੁਰਦਾਸ ਜੀ ਵੀ ਆਪਣੀਆਂ ਲਿਖਤਾਂ ਲਿਖ ਚੁੱਕੇ ਸਨ। ਸੋਢੀ ਮਿਹਰਬਾਨ ਨੇ ਅਤੇ ਉਸ ਦੇ ਪੁੱਤਰ ਸੋਢੀ ਹਰਿ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬਾਣੀ ਦੇ ਬਰਾਬਰ ਲੱਗਭਗ ਉਨ੍ਹਾਂ ਹੀ ਸਿਰਲੇਖਾਂ ਹੇਠ ਆਪਣੀਆਂ ਰਚਨਾਵਾਂ ਲਿਖਣੀਆਂ ਸ਼ੁਰੂ ਕਰ ਦਿੱਤੀਆਂ ਸਨ। ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਇਨ੍ਹਾਂ ਲਿਖਤਾਂ ਦਾ ਕੋਈ ਜ਼ਿਕਰ ਨਹੀਂ ਹੈ। ਇਸ ਤੋਂ ਇਹ ਗੱਲ ਸਾਬਤ ਹੁੰਦੀ ਹੈ ਕਿ ਇਹ ਸਭ ਕੁਝ ਉਨ੍ਹਾਂ

**ਪੰਜਾਬ ਇਤਿਹਾਸ ਸਟੱਡੀ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ - ੧੪੭੦੦੨*

ਦੇ ਜੀਵਨ ਤੋਂ ਪਿੱਛੋਂ ਲਿਖਿਆ ਗਿਆ ਸੀ।

ਸ੍ਰੀ ਗੁਰੂ ਨਾਨਕ ਦੇਵ ਜੀ ਸੰਬੰਧੀ ਜੋ ਲਿਖਤਾਂ ਸਾਡੇ ਸਾਹਮਣੇ ਹਨ ਇਨ੍ਹਾਂ ਵਿਚ ਗੁਰਮੁਖੀ ਦੀਆਂ ਲਿਖਤਾਂ ਹੀ ਮੁੱਖ ਰੂਪ ਵਿਚ ਜਾਣਕਾਰੀ ਦੇਣ ਵਾਲੀਆਂ ਹਨ। ਇਨ੍ਹਾਂ ਗੁਰਮੁਖੀ ਦੀਆਂ ਮੁੱਢਲੀਆਂ ਲਿਖਤਾਂ ਵਿਚ ਦੋ ਕਿਸਮ ਦੀਆਂ ਲਿਖਤਾਂ ਹਨ। ਇਕ ਉਹ ਜੋ ਗੁਰੂ-ਘਰ ਨਾਲ ਸੰਬੰਧਿਤ ਵਿਅਕਤੀਆਂ ਨੇ ਲਿਖੀਆਂ ਜਿਵੇਂ ਕਿ ਭਾਈ ਗੁਰਦਾਸ ਜੀ ਅਤੇ ਭੱਟ ਸਾਹਿਬਾਨ। ਦੂਜੀਆਂ ਉਹ ਜੋ ਗੁਰੂ-ਘਰ ਨਾਲ ਬਰਾਬਰੀ ਦਾ ਦਾਅਵਾ ਰੱਖਣ ਵਾਲੇ ਲੋਕਾਂ ਨੇ ਲਿਖੀਆਂ ਜਾਂ ਉਨ੍ਹਾਂ ਵੱਲੋਂ ਲਿਖਵਾਈਆਂ ਗਈਆਂ ਜਿਵੇਂ ਕਿ ਸੋਢੀ ਮਿਹਰਬਾਨ, ਹਰਿ ਜੀ, ਚਤੁਰਭੁਜ ਅਤੇ ਹਿੰਦਾਲੀਏ। ਜਦੋਂ ਇਨ੍ਹਾਂ ਦੋਵਾਂ ਕਿਸਮ ਦੀਆਂ ਲਿਖਤਾਂ ਦਾ ਅਧਿਐਨ ਕਰ ਕੇ ਦੇਖਿਆ ਜਾਂਦਾ ਹੈ ਤਾਂ ਇਨ੍ਹਾਂ ਦੋਵਾਂ ਕਿਸਮਾਂ ਦਾ ਇਕ ਦੂਜੇ ਦਾ ਵਿਰੋਧੀ ਸੰਕਲਪ ਸਪੱਸ਼ਟ ਨਜ਼ਰੀਂ ਪੈਂਦਾ ਹੈ। ਤੀਜੀ ਕਿਸਮ ਦੀਆਂ ਲਿਖਤਾਂ ਉਹ ਹਨ ਜੋ ਗੁਰੂ ਜੀ ਦੇ ਸਮੇਂ ਤੋਂ ਕਾਫ਼ੀ ਦੇਰ ਪਿੱਛੋਂ ਲਿਖੀਆਂ ਗਈਆਂ ਸਨ ਜਿਵੇਂ ਕਿ ਸ. ਕੇਸਰ ਸਿੰਘ ਛਿੱਬਰ ਅਤੇ ਭਾਈ ਸਰੂਪ ਦਾਸ ਭੱਲਾ ਦੀਆਂ ਲਿਖਤਾਂ ਹਨ। ਇਨ੍ਹਾਂ ਵਿਚ ਸ. ਕੇਸਰ ਸਿੰਘ ਅਤੇ ਭਾਈ ਸਰੂਪ ਦਾਸ ਨੇ ਵੀ ਵੱਖ-ਵੱਖ ਪਹੁੰਚ ਅਪਣਾਈ ਹੈ। ਇਨ੍ਹਾਂ ਵਿਚਲਾ ਇਕ ਸਪੱਸ਼ਟ ਵਿਰੋਧ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜਨਮ-ਮਿਤੀ ਬਾਰੇ ਹੈ। ਦੂਜਾ ਵਿਰੋਧ ਇਨ੍ਹਾਂ ਲਿਖਤਾਂ ਦਾ ਇਹ ਹੈ ਕਿ ਇਨ੍ਹਾਂ ਵਿਚ ਸਿੱਖ ਧਰਮ ਦਾ ਸਿਧਾਂਤਕ ਵਖਰੇਵਾਂ ਹੈ। ਗੁਰੂ-ਘਰ ਦੇ ਵਿਰੋਧੀ ਲੋਕਾਂ ਵੱਲੋਂ ਲਿਖੀਆਂ ਗਈਆਂ ਜਨਮ ਸਾਖੀਆਂ ਵਿਚ ਸਿੱਖ ਧਰਮ ਦੇ ਸਿਧਾਂਤਾਂ ਦੀ ਅਲੱਗ ਵਿਆਖਿਆ ਕੀਤੀ ਗਈ ਹੈ ਜਿਵੇਂ ਕਿ ਇਨ੍ਹਾਂ ਵਿਚ ਪਰਮਾਤਮਾ ਜਾਂ ਅਕਾਲ ਪੁਰਖ ਦੇ ਸੰਕਲਪ ਦੀ ਵਿਆਖਿਆ ਰੱਬ ਨੂੰ ਜਿਊਂਦਾ-ਜਾਗਦਾ ਮਨੁੱਖ ਮੰਨ ਕੇ ਕੀਤੀ ਗਈ ਹੈ ਜਦੋਂ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਰੱਬ ਇਕ ਨਿਰੰਕਾਰ ਅਤੇ ਰੂਪ ਰਹਿਤ ਹੈ। ਇਸ ਤਰ੍ਹਾਂ ਦੋਵਾਂ ਕਿਸਮਾਂ ਦੀਆਂ ਲਿਖਤਾਂ ਵਿਚ ਸਿਧਾਂਤਕ ਵਿਰੋਧ ਭਲੀ-ਭਾਂਤ ਨਜ਼ਰੀਂ ਪੈਂਦਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਨਮ ਸੰਨ ੧੪੬੯ ਈ. ਵਿਚ ਲਾਹੌਰ ਤੋਂ ਦੱਖਣ-ਪੱਛਮ ਵੱਲ ਚਾਲੀ ਕੁ ਮੀਲ (ਤਕਰੀਬਨ ੫੨-੫੩ ਕਿਲੋਮੀਟਰ) ਦੀ ਦੂਰੀ 'ਤੇ ਸਥਿਤ ਰਾਇ ਭੋਇ ਦੀ ਤਲਵੰਡੀ ਵਿਖੇ ਹੋਇਆ। ਮਾਤਾ ਜੀ ਦਾ ਨਾਂ ਤ੍ਰਿਪਤਾ ਜੀ ਸੀ ਅਤੇ ਪਿਤਾ ਜੀ ਦਾ ਨਾਂ ਮਹਿਤਾ ਕਾਲੂ (ਕਲਿਆਣ ਦਾਸ) ਜੀ ਸੀ। ਪਿਤਾ ਜੀ ਪਟਵਾਰੀ ਦੀ ਅਤੀ ਅਹਿਮ ਪਦਵੀ ਉੱਪਰ ਸਨ ਅਤੇ ਇਸ ਦੇ ਨਾਲ-ਨਾਲ ਆਪ ਜ਼ਿਮੀਂਦਾਰ ਵੀ ਸਨ। ਗੁਰੂ ਜੀ ਦੇ ਜਨਮ-ਅਸਥਾਨ ਨੂੰ ਅੱਜਕਲ੍ਹ ਸ੍ਰੀ ਨਨਕਾਣਾ ਸਾਹਿਬ ਕਿਹਾ ਜਾਂਦਾ ਹੈ ਜੋ ੧੯੪੭ ਈ. ਦੀ ਦੇਸ਼ ਦੀ ਵੰਡ ਸਦਕਾ ਪਾਕਿਸਤਾਨ ਵਿਚ ਆ ਗਿਆ ਹੈ।

ਗੁਰੂ ਜੀ ਦੇ ਸਮੁੱਚੇ ਜੀਵਨ-ਫ਼ਲਸਫ਼ੇ ਨੂੰ ਅਤੇ ਉਨ੍ਹਾਂ ਦੇ ਪਰਵਾਰਿਕ ਪਿਛੋਕੜ

ਨੂੰ ਦੇਖਦੇ ਹੋਏ ਇਤਨਾ ਹੀ ਕਹਿਣਾ ਕਾਫ਼ੀ ਹੈ ਕਿ ਉਨ੍ਹਾਂ ਦਾ ਜੀਵਨ ਬਹੁਤ ਹੀ ਅੱਛੇ ਮਾਹੌਲ ਵਾਲਾ ਅਤੇ ਹਰ ਸੁਖ-ਸਹੂਲਤ ਵਾਲਾ ਸੀ। ਗੁਰੂ ਜੀ ਦਾ ਪਰਵਾਰ ਆਪਣੇ ਸਮੇਂ ਦਾ ਇਕ ਤਕੜਾ ਅਮੀਰ ਅਤੇ ਅਸਰ-ਰਸੂਖ ਰੱਖਣ ਵਾਲਾ ਪਰਵਾਰ ਸੀ। ਇਸੇ ਤਰ੍ਹਾਂ ਹੀ ਗੁਰੂ ਜੀ ਮੁੱਢ ਤੋਂ ਹੀ ਹੁੰਦੜਹੇਲ ਅਤੇ ਬੌਧਿਕ ਤੌਰ 'ਤੇ ਹੁਸ਼ਿਆਰ ਸਨ। ਜਿਸ ਤਰ੍ਹਾਂ ਉਨ੍ਹਾਂ ਦੀ ਬਾਣੀ ਵਿਚ ਜੀਵਨ ਦੇ ਮਹਾਨ ਫ਼ਲਸਫ਼ਿਆਂ ਦੀਆਂ ਗੱਲਾਂ ਕੀਤੀਆਂ ਗਈਆਂ ਹਨ ਉਨ੍ਹਾਂ ਤੋਂ ਜਾਪਦਾ ਹੈ ਕਿ ਉਨ੍ਹਾਂ ਦੀ ਪੜ੍ਹਾਈ-ਲਿਖਾਈ ਬਹੁਤ ਹੀ ਉੱਚ-ਪੱਧਰ ਦੀ ਅਤੇ ਹਰ ਕਿਸਮ ਦੀ ਸੀ। ਜਿਸ ਤਰ੍ਹਾਂ ਉਨ੍ਹਾਂ ਨੂੰ ਸੁਲਤਾਨਪੁਰ ਦੇ ਨਵਾਬ ਦੇ ਮੋਦੀਖਾਨੇ ਵਿਚ ਇਕ ਮੋਦੀ ਭਾਵ ਇੰਚਾਰਜ ਦੇ ਤੌਰ 'ਤੇ ਨੌਕਰੀ ਦਿੱਤੀ ਗਈ ਸੀ, ਇਸ ਤੋਂ ਵੀ ਸਾਬਤ ਹੁੰਦਾ ਹੈ ਕਿ ਉਹ ਬਹੁਤ ਹੀ ਉੱਚ-ਪੱਧਰ ਦੀ ਬੌਧਿਕ ਯੋਗਤਾ ਦੇ ਮਾਲਕ ਸਨ। ਕਿਸੇ ਅਨਪੜ੍ਹ ਜਾਂ ਘੱਟ ਯੋਗਤਾ ਰੱਖਣ ਵਾਲੇ ਨੂੰ ਤਾਂ ਕਿਸੇ ਮੋਦੀਖਾਨੇ ਦਾ ਇੰਚਾਰਜ ਨਹੀਂ ਬਣਾਇਆ ਜਾ ਸਕਦਾ ਸੀ। ਮੋਦੀਖਾਨੇ ਦਾ ਰੋਜ਼ਾਨਾ ਦਾ ਹਿਸਾਬ-ਕਿਤਾਬ ਰੱਖਣ ਦੀ ਬਹੁਤ ਹੀ ਅਹਿਮ ਜ਼ਿੰਮੇਵਾਰੀ ਹੁੰਦੀ ਹੈ। ਲੇਕਿਨ ਆਪਣੀ ਉੱਚ-ਕੋਟੀ ਦੀ ਬੌਧਿਕ ਯੋਗਤਾ ਰੱਖਣ ਦੇ ਬਾਵਜੂਦ ਅਤੇ ਸਰਕਾਰੀ ਦਫ਼ਤਰਾਂ 'ਚ ਬਹੁਤ ਅੱਛਾ ਰਸੂਖ ਰੱਖਣ ਦੇ ਬਾਵਜੂਦ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਸੰਸਾਰਿਕ ਮੋਹ-ਮਮਤਾ ਵਾਲੇ ਬੰਧਨਾਂ ਵਿਚ ਆਪਣੇ ਆਪ ਨੂੰ ਉਲਝਾ ਨਹੀਂ ਸਕੇ। ਸੰਸਾਰਿਕ ਜ਼ਿੰਮੇਵਾਰੀਆਂ ਵਿਚ ਜੁੜੇ ਰਹਿਣ ਲਈ ਭਾਵੇਂ ਆਪ ਜੀ ਦੇ ਮਾਪਿਆਂ ਵੱਲੋਂ ਕਾਫ਼ੀ ਕੋਸ਼ਿਸ਼ਾਂ ਕੀਤੀਆਂ ਗਈਆਂ ਸਨ ਜਿਵੇਂ ਕਿ ਵਪਾਰ ਵਿਚ ਪਾਉਣਾ, ਖੇਤੀਬਾੜੀ ਦੇ ਧੰਦੇ ਵਿਚ ਪਾਉਣ ਦੀ ਕੋਸ਼ਿਸ਼ ਕਰਨਾ, ਅੱਛੀ ਨੌਕਰੀ ਦਿਵਾਉਣਾ, ਵਿਆਹ ਕਰ ਦੇਣਾ ਆਦਿ ਪਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਾਹਮਣੇ ਕਿਉਂਕਿ ਇਕ ਮਹਾਨ ਮਿਸ਼ਨ ਸੀ ਜਿਸ ਨੂੰ ਉਹ ਪੂਰਾ ਕਰਨਾ ਚਾਹੁੰਦੇ ਸਨ, ਇਸ ਲਈ ਉਹ ਪਰਵਾਰਿਕ ਸਹਾਇਤਾ ਅਤੇ ਸਰਕਾਰੀ ਸੁਰੱਖਿਆ ਹੋਣ ਦੇ ਬਾਵਜੂਦ ਵੀ ਇਨ੍ਹਾਂ ਖੇਤਰਾਂ ਤਕ ਸੀਮਿਤ ਨਹੀਂ ਰਹਿ ਸਕੇ।

ਸ੍ਰੀ ਗੁਰੂ ਨਾਨਕ ਦੇਵ ਜੀ ਹਰ ਸਮੇਂ ਅਕਾਲ ਪੁਰਖ ਦੇ ਸਿਮਰਨ ਵਿਚ ਲੀਨ ਰਹਿੰਦੇ ਸਨ। ਜੋ ਵੀ ਉਨ੍ਹਾਂ ਜ਼ਿੰਮੇ ਕੰਮ ਲਾਇਆ ਜਾਂਦਾ ਸੀ ਉਸ ਨੂੰ ਕਰਨ ਸਮੇਂ ਵੀ ਆਪ ਅਕਾਲ ਪੁਰਖ ਦਾ ਹੀ ਧਿਆਨ ਰੱਖਦੇ ਸਨ। ਇਸ ਤਰ੍ਹਾਂ ਸੁਲਤਾਨਪੁਰ ਲੋਧੀ ਰਹਿਣ ਸਮੇਂ ਹਰ ਰੋਜ਼ ਸਵੇਰੇ-ਸ਼ਾਮ ਵੇਈਂ ਨਦੀ ਦੇ ਇਕਾਂਤ ਵਾਲੇ ਅਤੇ ਰਮਣੀਕ ਵਾਤਾਵਰਨ ਵਿਚ ਇਸ਼ਨਾਨ ਕਰਨ ਜਾਇਆ ਕਰਦੇ ਸਨ। ਇਸੇ ਕਾਰਵਾਈ ਵਿਚ ਆਪ ਇਕ ਦਿਨ ਅਕਾਲ ਪੁਰਖ ਦੇ ਧਿਆਨ ਵਿਚ ਇਤਨਾ ਲੀਨ ਹੋ ਗਏ ਕਿ ਕਈ ਦਿਨ ਵਾਪਸ ਘਰ ਨਾ ਪਰਤੇ। ਇਹ ਵੇਈਂ ਨਦੀ ਦਾ ਰਮਣੀਕ ਅਤੇ ਇਕਾਂਤ ਅਸਥਾਨ ਆਪ ਲਈ ਆਤਮ-ਗਿਆਨ ਦਾ ਸਾਧਨ ਬਣ ਗਿਆ ਸੀ। ਇਹ ਆਤਮ-ਗਿਆਨ ਆਪ ਲਈ ਅਗੰਮੀ ਇਲਹਾਮ ਹੋ ਨਿੱਬੜਿਆ ਅਤੇ ਰੱਬ ਦੇ ਗਿਆਨ ਦਾ

ਪ੍ਰਕਾਸ਼ ਬਣ ਗਿਆ। ਇਥੋਂ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਦਾ ਜਗਤ ਦੇ ਸੁਧਾਰ ਦਾ ਸਫ਼ਰ ਸ਼ੁਰੂ ਹੁੰਦਾ ਹੈ। ਭਾਵੇਂ ਇਸ ਸਮੇਂ ਬਾਰੇ ਪ੍ਰਮਾਣੀਕ ਰੂਪ ਵਿਚ ਕੁਝ ਵੀ ਕਹਿਣਾ ਸੰਭਵ ਨਹੀਂ ਹੈ ਕਿਉਂਕਿ ਕਿਸੇ ਵੀ ਭਰੋਸੇਯੋਗ ਲਿਖਤ ਤੋਂ ਇਸ ਬਾਰੇ ਕੋਈ ਜਾਣਕਾਰੀ ਨਹੀਂ ਮਿਲਦੀ ਪਰ ਅੰਦਾਜ਼ਾ ਹੈ ਕਿ ਇਹ ਸਮਾਂ ਆਪ ਜੀ ਦੇ ਜੀਵਨ ਦੇ ੩੦ ਸਾਲਾਂ ਦੀ ਉਮਰ ਦੇ ਨੇੜੇ-ਤੇੜੇ ਦਾ ਹੋਣਾ ਹੈ। ਇਹ ਸਮਾਂ ਤਕਰੀਬਨ ੧੪੯੯ ਈ. ਦਾ ਬਣਦਾ ਹੈ।

ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਆਤਮ-ਗਿਆਨ ਪ੍ਰਾਪਤ ਹੋਇਆ ਜਾਂ ਉਨ੍ਹਾਂ ਨੇ ਜਦੋਂ ਆਪਣਾ ਪ੍ਰਚਾਰ ਸ਼ੁਰੂ ਕੀਤਾ ਤਾਂ ਆਪ ਦਾ ਸਭ ਤੋਂ ਪਹਿਲਾ ਨਾਅਰਾ ਸੀ ਕਿ ਇਸ ਧਰਤੀ 'ਤੇ ਨਾ ਕੋਈ ਹਿੰਦੂ ਹੈ ਅਤੇ ਨਾ ਹੀ ਮੁਸਲਮਾਨ ਸਗੋਂ ਇਹ ਸਭ ਇੱਕ ਅਕਾਲ ਪੁਰਖ ਦੇ ਪੈਦਾ ਕੀਤੇ ਜੀਵ ਹਨ। ਅਰਥਾਤ ਉਨ੍ਹਾਂ ਨੇ ਪੰਜਾਬ ਦੇ ਲੋਕਾਂ ਨੂੰ ਜਨ-ਸਾਧਾਰਨ ਦੇ ਤੌਰ 'ਤੇ ਪਛਾਣਿਆ, ਹਿੰਦੂ ਅਤੇ ਮੁਸਲਮਾਨ ਦੇ ਤੌਰ 'ਤੇ ਨਹੀਂ। ਉਨ੍ਹਾਂ ਨੇ ਨਾ ਹਿੰਦੂ ਰਸਮਾਂ-ਰੀਤਾਂ ਨੂੰ ਅਪਣਾਇਆ ਅਤੇ ਨਾ ਹੀ ਮੁਸਲਿਮ ਨਿਯਮਾਂ ਨੂੰ। ਉਹ ਨਿਰੋਲ ਇਕ ਮਾਨਵਵਾਦੀ ਨੇਤਾ ਹੋ ਕੇ ਵਿਚਰਨ ਲੱਗੇ। ਉਹ ਹਰ ਸਮੇਂ ਗੰਭੀਰ ਅਵਸਥਾ ਵਿਚ ਰਹਿੰਦੇ ਸਨ। ਉਨ੍ਹਾਂ ਦੀ ਇਹ ਗੰਭੀਰਤਾ ਕਿਸੇ ਮਹਾਨ ਮਿਸ਼ਨ ਦਾ ਪ੍ਰਤੀਕ ਸੀ। ਇਹ ਮਿਸ਼ਨ ਸੀ ਦੇਸ਼-ਵਿਆਪੀ ਦੌਰਿਆਂ ਦਾ। ਇਨ੍ਹਾਂ ਦੇਸ਼-ਵਿਆਪੀ ਦੌਰਿਆਂ ਲਈ ਗੁਰੂ ਜੀ ਨੇ ਕਾਫ਼ੀ ਸਮੇਂ ਤੋਂ ਪਹਿਲੋਂ ਹੀ ਆਪਣੇ ਆਪ ਨੂੰ ਤਿਆਰ ਕਰਨਾ ਸ਼ੁਰੂ ਕਰ ਦਿੱਤਾ ਸੀ। ਇਸ ਤਿਆਰੀ ਦੇ ਤੌਰ 'ਤੇ ਆਪ ਜੀ ਨੇ ਆਪਣੇ ਸਰੀਰ ਨੂੰ ਉਨ੍ਹਾਂ ਸਭ ਕਠਿਨਾਈਆਂ ਨੂੰ ਸਹਾਰਨ ਦੇ ਯੋਗ ਬਣਾ ਲਿਆ ਸੀ ਜਿਹੜੀਆਂ ਬਿਖੜੇ ਰਾਹਾਂ ਉੱਪਰ ਪੈਦਲ ਚੱਲਣ ਸਮੇਂ ਆਮ ਯਾਤਰੀਆਂ ਨੂੰ ਆਉਂਦੀਆਂ ਸਨ। ਅਜਿਹੀਆਂ ਮੁਸ਼ਕਲਾਂ ਵਿਚ ਭੁੱਖ-ਪਿਆਸ ਝੱਲਣਾ, ਰਾਤਾਂ ਨੂੰ ਜ਼ਮੀਨ ਉੱਪਰ ਹੀ ਸੌਂ ਜਾਣਾ, ਸਰਦੀ ਅਤੇ ਗ਼ਰਮੀ ਨੂੰ ਬਰਦਾਸ਼ਤ ਕਰਨਾ, ਜੰਗਲ ਜਾਂ ਰੇਗਿਸਤਾਨਾਂ ਜੈਸੇ ਭਿਆਨਕ ਰਸਤਿਆਂ ਵਿੱਚੋਂ ਦੀ ਗੁਜ਼ਰਨਾ ਆਦਿ। ਇਸ ਬਾਰੇ ਸਾਨੂੰ ਦੋ ਪ੍ਰਮਾਣਿਕ ਮੁੱਢਲੀਆਂ ਲਿਖਤਾਂ ਤੋਂ ਸੰਖੇਪ ਅਤੇ ਇਸ਼ਾਰੇ ਮਾਤਰ ਜਾਣਕਾਰੀ ਮਿਲਦੀ ਹੈ। ਇਕ ਗਵਾਹੀ ਹੈ ਭਾਈ ਗੁਰਦਾਸ ਜੀ ਦੀ ਅਤੇ ਦੂਜੀ ਹੈ ਜ਼ੁਲਿਫ਼ਕਾਰ ਅਰਧਿਸਤਾਨੀ ਦੀ। ਭਾਈ ਗੁਰਦਾਸ ਜੀ ਲਿਖਦੇ ਹਨ:

*ਪਹਿਲਾ ਬਾਬੇ ਪਾਯਾ ਬਖਸੁ ਦਰਿ ਪਿਛੋ ਦੇ ਫਿਰਿ ਘਾਲਿ ਕਮਾਈ।*
*ਰੇਤੁ ਅੱਕੁ ਆਹਾਰੁ ਕਰਿ ਰੋੜਾ ਕੀ ਗੁਰ ਕੀਅ ਵਿਛਾਈ।*
*ਭਾਰੀ ਕਰੀ ਤਪਸਿਆ ਵਡੇ ਭਾਗਿ ਹਰਿ ਸਿਉ ਬਣਿ ਆਈ।* (ਵਾਰ ੧:੨੪)

ਇਹ ਤੁਕਾਂ ਪ੍ਰਤੀਕਾਤਮਕ ਜਾਣਕਾਰੀ ਦੇਣ ਵਾਲੀਆਂ ਹਨ ਜਾਂ ਜੇ ਇਉਂ ਕਹਿ ਲਿਆ ਜਾਵੇ ਕਿ ਇਹ ਜਾਣਕਾਰੀ ਮੁਹਾਵਰੇਦਾਰ ਬੋਲੀ ਵਿਚ ਹੈ। ਇਨ੍ਹਾਂ ਤੁਕਾਂ ਨੂੰ ਅੱਖਰੀ ਅਰਥਾਂ ਵਿਚ ਨਹੀਂ ਲੈਣਾ ਚਾਹੀਦਾ। ਇਸ ਤਰ੍ਹਾਂ ਇਨ੍ਹਾਂ ਦਾ ਭਾਵ ਇਹ

ਬਣਦਾ ਹੈ: "ਬਾਬੇ ਨਾਨਕ ਨੇ ਸਭ ਤੋਂ ਪਹਿਲਾਂ ਅਕਾਲ ਪੁਰਖ ਦੇ ਗਿਆਨ ਦੀ ਬਖ਼ਸ਼ਿਸ਼ ਪ੍ਰਾਪਤ ਕੀਤੀ। ਉਸ ਪਿੱਛੋਂ ਉਨ੍ਹਾਂ ਨੇ ਆਪਣੇ ਆਪ ਨੂੰ ਇਸ ਸੰਘਰਸ਼ ਲਈ ਤਿਆਰ ਕੀਤਾ। ਇਸ ਤਿਆਰੀ ਵਜੋਂ ਉਨ੍ਹਾਂ ਨੇ ਭੁੱਖ-ਪਿਆਸ ਸਹਿ ਸਕਣ ਲਈ ਅਤੇ ਜ਼ਮੀਨ ਉੱਪਰ ਬਿਨਾਂ ਬਿਸਤਰੇ ਤੋਂ ਸੌਣ ਲਈ ਆਪਣੇ ਆਪ ਨੂੰ ਤਿਆਰ ਕੀਤਾ। ਇਸ ਤਰ੍ਹਾਂ ਉਨ੍ਹਾਂ ਨੇ ਭਾਰੀ ਮਿਹਨਤ ਕਰ ਕੇ ਆਪਣੇ ਆਪ ਨੂੰ ਸੰਘਰਸ਼ਮਈ ਰਸਤੇ 'ਤੇ ਚੱਲਣ ਲਈ ਤਿਆਰ ਕੀਤਾ।" ਜ਼ੁਲਿਫ਼ਕਾਰ ਅਰਧਿਸਤਾਨੀ ਨੇ ਇਸ ਬਾਰੇ ਕੁਝ ਸਪੱਸ਼ਟ ਕਰਦਿਆਂ ਸਿੱਧੇ ਤੌਰ 'ਤੇ ਲਿਖਿਆ ਹੈ: ਸੰਖੇਪ ਵਿਚ, "(ਗੁਰੂ) ਨਾਨਕ (ਦੇਵ ਜੀ) ਨੇ ਕਰੜੀ ਤਪੱਸਿਆ ਕੀਤੀ। ਪਹਿਲਾਂ ਉਨ੍ਹਾਂ ਨੇ ਆਪਣਾ ਭੋਜਨ ਘਟਾਇਆ ਅਤੇ ਕੁਝ ਸਮੇਂ ਪਿੱਛੋਂ ਉਹ ਸਿਰਫ਼ ਘਿਉ ਹੀ ਖਾਂਦੇ ਸਨ ਅਤੇ ਫਿਰ ਪਾਣੀ ਪੀ ਕੇ ਗੁਜ਼ਾਰਾ ਕਰਦੇ ਸਨ। ਅਖੀਰ ਵਿਚ, ਉਹ ਸਿਰਫ ਹਵਾ ਦੇ ਸਿਰ 'ਤੇ ਹੀ ਰਹਿਣ ਲੱਗ ਪਏ ਸਨ। ਮੁਢਲਾ ਅੰਗਰੇਜ਼ ਲਿਖਾਰੀ ਮੈਕਾਲਫ਼ ਵੀ ਲੱਗਭਗ ਇਨ੍ਹਾਂ ਗੱਲਾਂ ਦੀ ਹੀ ਪੁਸ਼ਟੀ ਕਰਦਾ ਹੈ। ਇਸ ਤਰ੍ਹਾਂ ਗੁਰੂ ਜੀ  ਨੇ ਆਪਣੇ ਆਪ ਨੂੰ ਮਹਾਨ ਯਾਤਰਾ ਲਈ ਤਿਆਰ ਕਰ ਕੇ ਆਪਣੀ ਪਹਿਲੀ ਯਾਤਰਾ ਅਰੰਭ ਕੀਤੀ। ਭਾਈ ਗੁਰਦਾਸ ਜੀ ਨੇ ਇਸ ਬਾਰੇ ਪ੍ਰਮਾਣਿਕ ਤੌਰ 'ਤੇ ਲਿਖਿਆ ਹੈ: ਬਾਬੇ ਨਾਨਕ ਨੇ ਦੇਸ਼ ਭਰ ਦੇ ਸਾਰੇ ਤੀਰਥ ਅਸਥਾਨ ਘੁੰਮ ਕੇ ਦੇਖੇ। ਪਰ ਕਿਤੇ ਵੀ ਉਨ੍ਹਾਂ ਨੂੰ ਉਹ ਕੁਝ ਨਹੀਂ ਦਿੱਸਿਆ ਜਿਸ ਬਾਰੇ ਵੇਦਾਂ ਅਤੇ ਸਿਮਰਤੀਆਂ ਵਿਚ ਲਿਖਿਆ ਹੋਇਆ ਹੈ। ਉਨ੍ਹਾਂ ਨੇ ਸਾਰੀ ਸ੍ਰਿਸ਼ਟੀ ਨੂੰ ਵਾਚਿਆ, ਸਤਿਯੁੱਗ, ਦੁਆਪੁਰ ਅਤੇ ਤ੍ਰੇਤੇ ਯੁੱਗ ਦੀਆਂ ਮਿਥਿਹਾਸਕ ਘਟਨਾਵਾਂ ਨੂੰ ਵੀ ਵਾਚਿਆ ਪਰ ਸਭ ਕੁਝ ਅੰਧੇਰੇ ਅਤੇ ਭਰਮ-ਭੁਲੇਖੇ ਵਿਚ ਹੀ ਜਕੜਿਆ ਦਿੱਸਿਆ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਜਗਤ-ਭ੍ਰਮਣ ਦੇ ਸਮੇਂ ਹਰ ਕਿਸਮ ਦੀ ਸਾਧਨਾ ਕਰਨ ਵਾਲੇ ਸਿੱਧਾਂ, ਨਾਥਾਂ, ਰਿਖੀਆਂ, ਦੇਵੀ-ਦੇਵਤਿਆਂ, ਭੈਰੋਆਂ, ਖੇਤਰੀ ਸਾਧਾਂ, ਗੰਧਰਵਾਂ, ਅਪਸਰਾਂ, ਕਿੰਨਰਾਂ, ਜੱਖਾਂ, ਭਾਂਤ-ਭਾਂਤ ਦੇ ਰਾਖਸ਼-ਬਿਰਤੀ ਕਿਸਮ ਦੇ ਲੋਕਾਂ ਨੂੰ ਮਿਲ ਕੇ ਦੇਖਿਆ ਪਰ ਕਿਤੇ ਵੀ ਕੋਈ ਗੁਰਮੁਖ ਵਿਅਕਤੀ ਅਰਥਾਤ ਅਕਾਲ ਪੁਰਖ ਦਾ ਭਗਤ ਨਹੀਂ ਮਿਲਿਆ। ਸਭ, ਲੋਕਾਂ ਨੂੰ ਕਤਲ ਕਰਨ ਵਾਲੇ ਹੀ ਸਨ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਾਰੀ ਪ੍ਰਿਥਵੀ ਅਤੇ ਇਸ ਦੇ ਨੌਆਂ ਖੰਡਾਂ ਦਾ ਅਧਿਐਨ ਕੀਤਾ। ਫਿਰ ਉਹ ਪਰਬਤਾਂ 'ਤੇ ਗਏ ਜਿੱਥੇ ਸਿੱਧਾਂ ਦੀਆਂ ਮੰਡਲੀਆਂ ਰਹਿੰਦੀਆਂ ਸਨ। ਇਨ੍ਹਾਂ ਵਿਚ ਗੋਰਖ ਦੇ ਚੇਲੇ ਚੌਰਾਸੀ ਸਿੱਧ ਸਨ ਜਿੱਥੇ ਉਨ੍ਹਾਂ ਨਾਲ ਗੁਰੂ ਜੀ ਨੇ ਗੋਸ਼ਟਾਂ ਕੀਤੀਆਂ। ਫਿਰ ਬਾਬਾ ਮੱਕੇ ਗਿਆ ਅਤੇ ਉਨ੍ਹਾਂ ਦਾ ਭੇਸ ਨੀਲੇ ਬਸਤਰਾਂ ਵਾਲਾ ਸੀ। ਹੱਥ ਵਿਚ ਸੋਟਾ, ਕੱਛ ਵਿਚ ਕਿਤਾਬ ਪਕੜੀ ਹੋਈ, ਲੋਟਾ ਅਤੇ ਬਾਂਗ ਦੇਣ ਸਮੇਂ ਹੇਠ ਵਿਛਾਉਣ ਵਾਲੀ ਫੂੜ੍ਹੀ ਵੀ ਸੀ। ਮੱਕੇ ਪਹੁੰਚ ਕੇ ਗੁਰੂ ਜੀ ਉਸ

ਮਸੀਤ ਵਿਚ ਜਾ ਬੈਠੇ ਜਿੱਥੇ ਪਹੁੰਚੇ ਹੋਏ ਹਾਜੀ ਰਹਿ ਰਹੇ ਸਨ। ਉੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਰਾਤ ਨੂੰ ਮਹਿਰਾਬ (ਮੱਕੇ ਦਾ ਕੇਂਦਰੀ ਅਸਥਾਨ) ਵੱਲ ਜਾਣੇ ਜਾਂ ਅਣਜਾਣੇ, ਪੈਰ ਕਰ ਕੇ ਸੌਂ ਗਏ। ਇਹ ਦੇਖ ਕੇ ਉਥੋਂ ਦੇ ਜ਼ਿੰਮੇਵਾਰ ਵਿਅਕਤੀ ਨੇ ਗੁੱਸੇ ਵਿਚ ਆ ਕੇ ਕਿਹਾ ਕਿ ਉਨ੍ਹਾਂ ਨੇ ਮੱਕੇ ਦੀ ਤਰਫ ਪੈਰ ਕਿਉਂ ਕੀਤੇ ਹੋਏ ਸਨ। ਇਹ ਸੁਣ ਕੇ ਸ੍ਰੀ ਗੁਰੂ ਨਾਨਕ ਸਾਹਿਬ ਨੇ ਕਿਹਾ ਕਿ ਉਨ੍ਹਾਂ ਦੇ ਪੈਰ ਉਸ ਤਰਫ਼ ਕਰ ਦਿਓ ਜਿਸ ਤਰਫ਼ ਮੱਕੇ ਦਾ ਕੇਂਦਰ ਨਹੀਂ ਹੈ। ਇਸ ਦੀ ਪੂਰਤੀ ਲਈ ਉਹ ਜ਼ਿੰਮੇਵਾਰ ਵਿਅਕਤੀ ਨੇ ਜਦ ਉਨ੍ਹਾਂ ਦੀਆਂ ਲੱਤਾਂ ਪਕੜ ਕੇ ਦੂਜੇ ਪਾਸੇ ਕੀਤੀਆਂ ਤਾਂ ਸ੍ਰੀ ਗੁਰੂ ਨਾਨਕ ਸਾਹਿਬ ਨੇ ਉਸ ਨੂੰ ਇਸ ਗੱਲ ਦਾ ਅਹਿਸਾਸ ਕਰਵਾਇਆ ਕਿ ਕੀ ਇਸ ਪਾਸੇ ਖ਼ੁਦਾ ਦਾ ਘਰ ਨਹੀਂ ਹੈ? ਭਾਈ ਗੁਰਦਾਸ ਜੀ ਨੇ ਇਸ ਦਾ ਵਰਣਨ ਕਰਨ ਸਮੇਂ ਜੋ ਭਾਸ਼ਾ ਵਰਤੀ ਹੈ ਉਹ ਮੁਹਾਵਰੇਦਾਰ ਹੈ। ਇਸਲਾਮ ਧਰਮ ਅਨੁਸਾਰ ਖ਼ੁਦਾ ਹਰ ਥਾਂ ਮੌਜੂਦ ਹੈ। ਜਦੋਂ ਸ੍ਰੀ ਗੁਰੂ ਨਾਨਕ ਸਾਹਿਬ ਨੇ ਮੱਕੇ ਦੇ ਕਾਜ਼ੀ ਨੂੰ ਇਹ ਸਵਾਲ ਕੀਤਾ ਕਿ ਜਿਸ ਤਰਫ਼ ਉਨ੍ਹਾਂ ਦੀਆਂ ਲੱਤਾਂ ਕੀਤੀਆਂ ਗਈਆਂ ਹਨ ਕੀ ਇਧਰ ਖ਼ੁਦਾ ਨਹੀਂ ਹੈ ਤਾਂ ਕਾਜ਼ੀ ਦਾ ਜਵਾਬ ਕਿਸ ਤਰ੍ਹਾਂ ਦਾ ਹੋ ਸਕਦਾ ਸੀ, ਇਸ ਦਾ ਜਵਾਬ ਲੱਭਣਾ ਕੋਈ ਔਖਾ ਨਹੀਂ ਹੈ।

ਇਸ ਗੱਲ 'ਤੇ ਲੰਮੀ-ਚੌੜੀ ਬਹਿਸ ਹੋਈ ਹੋਵੇਗੀ। ਇਸ ਬਹਿਸ ਵਿਚ ਅਨੇਕਾਂ ਲੋਕ, ਧਾਰਮਿਕ ਆਗੂ ਇਕੱਠੇ ਹੋਏ ਹੋਣਗੇ। ਇਸ ਕਰਕੇ ਹੀ ਅਗਲੀ ਪਉੜੀ ਵਿਚ ਭਾਈ ਗੁਰਦਾਸ ਜੀ ਨੇ ਇਸ ਬਹਿਸ ਬਾਰੇ ਚਾਨਣਾ ਪਾਇਆ ਹੈ। ਭਾਈ ਸਾਹਿਬ ਅਨੁਸਾਰ, "ਉੱਥੋਂ ਦੇ ਸਾਰੇ ਕਾਜ਼ੀ ਅਤੇ ਮੌਲਵੀ ਇਕੱਠੇ ਹੋ ਕੇ ਬਾਬੇ ਨਾਨਕ ਨੂੰ ਪੁੱਛਣ ਲੱਗੇ ਕਿ ਉਨ੍ਹਾਂ ਦੀਆਂ ਨਿਗਾਹਾਂ ਵਿਚ ਹਿੰਦੂ ਵੱਡਾ ਹੈ ਜਾਂ ਮੁਸਲਮਾਨ?" ਇਹ ਗੱਲ ਵੀ ਧਿਆਨ ਦੇਣ ਵਾਲੀ ਹੈ ਕਿ ਲੰਮੀ-ਚੌੜੀ ਬਹਿਸ ਵਿਚ ਇਸ ਗੱਲ ਨੂੰ ਸ਼ਪੱਸ਼ਟ ਕੀਤਾ ਗਿਆ ਹੋਣਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਹਿੰਦੁਸਤਾਨ ਵਿੱਚੋਂ ਗਏ ਸਨ। ਤਦੋਂ ਹੀ ਹਿੰਦੂ ਦੀ ਗੱਲ ਸਾਹਮਣੇ ਆਈ ਹੈ ਨਹੀਂ ਤਾਂ ਹੋਰ ਤੁਰਕੀ, ਅਰਬੀ ਜਾਂ ਇਰਾਨੀ ਕੋਲੋਂ ਹਿੰਦੂ ਬਾਰੇ ਪੁੱਛਣ ਦੀ ਕੋਈ ਤੁਕ ਨਹੀਂ ਬਣਦੀ। ਉਪਰੋਕਤ ਜਵਾਬ ਦੇ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਨੇ ਦੱਸਿਆ ਕਿ "ਦੋਵੇਂ ਧਿਰਾਂ ਹੀ ਸ਼ੁਭ ਅਮਲਾਂ ਤੋਂ ਦੂਰ ਚਲੀਆਂ ਗਈਆਂ ਹਨ, ਜਿਹੜੇ ਭੈੜੇ ਕਰਮ ਉਹ ਕਰ ਰਹੇ ਹਨ ਉਨ੍ਹਾਂ ਕਰਕੇ ਉਨ੍ਹਾਂ ਨੂੰ ਅਗਲੀ ਦਰਗਾਹ ਅੰਦਰ ਕੋਈ ਢੋਈ ਨਹੀਂ ਮਿਲਣੀ। ਉਨ੍ਹਾਂ ਦਾ ਈਮਾਨ ਕੁਸੰਭੜੇ ਦੇ ਰੰਗ ਵਾਂਗ ਕੱਚਾ ਹੈ। ਜਿਵੇਂ ਇਹ ਰੰਗ ਧੋਤੇ ਜਾਣ 'ਤੇ ਲਹਿ ਜਾਂਦਾ ਹੈ ਉਸੇ ਤਰ੍ਹਾਂ ਹਿੰਦੂ-ਮੁਸਲਮਾਨ ਦਾ ਈਮਾਨ ਬਦਲ ਜਾਂਦਾ ਹੈ। ਉਹ ਆਪਸ ਵਿਚ ਇਕ ਦੂਜੇ ਦੀ ਨਿੰਦਿਆ-ਚੁਗ਼ਲੀ ਕਰਦੇ ਹਨ ਭਾਵ ਕਿ ਉਹ ਲੋਕ ਭਟਕੇ ਹੋਏ ਹਨ। ਇਹ ਸਾਰੇ ਲੋਕ ਸ਼ੈਤਾਨ ਦੇ ਰਸਤੇ ਦੇ ਧਾਰਨੀ ਹੋਏ ਫਿਰਦੇ ਹਨ।" ਮੱਕੇ ਦੀ ਯਾਤਰਾ ਦਾ ਸਿੱਟਾ ਕੱਢਦਿਆਂ ਭਾਈ ਗੁਰਦਾਸ ਜੀ ਨੇ ਕਿਹਾ ਹੈ ਕਿ ਬਾਬੇ ਨਾਨਕ ਨੇ ਮੱਕੇ ਵਿਚ

ਆਪਣੇ ਚਰਨ ਪਾ ਕੇ ਆਪਣੇ ਮੱਤ ਦੀ ਦਲੀਲ ਨਾਲ ਉਨ੍ਹਾਂ ਨੂੰ ਆਪਣੇ ਸ਼ਿਸ਼ ਬਣਾ ਲਿਆ:

*ਧਰੀ ਨੀਸਾਨੀ ਕਉਸਿ ਦੀ ਮਕੇ ਅੰਦਰਿ ਪੂਜ ਕਰਾਈ।* *(ਵਾਰ ੧:੩੪)*

"ਮੱਕੇ ਤੋਂ ਪਿੱਛੋਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਬਗਦਾਦ ਪਹੁੰਚੇ। ਉੱਥੇ ਪਹੁੰਚ ਕੇ ਸ਼ਹਿਰ ਦੇ ਬਾਹਰਵਾਰ ਹੀ ਆਪਣਾ ਠਹਿਰਾਅ ਕੀਤਾ। ਇਥੇ ਪਹੁੰਚਣ ਸਮੇਂ ਆਪ ਜੀ ਦੇ ਨਾਲ ਰਬਾਬੀ ਮਰਦਾਨਾ ਸੀ।" ਇਥੇ ਦਾ ਵਰਣਨ ਕਰਦਿਆਂ ਭਾਈ ਸਾਹਿਬ ਨੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਪ੍ਰਭਾਵਸ਼ਾਲੀ ਸ਼ਖ਼ਸੀਅਤ ਨੂੰ 'ਅਕਾਲ ਰੂਪ' ਕਹਿ ਕੇ ਸੰਬੋਧਨ ਕੀਤਾ। ਇਹ ਵਿਸ਼ੇਸ਼ਣ ਸਿਰਫ਼ ਵਡਿਆਉਣ ਵਾਸਤੇ ਹੀ ਨਹੀਂ ਹਨ ਸਗੋਂ ਜਿਸ ਆਤਮ-ਵਿਸ਼ਵਾਸ ਨਾਲ ਅਤੇ ਜਿਸ ਤਰਕ ਦੇ ਜ਼ੋਰ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਇਨ੍ਹਾਂ ਅਸਥਾਨਾਂ 'ਤੇ ਫਿਰ ਰਹੇ ਸਨ ਇਹ ਵਿਸ਼ੇਸ਼ਣ ਉਸ ਨੂੰ ਪ੍ਰਗਟ ਕਰਨ ਲਈ ਵਰਤੇ ਗਏ ਹਨ। ਮੱਕੇ ਅਤੇ ਬਗ਼ਦਾਦ ਦੀ ਇਕ ਗ਼ੈਰ-ਮੁਸਲਮਾਨ ਯਾਤਰੀ ਵੱਲੋਂ ਯਾਤਰਾ ਕਰਨਾ ਅਤੇ ਉਥੇ ਜਾ ਕੇ ਉਥੋਂ ਦੇ ਕਾਜ਼ੀਆਂ ਅਤੇ ਮੌਲਵੀਆਂ ਨਾਲ ਬਹਿਸ ਕਰਨਾ ਆਦਿ ਨਾ ਹੀ ਕਿਸੇ ਸਾਧਾਰਨ ਵਿਅਕਤੀ ਦਾ ਕੰਮ ਸੀ ਅਤੇ ਨਾ ਹੀ ਕਿਸੇ ਸਾਧਾਰਨ ਨੇਤਾ ਦਾ। ਇਹ ਕੰਮ ਕਿਸੇ ਐਸੀ ਮਹਾਨ ਸ਼ਖ਼ਸੀਅਤ ਦਾ ਹੀ ਹੋ ਸਕਦਾ ਸੀ ਜਿਸ ਨੇ ਆਪਣੇ ਆਪ ਨੂੰ ਰੱਬ ਦੀ ਜੋਤ ਨਾਲ ਮਿਲਾ ਕੇ ਰੱਬੀ ਜੋਤ ਹੀ ਬਣਾ ਲਿਆ ਹੋਵੇ ਅਤੇ ਜਿਸ ਦੇ ਸਾਹਮਣੇ ਦੁਨੀਆਂ ਦਾ ਸਮੁੱਚਾ ਗਿਆਨ ਪੱਸਰਿਆ ਪਿਆ ਹੋਵੇ। ਇਸੇ ਕਰਕੇ ਹੀ ਭਾਈ ਗੁਰਦਾਸ ਜੀ ਨੇ ਬਾਬੇ ਨਾਨਕ ਨੂੰ 'ਅਕਾਲ ਰੂਪ' ਕਹਿ ਕੇ ਸੰਬੋਧਨ ਕੀਤਾ ਹੈ। "ਸਵੇਰੇ ਹੀ ਜਦੋਂ ਬਾਬਾ ਨਾਨਕ ਜੀ ਨੇ ਨਿਵਾਜਿ ਕਰ ਕੇ ਬਾਂਗ ਦਿੱਤੀ ਤਾਂ ਉਨ੍ਹਾਂ ਦੀ ਇਸ ਪ੍ਰਭਾਵਸ਼ਾਲੀ ਕਾਰਵਾਈ ਨੂੰ ਤੱਕ ਕੇ ਉਸ ਨੂੰ ਸੁਣਨ ਵਾਲੇ ਹੈਰਾਨ ਹੋ ਗਏ। ਉਸ ਨਗਰੀ ਦਾ ਪੀਰ ਵੀ ਹੈਰਾਨ ਹੋ ਗਿਆ। ਜਦੋਂ ਉਸ ਪੀਰ ਨੇ ਸਾਰੀ ਜਾਣਕਾਰੀ ਲਈ ਤਾਂ ਉਸ ਨੂੰ ਪਤਾ ਲੱਗਿਆ ਕਿ ਰੱਬ ਦੇ ਸਿਮਰਨ ਵਿਚ ਮਸਤ ਰਹਿਣ ਵਾਲਾ ਇਕ ਮਹਾਨ ਫ਼ਕੀਰ ਆਇਆ ਹੋਇਆ ਹੈ। ਫਿਰ ਉਸ ਪੀਰ ਨੇ ਬਾਬਾ ਨਾਨਕ ਜੀ ਦੇ ਪਾਸ ਆ ਕੇ ਦਸਤਪੰਜਾ ਕਰ ਕੇ ਪੁੱਛਿਆ ਕਿ ਉਹ ਕੌਣ ਹਨ ਅਤੇ ਉਨ੍ਹਾਂ ਦਾ ਪਰਵਾਰਿਕ ਪਿਛੋਕੜ ਕੀ ਹੈ? ਬਾਬਾ ਨਾਨਕ ਜੀ ਨੇ ਜਵਾਬ ਦਿੱਤਾ ਕਿ ਉਹ ਝੂਠ ਦੇ ਖ਼ਿਲਾਫ਼ ਸੰਘਰਸ਼ ਕਰਨ ਵਾਲਾ ਰੱਬ ਦਾ ਉਹ ਫ਼ਕੀਰ ਹੈ ਜਿਸ ਨੇ ਸਭ ਨੂੰ ਇੱਕੋ ਜਿਹਾ ਪਹਿਚਾਣਿਆ ਹੈ। ਉਸ ਦਾ ਮਿਸ਼ਨ ਸਾਰੀ ਸ੍ਰਿਸ਼ਟੀ ਲਈ ਹੈ।"

"ਸ੍ਰੀ ਗੁਰੂ ਨਾਨਕ ਸਾਹਿਬ ਦੀਆਂ ਗੱਲਾਂ ਸੁਣ ਕੇ, ਉਸ ਪੀਰ ਨੇ ਮਹਿਸੂਸ ਕੀਤਾ ਕਿ ਇਹ ਫ਼ਕੀਰ ਤਾਂ ਅਗੰਮੀ ਗਿਆਨ ਵਾਲਾ ਹੈ ਜਿਸ ਨੇ ਬਗਦਾਦ ਵਿਚ ਆ ਕੇ ਵੀ ਆਪਣੇ ਗਿਆਨ ਦੀ ਕਰਾਮਾਤ ਦਿਖਲਾ ਦਿੱਤੀ ਹੈ ਜਿਸ ਨੇ ਲੱਖਾਂ ਆਕਾਸ਼ਾਂ ਅਤੇ ਪਾਤਾਲਾਂ ਦਾ ਗਿਆਨ ਦ੍ਰਿੜ੍ਹ ਕਰਵਾ ਦਿੱਤਾ ਹੈ। ਇਤਨਾ ਕੁਝ ਸਮਝ ਲੈਣ ਤੋਂ ਬਾਅਦ ਉਸ ਪੀਰ ਨੇ ਸ੍ਰੀ ਗੁਰੂ ਨਾਨਕ ਸਾਹਿਬ ਨਾਲ ਫੇਰ ਦਸਤਪੰਜਾ ਕਰਦੇ ਹੋਏ

ਕਿਹਾ ਕਿ ਉਹ ਵੀ ਇਹੀ ਗਿਆਨ ਪ੍ਰਾਪਤ ਕਰਨਾ ਚਾਹੁੰਦਾ ਹੈ। ਇਸ 'ਤੇ ਸ੍ਰੀ ਗੁਰੂ ਨਾਨਕ ਸਾਹਿਬ ਦੇ ਪਾਸ ਉਸ ਪੀਰ ਦਾ ਪੁੱਤਰ ਵੀ ਆ ਗਿਆ। ਸ੍ਰੀ ਗੁਰੂ ਨਾਨਕ ਸਾਹਿਬ ਨੇ ਉਸ ਨੂੰ ਵੀ ਸਮੁੱਚੀ ਸ੍ਰਿਸ਼ਟੀ ਦਾ ਗਿਆਨ ਕਰਵਾਇਆ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦੁਨੀਆਂ-ਵਿਆਪੀ ਯਾਤਰਾਵਾਂ ਕੀਤੀਆਂ। ਉਨ੍ਹਾਂ ਦਾ ਸਿੱਟਾ ਕੱਢਦੇ ਹੋਏ ਬੜੇ ਹੀ ਸੰਖੇਪ ਸ਼ਬਦਾਂ ਵਿਚ ਭਾਈ ਗੁਰਦਾਸ ਜੀ ਨੇ ਇਉਂ ਕਿਹਾ ਹੈ : *"ਬਾਬੇ ਨਾਨਕ ਨੇ ਮੱਕਾ, ਮਦੀਨਾ ਅਤੇ ਬਗਦਾਦ ਆਦਿ ਇਸਲਾਮ ਦੇ ਸਭ ਕੇਂਦਰਾਂ ਨੂੰ ਆਪਣੇ ਗਿਆਨ ਦੇ ਜ਼ੋਰ ਨਾਲ ਜਿੱਤ ਲਿਆ ਸੀ। ਉਨ੍ਹਾਂ ਨੇ ਚਉਰਾਸੀ ਸਿੱਧਾਂ ਦੀ ਮੰਡਲੀ ਨੂੰ ਅਤੇ ਉਨ੍ਹਾਂ ਦੇ ਛੇ ਫ਼ਲਸਫ਼ਿਆਂ ਨੂੰ ਮਾਤ ਪਾ ਦਿੱਤੀ ਸੀ। ਉਨ੍ਹਾਂ ਨੇ ਸ੍ਰਿਸ਼ਟੀ ਦੇ ਨੌਂ ਖੰਡਾਂ ਦਾ ਅਧਿਐਨ ਕਰ ਕੇ ਆਪਣੇ ਮਤ 'ਸਤਿ ਨਾਮੁ' ਦਾ ਡੰਕਾ ਵਜਾ ਦਿੱਤਾ ਸੀ। ਜਿੰਨੇ ਵੀ ਹਿੰਦੂ ਮਿਥਿਹਾਸ ਦੇ ਇੰਦਰ ਆਦਿ ਦੇਵਤੇ ਅਤੇ ਰਾਖਸ਼ ਸਨ ਉਨ੍ਹਾਂ ਸਭ ਨੂੰ ਮਿਥਿਹਾਸਕ ਦਰਸਾ ਕੇ ਮਾਤ ਪਾ ਦਿੱਤੀ ਸੀ। ਜੋ ਮਤ ਉਨ੍ਹਾਂ ਨੇ ਸੰਸਾਰ ਵਿਚ ਪ੍ਰਚਾਰਿਆ ਇਹ ਅਨੰਦ ਪ੍ਰਦਾਨ ਕਰਨ ਵਾਲਾ ਸੀ। ਇਸੇ ਨੂੰ ਮੁਹੱਈਆ ਕਰਨ ਲਈ ਸ੍ਰੀ ਗੁਰੂ ਨਾਨਕ ਸਾਹਿਬ ਨੇ ਸੰਘਰਸ਼ ਸ਼ੁਰੂ ਕੀਤਾ ਸੀ।"*

ਸਭ ਤੋਂ ਪਹਿਲੀ ਲਿਖਤ ਮੁਤਾਬਕ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਯਾਤਰਾਵਾਂ ਦਾ ਜੋ ਪ੍ਰਵਾਨ ਕਰਨ ਯੋਗ ਵਰਣਨ ਹੈ ਉਹ ਉੱਪਰ ਆ ਚੁੱਕਿਆ ਸੀ। ਆਧੁਨਿਕ ਲੇਖਕਾਂ ਵਿੱਚੋਂ ਗਿਆਨੀ ਗਿਆਨ ਸਿੰਘ ਨੇ ਇਨ੍ਹਾਂ ਯਾਤਰਾਵਾਂ ਨੂੰ ਕੁਝ ਹੋਰ ਵਿਸਥਾਰ ਦੇ ਕੇ ਚਾਰ ਉਦਾਸੀਆਂ (ਯਾਤਰਾਵਾਂ) ਵਿਚ ਵੰਡਿਆ ਹੈ ਜਿਸ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਹਿਲੀ ਉਦਾਸੀ (ਯਾਤਰਾ) ਪੂਰਬੀ ਭਾਰਤ ਦੀ ਕੀਤੀ। ਇਸ ਯਾਤਰਾ ਵਿਚ ਪ੍ਰਮੁੱਖ ਅਸਥਾਨ ਸ਼ਾਮਲ ਹਨ: ਗੋਇੰਦਵਾਲ ਵਾਲਾ ਅਸਥਾਨ, ਫਤਿਹਾਬਾਦ, ਸੁਲਾਤਾਨਵਿੰਡ, ਖ਼ਾਲੜਾ, ਲਾਹੌਰ, ਐਮਨਾਬਾਦ, ਸੀਓ ਕੇ, ਸਾਹੋ ਕੇ, ਪਸਰੂਰ, ਛਾਂਗਾ-ਮਾਂਗਾ, ਕਸੂਰ, ਚੂਹਣੀਏ ਆਦਿ ਪਿੰਡਾਂ ਵਿੱਚੋਂ ਦੀ ਹੁੰਦੇ ਹੋਏ ਮਾਲਵੇ ਵਿਚ ਆਏ। ਇਥੋਂ ਬਾਂਗਰ ਦੇ ਇਲਾਕੇ ਵਿਚ ਦਾਖ਼ਲ ਹੋ ਕੇ ਪਿਹੋਵੇ, ਕੁਰਕਸ਼ੇਤਰ, ਕਰਨਾਲ, ਹਰਿਦੁਆਰ, ਦਿੱਲੀ, ਬਨਾਰਸ, ਪਟਨਾ, ਰਾਜਗਿਰੀ, ਗਯਾ, ਮਾਲਦਾ, ਥਲੁਵਾ, ਕੁੰਡ, ਧੂਬੜੀ, ਜਗਨਨਾਥ ਪੁਰੀ, ਸਨਾਰਗੜ੍ਹ, ਜਬਲਪੁਰ, ਭੁਪਾਲ, ਝਾਂਸੀ, ਗਵਾਲੀਅਰ, ਭਰਤਪੁਰ, ਗੁੜਗਾਵਾਂ, ਝੱਜਰ, ਨਾਰਨੌਲ, ਜੀਂਦ, ਕੈਥਲ, ਸੁਨਾਮ, ਸੰਗਰੂਰ ਆਦਿ ਸ਼ਹਿਰਾਂ ਵਿੱਚੋਂ ਹੁੰਦੇ ਹੋਏ ਵਾਪਸ ਸੁਲਤਾਨਪੁਰ ਪਹੁੰਚ ਗਏ।

ਇਹ ਪਹਿਲੀ ਉਦਾਸੀ ਸਭ ਤੋਂ ਲੰਮੀ ਉਦਾਸੀ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕੁਝ ਹੀ ਸਮਾਂ ਸੁਲਤਾਨਪੁਰ ਲੋਧੀ ਵਿਖੇ ਬਤੀਤ ਕੀਤਾ। ਫਿਰ ਦੂਸਰੀ ਯਾਤਰਾ (ਉਦਾਸੀ) 'ਤੇ ਚੱਲ ਪਏ ਸਨ। ਇਹ ਉਦਾਸੀ ਦੱਖਣ ਵੱਲ ਦੀ ਸੀ ਜਿਸ ਵਿਚ ਸਰਸਾ, ਬੀਕਾਨੇਰ, ਅਜਮੇਰ, ਪੁਸ਼ਕਰ, ਹੈਦਰਾਬਾਦ, ਕੋਡਾਈ ਕੈਨਾਲ, ਮਦਰਾਸ, ਪਾਂਡੀਚੇਰੀ, ਸ੍ਰੀਲੰਕਾ, ਵਾਪਸ ਗੁਜਰਾਤ ਦੇ ਬੜੌਦਾ, ਸੂਰਤ, ਅਹਿਮਦਾਬਾਦ,

ਭਾਵਨਗਰ, ਗਾਯਕਵਾੜ, ਜੂਨਾਗੜ੍ਹ, ਗਿਰਨਾਰ ਪਰਬਤ, ਦੁਆਰਕਾ, ਅਮਰਕੋਟ, ਬਹਾਵਲਪੁਰ ਵਿੱਚੋਂ ਦੀ ਮੁਲਤਾਨ ਹੁੰਦੇ ਹੋਏ ਤੁਲੰਭਾ ਹੋ ਕੇ ਵਾਪਸ ਪੰਜਾਬ ਪਹੁੰਚ ਗਏ।

ਤੀਜੀ ਉਦਾਸੀ ਸਮੇਂ ਕਲਾਨੌਰ, ਸੁਜਾਨਪੁਰ, ਗੁਰਦਾਸਪੁਰ, ਦਸੂਹਾ, ਪਾਲਮਪੁਰ, ਕਾਂਗੜਾ, ਜਵਾਲਾਮੁਖੀ, ਧਰਮਸ਼ਾਲਾ, ਮੰਡੀ, ਰਵਾਲਸਰ, ਚੰਬਾ, ਕਹਿਲੂਰ, ਕੀਰਤਪੁਰ ਸਾਹਿਬ ਵਾਲੀ ਥਾਂ, ਰੋਪੜ, ਸਿਆਲਬਾ, ਪਿੰਜੋਰ ਵਾਲੀ ਥਾਂ, ਡਿਗਸਈ, ਸਿਰਮੌਰ, ਚਕਰਾਤਾ, ਹੇਮਕੁੰਟ, ਬਦਰੀਨਾਥ, ਰਾਣੀਖੇਤ, ਅਲਮੋੜਾ, ਨੈਣੀਤਾਲ, ਨਾਨਕਮਤਾ, ਪੀਲੀ ਭੀਤ, ਰੀਠਾ ਸਾਹਿਬ, ਗੋਰਖਪੁਰ, ਲਖੀਮਪੁਰ, ਨੇਪਾਲ, ਤਿੱਬਤ, ਕਸ਼ਮੀਰ ਆਦਿ ਪਰਬਤੀ ਅਸਥਾਨਾਂ ਵਿੱਚੋਂ ਦੀ ਹੁੰਦੇ ਹੋਏ ਕੁੱਲੂ, ਜੰਮੂ, ਮਨਕੋਟ ਵਿੱਚੋਂ ਦੀ ਵਾਪਸ ਪੰਜਾਬ ਪਹੁੰਚ ਗਏ ।

ਚੌਥੀ ਉਦਾਸੀ ਦੌਰਾਨ ਵਜੀਰਾਬਾਦ, ਰੋਹਤਾਸ, ਡੇਰਾ ਇਸਮਾਈਲ ਖਾਂ, ਸੱਖਰ, ਭੱਖਰ, ਰੋੜੀ, ਸ਼ਿਕਾਰਪੁਰ, ਲੜਕਾਣਾ, ਹੈਦਰਾਬਾਦ (ਸਿੰਧ), ਠੱਟਾ, ਕਰਾਚੀ ਹੁੰਦੇ ਹੋਏ ਅਰਬ ਮੁਲਕਾਂ ਵਿਚ ਮੱਕਾ, ਮਦੀਨਾ, ਬਗ਼ਦਾਦ, ਬੁਖਾਰਾ, ਸਮਰਕੰਦ, ਕਾਬੁਲ, ਹਜ਼ਾਰਾ, ਜਲਾਲਾਬਾਦ, ਪਿਸ਼ਾਵਰ, ਹੋਤੀ ਮਰਦਾਨ, ਹਸਨ ਅਬਦਾਲ, ਪੋਠੋਹਾਰ ਦੇ ਇਲਾਕੇ ਵਿੱਚੋਂ ਦੀ ਵਾਪਸ ਗੁਜਰਾਤ, ਐਮਨਾਬਾਦ (ਦੂਜੀ ਵਾਰ) ਵਿੱਚੋਂ ਦੀ ਵਾਪਸ ਕਰਤਾਰਪੁਰ ਪਹੁੰਚ ਗਏ।

ਕਨਿੰਘਮ ਲਿਖਦਾ ਹੈ ਕਿ ਉਨ੍ਹਾਂ (ਗੁਰੂ ਨਾਨਕ ਸਾਹਿਬ) ਨੇ ਸ਼ਾਇਦ ਭਾਰਤੀ ਸੀਮਾ ਤੋਂ ਵੀ ਪਰ੍ਹੇ ਯਾਤਰਾ ਕੀਤੀ ਸੀ। ਉਨ੍ਹਾਂ ਨੇ ਇਕਾਂਤ ਵਿਚ ਪ੍ਰਾਰਥਨਾਵਾਂ ਕੀਤੀਆਂ, ਉਨ੍ਹਾਂ ਨੇ ਵੇਦਾਂ ਅਤੇ ਮੁਹੰਮਦ ਦੇ ਮਿਸ਼ਨ ਬਾਰੇ ਆਪਣੇ ਵਿਚਾਰ ਰੱਖੇ। ਉਨ੍ਹਾਂ ਨੇ ਪਰਮਾਤਮਾ ਦੇ ਹੁਕਮ ਬਾਰੇ ਅਤੇ ਖੁਸ਼ੀ ਪ੍ਰਾਪਤ ਕਰਨ ਵਾਲੇ ਮਾਰਗ ਬਾਰੇ, ਪੁਜਾਰੀਆਂ ਅਤੇ ਸਾਧਾਰਨ ਸ਼ਰਧਾਲੂਆਂ ਨਾਲ ਇੱਕੋ ਜਿਹੇ ਜੋਸ਼ ਨਾਲ ਸਵਾਲ-ਜਵਾਬ ਕੀਤੇ।

ਇਨ੍ਹਾਂ ਯਾਤਰਾਵਾਂ ਦੇ ਦੌਰਾਨ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਮੁਲਾਕਾਤ ਹਮਲਾਵਰ ਬਾਬਰ ਨਾਲ ਵੀ ਹੋਈ ਦੱਸੀ ਗਈ ਹੈ। ਭਾਵੇਂ ਇਸ ਮੁਲਾਕਾਤ ਦੀ ਪੁਸ਼ਟੀ ਬਾਬਰ ਦੀ ਆਪਣੀ ਕਿਸੇ ਵੀ ਲਿਖਤ ਤੋਂ ਨਹੀਂ ਹੁੰਦੀ ਪਰ ਹੋਰ ਮੁੱਢਲੀਆਂ ਲਿਖਤਾਂ ਇਸ ਗੱਲ ਦੀ ਜ਼ਰੂਰ ਜਾਣਕਾਰੀ ਦਿੰਦੀਆਂ ਹਨ। ਬਾਬਰ ਦੀ ਆਪਣੀ ਕਿਸੇ ਲਿਖਤ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਮੁਲਾਕਾਤ ਦਾ ਜ਼ਿਕਰ ਨਾ ਹੋਣਾ ਇਸ ਗੱਲ ਦਾ ਪ੍ਰਤੀਕ ਨਹੀਂ ਹੈ ਕਿ ਇਹ ਮੁਲਾਕਾਤ ਹੋਈ ਹੀ ਨਹੀਂ ਸੀ। ਜਿਸ ਤਰ੍ਹਾਂ ਗੁਰੂ ਜੀ ਨੇ ਬਾਬਰ ਦੇ ਹਮਲੇ (ਸੰਭਵ ਤੌਰ 'ਤੇ ਅਖੀਰਲੇ) ਦੀ ਆਪਣੀ ਬਾਣੀ ਵਿਚ ਜਾਣਕਾਰੀ ਦਿੱਤੀ ਹੈ ਅਤੇ ਇਸ ਵਿਚ ਗੁਰੂ ਜੀ ਨੇ ਆਪਣੇ ਜਜ਼ਬਾਤਾਂ ਦਾ ਜਿਸ ਤਰ੍ਹਾਂ ਦਾ ਪ੍ਰਗਟਾਵਾ ਕੀਤਾ ਹੈ ਉਸ ਤੋਂ ਜਾਪਦਾ ਹੈ ਕਿ ਇਕ ਤਾਂ ਉਹ ਇਸ ਹਮਲੇ ਨੂੰ ਅਤੇ ਹਮਲੇ ਦੁਆਰਾ ਲੋਕਾਂ ਦੀ ਹੋਈ ਦੁਰਦਸ਼ਾ ਨੂੰ ਬਹੁਤ ਨੇੜਿਓਂ ਹੋ ਕੇ ਤੱਕ ਰਹੇ ਸਨ ਅਤੇ ਦੂਜਾ, ਉਹ

ਲੋਕਾਂ ਦੇ ਇਕ ਸੱਚੇ ਹਮਦਰਦ ਨੇਤਾ ਦੇ ਤੌਰ 'ਤੇ ਵਿਚਰ ਰਹੇ ਸਨ:

*ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ॥*
*ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗ਼ਲੁ ਚੜਾਇਆ॥* *(ਪੰਨਾ ੩੬੦)*

ਗੁਰੂ ਜੀ ਨੇ ਬਾਬਰ ਜਿਹੇ ਹਮਲਾਵਰ ਨੂੰ ਵੀ ਨਿੰਦਿਆ ਅਤੇ ਉਸ ਦਾ ਮੁਕਾਬਲਾ ਕਰ ਰਹੇ ਲੋਧੀ ਸੁਲਾਤਾਨਾਂ ਦੀ ਕਾਇਰਤਾ ਨੂੰ ਵੀ ਭੰਡਿਆ:

*ਰਤਨ ਵਿਗਾੜਿ ਵਿਗੋਏ ਕੁਤੀਂ ਮੁਇਆ ਸਾਰ ਨ ਕਾਈ॥* *(ਪੰਨਾ ੩੬੦)*

ਆਪਣੇ ਮਹਾਨ ਸਫ਼ਰਾਂ ਤੋਂ ਬਾਅਦ ਸ੍ਰੀ ਗੁਰੂ ਨਾਨਕ ਦੇਵ ਜੀ ਰਾਵੀ ਦਰਿਆ ਦੇ ਕੰਢੇ ਉੱਪਰ ਕਰਤਾਰਪੁਰ ਵਾਲੀ ਥਾਂ 'ਤੇ ਰਹਿਣ ਲੱਗ ਪਏ ਸਨ। ਇਥੇ ਰਹਿੰਦਿਆਂ ਉਨ੍ਹਾਂ ਨੇ ਆਪਣਾ ਉਹ ਬਾਣਾ ਜੋ ਉਹ ਉਦਾਸੀਆਂ ਦੌਰਾਨ ਪਹਿਨ ਕੇ ਰੱਖਦੇ ਸਨ, ਲਾਹ ਦਿੱਤਾ ਸੀ ਅਤੇ ਇਕ ਸੰਸਾਰੀ ਵਿਅਕਤੀ ਦਾ ਬਾਣਾ ਧਾਰਨ ਕਰ ਲਿਆ ਸੀ। ਕਰਤਾਰਪੁਰ ਦੀ ਥਾਂ ਉੱਪਰ ਰਹਿਣ ਦਾ ਵੀ ਇਕ ਵਿਸ਼ੇਸ਼ ਮਕਸਦ ਸੀ। ਹੁਣ ਸ੍ਰੀ ਗੁਰੂ ਨਾਨਕ ਦੇਵ ਜੀ ਇਕ ਨਵੇਂ ਸਮਾਜ ਦੇ ਨੇਤਾ ਸਨ, ਇਕ ਨਵੇਂ ਫ਼ਲਸਫ਼ੇ ਦੇ ਸਿਰਜਣਹਾਰ ਸਨ ਅਤੇ ਇਕ ਨਵੇਂ ਮਾਰਗ ਦੇ ਧਾਰਨੀ ਸਨ। ਉਨ੍ਹਾਂ ਨੇ ਨਵੇਂ ਥਾਂ ਉੱਪਰ ਰਹਿਣਾ ਸ਼ੁਰੂ ਕਰ ਦਿੱਤਾ ਸੀ। ਇਹ ਨਵੀਂ ਥਾਂ ਕਰਤਾਰਪੁਰ ਸੀ, ਅਰਥਾਤ ਵਾਹਿਗੁਰੂ ਦੀ ਸਿਰਜੀ ਹੋਈ ਨਗਰੀ। ਇਹ ਸਿੱਖ ਸੰਗਤਾਂ ਦਾ ਕੇਂਦਰੀ ਅਸਥਾਨ ਸੀ। ਇਥੇ ਰਹਿੰਦਿਆਂ ਗੁਰੂ ਜੀ ਨੇ ਸਿੱਖ ਸੰਗਤਾਂ ਨੂੰ ਧਾਰਮਿਕ ਉਪਦੇਸ਼ ਦੇਣਾ ਸ਼ੁਰੂ ਕੀਤਾ। ਇਥੇ ਉਨ੍ਹਾਂ ਨੇ ਆਪਣੀਆਂ ਯਾਤਰਾਵਾਂ ਦੀਆਂ ਯਾਦਾਂ ਨੂੰ, ਯਾਤਰਾਵਾਂ ਦੌਰਾਨ ਵੱਖ-ਵੱਖ ਧਰਮਾਂ ਦੇ ਮੁਖੀਆਂ ਨਾਲ ਹੋਈਆਂ ਗੋਸ਼ਟਾਂ ਨੂੰ ਅਤੇ ਵਿਚਾਰਧਾਰਕ ਪੱਖਾਂ ਨੂੰ ਲਿਖਤੀ ਰੂਪ ਦੇਣਾ ਸ਼ੁਰੂ ਕਰ ਦਿੱਤਾ। ਇਉਂ ਉਨ੍ਹਾਂ ਦੀ ਬਾਣੀ ਸਿਰਜੀ ਜਾਣੀ ਸ਼ੁਰੂ ਹੋਈ। ਹਰ ਰੋਜ਼ ਪਰਮਾਤਮਾ ਦੇ ਨਾਮ-ਸਿਮਰਨ ਬਾਰੇ ਚਰਚਾਵਾਂ ਹੁੰਦੀਆਂ ਸਨ ਅਤੇ ਇਉਂ ਪਰਮਾਤਮਾ ਦੇ ਜਾਪ ਦੀਆਂ ਧੁਨਾਂ ਬੁਲੰਦ ਹੋਈਆਂ। ਸਵੇਰੇ-ਸ਼ਾਮ ਉਨ੍ਹਾਂ ਦੀ ਬਾਣੀ ਜਪੁਜੀ ਸਾਹਿਬ, ਸੋਦਰੁ ਅਤੇ ਆਰਤੀ ਦਾ ਪਾਠ ਹੁੰਦਾ:

*ਫਿਰਿ ਬਾਬਾ ਆਇਆ ਕਰਤਾਰਪੁਰਿ ਭੇਖੁ ਉਦਾਸੀ ਸਗਲ ਉਤਾਰਾ।*
*ਪਹਿਰਿ ਸੰਸਾਰੀ ਕਪੜੇ ਮੰਜੀ ਬੈਠਿ ਕੀਆ ਅਵਤਾਰਾ।......*
*ਬਾਣੀ ਮੁਖਹੁ ਉਚਾਰੀਐ ਹੁਇ ਰੁਸਨਾਈ ਮਿਟੈ ਅੰਧਾਰਾ।*
*ਗਿਆਨੁ ਗੋਸਟਿ ਚਰਚਾ ਸਦਾ ਅਨਹਦਿ ਸਬਦਿ ਉਠੇ ਧੁਨਕਾਰਾ।*
*ਸੋਦਰੁ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪੁ ਉਚਾਰਾ।* *(ਵਾਰ ੧:੩੮)*

ਕਰਤਾਰਪੁਰ ਵਿਖੇ ਰਹਿਣ ਪਿੱਛੋਂ ਗੁਰੂ ਜੀ ਨੇ ਭਾਵੇਂ ਕੋਈ ਲੰਮੀ ਯਾਤਰਾ ਨਹੀਂ ਕੀਤੀ ਪਰ ਸਮੇਂ-ਸਮੇਂ 'ਤੇ ਇਥੇ ਲਾਗਲੇ ਇਲਾਕਿਆਂ ਵਿਚ ਆਪ ਧਰਮ ਪ੍ਰਚਾਰ ਲਈ ਚਲੇ ਜਾਇਆ ਕਰਦੇ ਸਨ। ਭਾਈ ਗੁਰਦਾਸ ਜੀ ਦੀ ਗਵਾਹੀ ਤੋਂ ਪਤਾ ਲੱਗਦਾ ਹੈ ਕਿ ਗੁਰੂ ਜੀ ਇਥੋਂ ਇਕ ਵਾਰੀ ਅਚੱਲ ਵਟਾਲੇ ਪਹੁੰਚੇ ਸਨ। ਗੁਰੂ ਜੀ ਦਾ ਆਉਣਾ

ਸੁਣ ਕੇ ਮੇਲੇ ਵਿਚ ਹਾਜ਼ਰ ਲੋਕ ਹੁੰਮ-ਹੁਮਾ ਕੇ ਗੁਰੂ ਜੀ ਦੇ ਦਰਸ਼ਨ ਕਰਨ ਨੂੰ ਆਉਣੇ ਸ਼ੁਰੂ ਹੋ ਗਏ ਸਨ। ਲੋਕ ਗੁਰੂ ਜੀ ਦੇ ਦਰਸ਼ਨ ਕਰਨ ਸਮੇਂ ਸ਼ਰਧਾ ਵਜੋਂ ਕੁਝ ਪੈਸੇ ਵੀ ਚੜ੍ਹਾਉਂਦੇ ਸਨ। ਇਸ ਤਰ੍ਹਾਂ ਉਥੇ ਦੇਖਦਿਆਂ-ਦੇਖਦਿਆਂ ਹੀ ਬਹੁਤ ਮਾਇਆ ਇਕੱਠੀ ਹੋ ਗਈ। ਉਥੇ ਰਹਿ ਰਹੇ ਜੋਗੀਆਂ ਨੇ ਜਦ ਇਸ ਤਰ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਤਿਕਾਰ ਹੁੰਦਾ ਦੇਖਿਆ ਤਾਂ ਉਨ੍ਹਾਂ ਨੂੰ ਬਹੁਤ ਈਰਖਾ ਹੋਈ। ਉਥੇ ਭਗਤੀਆਂ ਕਰਨ ਵਾਲੇ ਹੋਰ ਭਗਤ ਵੀ ਸਨ ਜਿਨ੍ਹਾਂ ਨੂੰ ਇਕੱਠੀ ਹੋਈ ਮਾਇਆ ਵਿੱਚੋਂ ਕੁਝ ਹਿੱਸਾ ਮਿਲਣ ਦੀ ਉਮੀਦ ਸੀ। ਇਸੇ ਭੀੜ ਵਿੱਚੋਂ ਹੀ ਇਕ ਜੋਗੀ ਨੇ ਇਕੱਤਰ ਹੋਈ ਮਾਇਆ ਵਿੱਚੋਂ ਇਕ ਲੋਟਾ ਭਰ ਕੇ ਛੁਪਾ ਲਿਆ। ਇਹ ਦੇਖ ਕੇ ਭਗਤੀ ਕਰਨ ਵਾਲੇ ਭਗਤਾਂ ਨੂੰ ਭਗਤੀ ਭੁੱਲ ਗਈ ਅਤੇ ਉਨ੍ਹਾਂ ਦੀ ਸੁਰਤ ਉਸ ਛੁਪਾਏ ਹੋਏ ਲੋਟੇ ਵਿਚ ਹੀ ਲੱਗ ਗਈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜੋਗੀਆਂ ਵੱਲੋਂ ਮਾਇਆ ਦੇ ਭਰੇ ਲੋਟੇ ਨੂੰ ਵਾਪਸ ਖੋਹ ਕੇ ਉਥੇ ਰਖਵਾ ਦਿੱਤਾ। ਗੁਰੂ ਜੀ ਦੀ ਦਲੇਰੀ ਦੇਖ ਕੇ ਸਭ ਜੋਗੀਆਂ ਨੂੰ ਬੜਾ ਕ੍ਰੋਧ ਆਇਆ।

ਗੁੱਸੇ ਵਿਚ ਭਰੇ-ਪੀਤੇ ਜੋਗੀ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਤਕਰਾਰ ਕਰਨ ਲੱਗ ਪਏ। ਉਨ੍ਹਾਂ ਨੇ ਕਿਹਾ ਕਿ ਉਨ੍ਹਾਂ ਨੇ ਇਥੇ ਆ ਕੇ ਉਨ੍ਹਾਂ ਦੇ ਖ਼ਿਲਾਫ਼ ਪ੍ਰਚਾਰ ਕਰਨਾ ਕਿਉਂ ਸ਼ੁਰੂ ਕੀਤਾ ਹੈ? ਇਸ ਵਿਰੋਧੀ ਪ੍ਰਚਾਰ ਵਿੱਚੋਂ ਉਨ੍ਹਾਂ ਨੂੰ ਕੁਝ ਵੀ ਹੱਥ ਨਹੀਂ ਆਵੇਗਾ, ਉਨ੍ਹਾਂ ਨੇ ਉਦਾਸੀਆਂ ਵਾਲਾ ਬਾਣਾ ਲਾਹ ਕੇ ਅਤੇ ਸੰਸਾਰਿਕ ਜੀਵਾਂ ਵਾਲਾ ਬਾਣਾ ਪਹਿਨ ਕੇ ਬਹੁਤ ਗ਼ਲਤ ਕੰਮ ਕੀਤਾ ਹੈ। ਗੁਰੂ ਜੀ ਨੇ ਇਸ ਦੇ ਜਵਾਬ ਵਿਚ ਕਿਹਾ ਕਿ ਇਸ ਵਿਚ ਤੁਹਾਡਾ ਕੋਈ ਦੋਸ਼ ਨਹੀਂ ਹੈ, ਅਸਲ ਦੋਸ਼ ਤਾਂ ਤੁਹਾਡੀ ਮਾਂ ਦਾ ਹੈ ਜਿਸ ਨੇ ਤੁਹਾਨੂੰ ਜਨਮ ਦੇ ਕੇ ਸੰਸਾਰ ਵਿਚ ਰਹਿਣ ਦੀ ਰੀਤ ਨਹੀਂ ਸਿਖਾਈ। ਤੁਸੀਂ ਲੋਕ ਗ੍ਰਿਹਸਤ ਨੂੰ ਤਿਆਗ ਕੇ ਫਿਰ ਉਨ੍ਹਾਂ ਗ੍ਰਿਹਸਤੀਆਂ ਦੇ ਘਰਾਂ ਵਿਚ ਹੀ ਮੰਗਣ ਜਾਂਦੇ ਹੋ।

ਅਜਿਹੀਆਂ ਕਰਾਰੀਆਂ ਅਤੇ ਸਪੱਸ਼ਟ ਗੱਲਾਂ ਸੁਣ ਕੇ ਜੋਗੀਆਂ ਨੂੰ ਹੋਰ ਵੀ ਜ਼ਿਆਦਾ ਗੁੱਸਾ ਚੜ੍ਹ ਗਿਆ। ਉਨ੍ਹਾਂ ਨੇ ਗੁਰੂ ਜੀ ਨੂੰ ਡਰਾਉਣ-ਧਮਕਾਉਣ ਲਈ ਭਾਂਤ-ਭਾਂਤ ਦੀਆਂ ਧਮਕੀਆਂ ਦੇਣੀਆਂ ਸ਼ੁਰੂ ਕਰ ਦਿੱਤੀਆਂ। ਪਰ ਗੁਰੂ ਜੀ ਉੱਪਰ ਉਨ੍ਹਾਂ ਦਾ ਕੋਈ ਅਸਰ ਨਾ ਹੋਇਆ। ਹਾਰ ਕੇ ਜੋਗੀਆਂ ਨੇ ਕਿਹਾ ਕਿ ਜੇ ਉਹ ਇਤਨਾ ਹੀ ਵੱਡਾ ਪੀਰ ਹੈ ਤਾਂ ਕੋਈ ਕਰਾਮਾਤ ਦਿਖਾਵੇ। ਇਸ 'ਤੇ ਗੁਰੂ ਜੀ ਨੇ ਕਿਹਾ ਕਿ ਉਨ੍ਹਾਂ ਪਾਸ ਵਾਹਿਗੁਰੂ ਦੇ ਨਾਮ-ਸਿਮਰਨ ਦੀ ਹੀ ਤਾਕਤ ਹੈ, ਹੋਰ ਕੁਝ ਨਹੀਂ। ਵਾਹਿਗੁਰੂ ਦੇ ਸੱਚੇ ਸਿਮਰਨ ਤੋਂ ਬਿਨਾਂ ਬਾਕੀ ਸਭ ਬੇਕਾਰ ਹੈ। ਇਸ ਤਰ੍ਹਾਂ ਉਨ੍ਹਾਂ ਜੋਗੀਆਂ ਨੂੰ ਸਤਿ ਨਾਮੁ ਦਾ ਉਪਦੇਸ਼ ਦਿੱਤਾ ਅਤੇ ਉਥੋਂ ਗੁਰੂ ਜੀ ਮੁਲਤਾਨ ਚਲੇ ਗਏ। ਮੁਲਤਾਨ ਪਹੁੰਚਣ 'ਤੇ ਉਥੋਂ ਦੇ ਪੀਰਾਂ ਨੇ ਕਿਹਾ ਕਿ ਜਿਸ ਤਰ੍ਹਾਂ ਦੁੱਧ ਨਾਲ ਪਹਿਲੋਂ

*(ਬਾਕੀ ਸਫ਼ਾ ੭੫ 'ਤੇ)*

# ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਰਚਨਾਸਾਰ

*-ਡਾ. ਦਲਵਿੰਦਰ ਸਿੰਘ*

*ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥ (ਪੰਨਾ ੯੮੨)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਾਰੇ ਅੰਮ੍ਰਿਤਾਂ ਵਾਲੀ ਗੁਰੂ ਰੂਪ ਬਾਣੀ ਨੂੰ ਰਚਿਆ ਵੀ ਤੇ ਨਾਲੋ ਨਾਲ ਸੰਕਲਿਤ ਵੀ ਕੀਤਾ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿਰਫ ਆਪਣੀ ਹੀ ਬਾਣੀ ਨੂੰ ਸੰਕਲਿਤ ਨਹੀਂ ਕੀਤਾ ਸਗੋਂ ਉਸ ਸਮੇਂ ਦੇ ਪ੍ਰਮੁੱਖ ਸੰਤਾਂ-ਭਗਤਾਂ ਦੀ ਬਾਣੀ ਨੂੰ ਵੀ ਸੰਕਲਿਤ ਕਰਨਾ ਸ਼ੁਰੂ ਕਰ ਦਿੱਤਾ ਸੀ। ਉਸ ਸਮੇਂ ਦੇ ਪ੍ਰਮੁੱਖ ਸੰਤਾਂ-ਭਗਤਾਂ ਦੀ ਬਾਣੀ ਅਤੇ ਆਪਣੀ ਬਾਣੀ ਨੂੰ ਇੱਕੋ ਪੋਥੀ ਰੂਪ ਵਿਚ ਸੰਕਲਿਤ ਕਰ ਕੇ ਆਪ ਨੇ ਇਹ ਪੋਥੀ ਗੁਰਗੱਦੀ ਸੌਂਪਦੇ ਸਮੇਂ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਸੌਂਪੀ। ਇਸ ਪੋਥੀ ਦੀ ਬਾਣੀ ਤੇ ਫਿਰ ਦੂਜੇ, ਤੀਜੇ ਤੇ ਚੌਥੇ ਗੁਰੂ ਸਾਹਿਬਾਨ ਦੀ ਬਾਣੀ ਬਾਬਾ ਮੋਹਨ ਜੀ ਤੋਂ ਪ੍ਰਾਪਤ ਕਰ, ਇਸ ਸਾਰੀ ਬਾਣੀ ਵਿਚ ਆਪਣੀ ਅਤੇ ਹੋਰ ਸੰਤਾਂ-ਭਗਤਾਂ ਦੀ ਬਾਣੀ ਇਕੱਠੀ ਕਰ, ਗੁਰੂ ਅਰਜਨ ਦੇਵ ਜੀ ਨੇ ਸੰਮਤ ੧੬੬੦ ਵਿਚ ਆਦਿ ਗ੍ਰੰਥ ਸਾਹਿਬ ਭਾਈ ਗੁਰਦਾਸ ਜੀ ਤੋਂ ਲਿਖਵਾਇਆ ਜਿਸ ਨੂੰ ਭਾਦੋਂ ਸੁਦੀ ਪਹਿਲੀ ਸੰਮਤ ੧੬੬੧,੧੫ ਅੱਸੂ, ਨਾਨਕਸ਼ਾਹੀ ੧੩੬ (ਸੰਨ ੧੬੦੪) ਨੂੰ ਸ੍ਰੀ ਹਰਿਮੰਦਰ ਸਾਹਿਬ ਵਿਚ ਸਥਾਪਨ ਕੀਤਾ ਗਿਆ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤਲਵੰਡੀ ਸਾਬੋ (ਦਮਦਮਾ ਸਾਹਿਬ) ਵਿਖੇ ਉਪਰੋਕਤ ਬੀੜ ਵਾਲੀ ਸਾਰੀ ਬਾਣੀ ਭਾਈ ਮਨੀ ਸਿੰਘ ਜੀ ਨੂੰ ਲਿਖਵਾਈ ਤੇ ਉਸ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਸਮਿਲਿਤ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਤਿਆਰ ਕੀਤਾ। ਇਹ ਬੀੜ ਪਿੱਛੋਂ ਦਮਦਮੀ ਬੀੜ ਦੇ ਨਾਂ ਨਾਲ ਪ੍ਰਸਿੱਧ ਹੋਈ। ਇਸੇ ਬੀੜ ਦੇ ਕਈ ਉਤਾਰੇ ਬਾਬਾ ਦੀਪ ਸਿੰਘ ਜੀ ਤੇ ਦੂਸਰੇ ਸਿੰਘਾਂ ਨੇ ਪਹਿਲਾਂ ਕਰ ਲਏ ਸਨ। ਇਸੇ ਬੀੜ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ੬ ਕੱਤਕ, ਨਾਨਕਸ਼ਾਹੀ ੨੪੦, ੬ ਅਕਤੂਬਰ ੧੭੦੮ (੬ ਕੱਤਕ, ਸੰਮਤ ੧੭੬੫) ਨੂੰ ਨੰਦੇੜ ਸਾਹਿਬ ਵਿਖੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਗੁਰਗੱਦੀ 'ਤੇ ਬਿਰਾਜਮਾਨ ਕੀਤਾ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦੇਸ਼-ਵਿਦੇਸ਼ ਦਾ ਰਟਨ ਕਰ ਕੇ ਲੋਕਾਂ ਨੂੰ ਪਿਆਰ, ਏਕਤਾ ਤੇ ਭਰਾਤਰੀ-ਭਾਵ ਦਾ ਸੁਨੇਹਾ ਦਿੱਤਾ ਤੇ ਜਗਤ ਦੇ ਕਲਿਆਣ ਹਿਤ ਭਾਰੀ ਮਾਤਰਾ ਵਿਚ ਬਾਣੀ ਦੀ ਰਚਨਾ ਕੀਤੀ। ਗੁਰੂ ਜੀ ਨੇ ਬਾਣੀ ਦੀ ਇਹ ਰਚਨਾ ਕਿਸੇ ਇੱਕੋ ਅਵਸਰ ਤੇ ਇਕ ਥਾਂ ਬੈਠ ਕੇ ਨਹੀਂ ਕੀਤੀ। ਆਪ ਆਪਣੀ ਆਯੂ ਦੇ ਸਤਵੇਂ ਵਰ੍ਹੇ (ਪੱਟੀ) ਤੋਂ ਲੈ ਕੇ ਸੱਤ੍ਰਰਵੇਂ ਵਰ੍ਹੇ ਤਕ ਸਮੇਂ-ਸਮੇਂ ਅਤੇ ਵੱਖ-ਵੱਖ ਥਾਈਂ ਲੋੜ

*# ੧੯੨੫, ਬਸੰਤ ਐਵੀਨਿਊ , ਲੁਧਿਆਣਾ- ਮੋਬਾਈਲ ੯੮੧੫੩੬੬੭੨੬*

ਅਨੁਸਾਰ ਬਾਣੀ ਉਚਾਰਦੇ ਰਹੇ। ਸਤਾਈ ਵਰ੍ਹੇ ਦੀ ਉਮਰ ਵਿਚ ਆਪ ਜੀ ਨੂੰ ਵੇਈਂ ਵਿਚ ਇਸ਼ਨਾਨ ਕਰਦੇ ਸਮੇਂ ਗਿਆਨ ਦੀ ਪ੍ਰਾਪਤੀ ਹੋਈ ਜਿਸ ਪਿੱਛੋਂ ਆਪ ਨੇ ਪੂਰਬ, ਦਖਣ, ਉੱਤਰ ਤੇ ਪੱਛਮ ਦੀਆਂ ਉਦਾਸੀਆਂ ਕੀਤੀਆਂ।

**ਪਹਿਲੀ ਉਦਾਸੀ** ਪੂਰਬ ਦੀ ਸੰਨ ੧੪੯੭ ਤੋਂ ੧੫੦੯ ਈ: ਤਕ ਦੀ ਹੈ ਜਿਸ ਵਿਚ ਆਪ ਸੁਲਤਾਨਪੁਰ ਲੋਧੀ ਤੇ ਚੱਕ ਲਾਹੌਰ ਏਮਨਾਬਾਦ ਤੋਂ ਹੈ, ਫਿਰ ਕੁਰੂਖੇਤਰ ਵੱਲ ਗਏ ਜਿੱਥੋਂ ਅੱਗੇ ਕਰਨਾਲ, ਪਾਣੀਪਤ, ਹਰਦਵਾਰ, ਅਕਬਰਪੁਰ, ਨਿਜ਼ਾਮਾਬਾਦ, ਅਲਾਹਾਬਾਦ, ਬਨਾਰਸ, ਗਯਾ, ਪਟਨਾ, ਮੁੰਘੇਰ, ਢਾਕਾ, ਕਲਕੱਤਾ, ਕਟਕ, ਪੁਰੀ, ਅਮਰਕੰਟਕ, ਜਬਲਪੁਰ, ਭੂਪਾਲ, ਚੰਦੇਰੀ ਦੱਖਣੀ ਝਾਂਸੀ, ਗਵਾਲੀਅਰ, ਆਗਰਾ, ਮਥੁਰਾ, ਦਿੱਲੀ, ਰਿਵਾੜੀ, ਹਿਸਾਰ, ਸਿਰਸਾ, ਜਗਰਾਉਂ, ਚੂਨੀਆਂ ਹੁੰਦੇ ਹੋਏ ਤਲਵੰਡੀ ਪਹੁੰਚੇ ਤੇ ਫਿਰ ਸੁਲਤਾਨਪੁਰ ਲੋਧੀ।

**ਦੂਸਰੀ ਉਦਾਸੀ** ਦੱਖਣ ਦੀ ਸੰਨ ੧੫੧੦ ਤੋਂ ੧੫੧੪ ਤਕ ਦੀ ਹੈ ਜਿਸ ਵਿਚ ਆਪ ਤਲਵੰਡੀ ਤੋਂ ਚੱਲ ਕੇ ਸਤਘਰਾ, ਦੀਪਾਲਪੁਰ, ਪਾਕਪਟਨ, ਬੀਕਾਨੇਰ, ਪੁਸ਼ਕਰ, ਅਜਮੇਰ, ਉਜੈਨ, ਇੰਦੌਰ, ਨਾਸਿਕ, ਓਅੰਕਾਰੇਸ਼ਵਰ, ਦੌਲਤਾਬਾਦ, ਗੰਟੂਰ, ਕਾਂਚੀਪੁਰਮ, ਤ੍ਰਿਵਨੇਮਲਾਈ, ਨਾਗਾਪਟਨਮ, ਸ੍ਰੀ ਲੰਕਾ (ਤ੍ਰਿਨਕੋਮਲੀ, ਬਾਟੀਕੁਲਾ, ਕੁਰੂਕਲ ਮੰਡਪ, ਕਤਰਗਾਮਾ, ਬਾਦੁਲਾ, ਏਲੀਆ, ਨੁਆਰਾ, ਸੀਤਵਾਕਾ, ਕੋਟੀ, ਅਨੁਰਾਧਾਪੁਰਾ, ਮਨਾਰ), ਸੇਤਬੰਦ, ਪਲਿਅਨਕੋਟਈ, ਤ੍ਰਿਵੇਂਦਰਮ, ਅਨਾਮਲਾਈ, ਪਾਲਘਾਟ, ਮੈਸੂਰ, ਬੰਗਲੌਰ, ਕੋਲਾਬਾ, ਬੜੌਦਾ, ਅਹਿਮਦਾਬਾਦ, ਸੋਮਨਾਥ, ਗਿਰਨਾਰ, ਦਵਾਰਕਾ, ਉੱਚ, ਤੁਲੰਬਾ ਹੁੰਦੇ ਹੋਏ ਤਲਵੰਡੀ ਪਹੁੰਚੇ।

**ਤੀਸਰੀ ਉਦਾਸੀ** ਉੱਤਰ ਦੀ ਸੰਨ ੧੫੧੪ ਤੋਂ ੧੫੧੭ ਈ: ਦੀ ਉਤਰਾਖੰਡ ਦੀ ਹੈ।ਗੁਰੂ ਜੀ ਕਰਤਾਰਪੁਰੋਂ ਚੱਲ ਕੇ ਗੁਰਦਾਸਪੁਰ, ਪਠਾਨਕੋਟ ਹੁੰਦੇ ਹੋਏ ਹਿਮਾਚਲ ਪ੍ਰਦੇਸ਼ ਦੇ ਕਾਂਗੜਾ ਸਥਾਨ 'ਤੇ ਪਹੁੰਚੇ। ਕਾਂਗੜਾ ਪਿੱਛੋਂ ਧਰਮਸ਼ਾਲਾ, ਚੰਬਾ, ਭਰਮੌਰ, ਡਲਹੌਜ਼ੀ, ਮਨਮਹੇਸ਼ ਝੀਲ ਵਾਪਸ ਕਾਂਗੜਾ, ਜਵਾਲਾਮੁਖੀ, ਤ੍ਰਿਲੋਕਨਾਥ, ਮਨੀਕਰਨ, ਮੰਡੀ ਸੁਕੇਤ, ਰਵਾਲਸਰ ਹੁੰਦੇ ਹੋਏ ਪੰਜਾਬ ਦੇ ਕੀਰਤਪੁਰ ਸਾਹਿਬ ਆ ਪਹੁੰਚੇ ਜਿੱਥੋਂ ਪੰਜੌਰ ਹੁੰਦੇ ਹੋਏ ਹਿਮਾਚਲ ਵਿਚ ਦੁਬਾਰਾ ਜੌਹੜਸਰ ਤੀਰਥ, ਬੁਸ਼ਹਿਰ, ਸ਼ਿਪਕੀ ਪਾਸ ਹੁੰਦੇ ਹੋਏ ਦੱਖਣ-ਪੱਛਮੀ ਤਿੱਬਤ ਵਿਚ ਸੁਮੇਰ (ਕੈਲਾਸ਼ ਪਰਬਤ) ਦੇ ਇਲਾਕੇ ਵਿਚ ਗਏ ਜਿੱਥੇ ਪ੍ਰਸਿੱਧ ਝੀਲ ਮਾਨ ਸਰੋਵਰ ਵੀ ਗਏ ਤੇ ਸਿੱਧਾਂ ਜੋਗੀਆਂ ਲਾਮਿਆਂ ਨਾਲ ਬਚਨ-ਬਿਲਾਸ ਕੀਤੇ। ਉਥੋਂ ਨੇਪਾਲ ਦੇ ਲੇਪੁਲੇਖ ਦਰ੍ਹੇ ਰਾਹੀਂ ਭਾਰਤ ਆਏ ਤੇ ਕੇਦਾਰ ਖੇਤਰ ਵਿਚੋਂ ਦੀ ਹੁੰਦੇ ਹੋਏ ਪੌੜੀ, ਕੇਦਾਰ ਨਾਥ, ਬਦਰੀਨਾਥ, ਨਾਨਕਮਤਾ, ਟਾਂਡਾ, ਪੀਲੀਭੀਤ, ਗੋਲਾ, ਅਯੁਧਿਆ, ਟਾਂਡਾ, ਸ੍ਰੀ ਨਗਰ, ਗੜ੍ਹਵਾਲ ਰਿਸ਼ੀਕੇਸ਼, ਹੁੰਦੇ ਹੋਏ ਕੁੰਭ ਦੇ ਮੇਲੇ 'ਤੇ ਹਰਦਵਾਰ ਪਹੁੰਚੇ। ਇਸ ਤੋਂ ਅੱਗੇ ਅਲਮੋੜੇ, ਨੈਨੀਤਾਲ, ਹਲਦਵਾਨੀ, ਨਾਨਕਮਤਾ, ਰੀਠਾ ਸਾਹਿਬ, ਟਾਂਡਾ, ਪੀਲੀਭੀਤ, ਕੋਹੜੀ ਵਾਲਾ

ਘਾਟ, ਅਯੋਧਿਆ, ਸੀਤਾਪੁਰ, ਗੋਰਖਪੁਰ, ਦਿਉਰੀਆ, ਮੁਜ਼ੱਫਰਪੁਰ, ਸੀਤਾਮੜ੍ਹੀ ਹੁੰਦੇ ਹੋਏ ਆਪ ਨੇਪਾਲ ਵਿਚ ਜਨਕਪੁਰ (ਮਿਥਿਲਾ) ਦੀ ਥਾਂ ਦਾਖਲ ਹੋਏ। ਨੇਪਾਲ ਵਿਚ ਸੰਨ ੧੫੧੫ ਵਿਚ ਚਤਰ (ਬਿਰਾਟਨਗਰ), ਢੁੱਬਰੀ ਰਾਹੀਂ ਕਠਮੰਡੂ ਪਹੁੰਚੇ। ਕਠਮੰਡੂ ਤੋਂ ਆਪ ਹਿਮਾਲਾ ਵੱਲ ਵਧਦੇ ਨਾਨਕਲਾ, ਨਮਚਾ, ਭਾਠਾਰ ਤੇ ਥਿਆਂਗਬੋਚ ਪਹੁੰਚੇ। ਇਥੋਂ ਆਪ ਤਿੱਬਤ ਦੇ ਸਾਕਿਆ ਲਾਮਾ ਮੱਠ ਹੁੰਦੇ ਹੋਏ ਲਾਸਾ ਪਹੁੰਚੇ। ਲਾਸਾ ਤੋਂ ਵਾਪਸੀ ਸਿੱਕਿਮ ਦੀ ਗੁਰੂਡਾਂਗਮਾਰ ਝੀਲ 'ਤੇ ਗਏ ਤੇ ਸਿੱਕਮ ਵਿਚ ਆਪ ਚੁੰਗਤਾਂਗ ਨਾਂ ਦੇ ਸਥਾਨ 'ਤੇ ਰੁਕੇ। ਚੁੰਗਤਾਂਗ ਤੋਂ ਤਿੱਬਤ ਦੀ ਚੁੰਭੀ ਵਾਦੀ ਰਾਹੀਂ ਆਪ ਭੂਟਾਨ ਦੇ ਪਾਰੋ ਨਾਂ ਦੇ ਥਾਂ 'ਤੇ ਪਹੁੰਚੇ ਤੇ ਪੂਰੇ ਭੂਟਾਨ ਦੇ ਮੱਠਾਂ ਦੀ ਯਾਤਰਾ ਕੀਤੀ। ਭੂਟਾਨ ਤੋਂ ਅੱਗੇ ਅਰੁਣਾਚਲ ਪ੍ਰਦੇਸ਼ ਦੇ ਤਵਾਂਗ ਕਸਬੇ ਵਿਚ ਪਹੁੰਚੇ। ਸਮਦੂਰੰਗ ਚੋ ਦੇ ਨਾਲ-ਨਾਲ ਆਪ ਤਿੱਬਤ ਦੇ ਸਾਮਿਆ ਮੱਠ ਪਹੁੰਚੇ ਤੇ ਮੰਚੂਖਾ ਅਰੁਣਾਚਲ ਪ੍ਰਦੇਸ਼ ਆ ਕੇ ਕੁਝ ਮਹੀਨੇ ਪੜਾਅ ਕੀਤਾ। ਮੰਚੂਖਾ ਤੋਂ ਆਪ ਫਿਰ ਤਿੱਬਤ ਜਿੱਥੋਂ ਦੀ ਮੇਂਬਾ ਜਾਤੀ ਨੂੰ ਆਪ ਨੇ ਮੰਚੂਖਾ ਤੇ ਟ੍ਰਟਿੰਗ-ਗੈਲਿੰਗ ਵਾਦੀਆਂ ਵਿਚ ਵਸਾਇਆ। ਮੰਚੂਖਾ ਤੋਂ ਗੈਲਿੰਗ-ਟੂਟਿੰਗ, ਸਾਂਗ ਪੋ (ਸਿਆਂਗ-ਬ੍ਰਹਮਪੁਤਰ) ਦਰਿਆ ਦੇ ਨਾਲ-ਨਾਲ ਆਪ ਅਰੁਣਾਚਲ ਵਿਚ ਹੀ ਪਾਸੀਘਾਟ ਤੋਂ ਉੱਪਰ ਵੱਲ ਦੀ ਸਾਦੀਆ ਪਹੁੰਚੇ। ਉਥੋਂ ਜ਼ੀਰੋ ਹੁੰਦੇ ਹੋਏ ਬ੍ਰਹਮਕੁੰਡ ਪਹੁੰਚੇ ਤੇ ਵਾਲੌਂਗ, ਗੋਲਾਘਾਟ, ਸ਼ਿਲਾਂਗ, ਗੁਹਾਟੀ, ਹੁੰਦੇ ਹੋਏ ਧੂਬੜੀ, ਕੰਤ ਨਗਰ, ਮਾਲਦਾ, ਸਿਲਹਟ, ਅਗਰਤਲਾ, ਚਿਟਾਗਾਂਗ, ਚਾਂਦ ਪੁਰ ਪਹੁੰਚੇ ਜਿੱਥੋਂ ਅੱਗੇ ਹਾਂਗਕਾਂਗ, ਨਾਨਕਿੰਗ, ਨਾਨਚਿਆਂਗ ਤੇ ਨਾਨਪਿੰਗ ਨਗਰਾਂ ਦੀ ਯਾਤਰਾ ਪਿੱਛੋਂ ਵਾਪਸ ਲਾਸਾ ਸ਼ਾਹ ਰਾਹ ਰਾਹੀਂ ਚੁਸ਼ੂਲ ਦੱਰ੍ਹਾ ਪਾਰ ਕਰ ਕੇ ਲੱਦਾਖ ਅੱਪੜੇ। ਉਪਸ਼ੀ, ਕਾਰਾ, ਹਿੰਮਸ ਗੋਫਾ ਹੁੰਦੇ ਹੋਏ ਆਪ ਲੇਹ ਅੱਪੜੇ। ਅੱਗੇ ਨਿਮੂ, ਬਾਸਗੋ, ਖਾਲਸੇ, ਸਕਾਰਦੂ, ਕਾਰਗਿਲ, ਦਰਾਸ, ਬਾਲਤਾਲ, ਜੋਜ਼ੀਲਾ ਰਾਹੀਂ ਅਮਰਨਾਥ ਗਏ। ਫਿਰ ਪਹਿਲਗਾਮ, ਮਟਨ, ਅਨੰਤਨਾਗ ਰਾਹੀਂ ਸ੍ਰੀ ਨਗਰ ਪਰਤੇ ਜਿੱਥੋਂ ਬਾਰਾਂਮੂਲਾ ਊਰੀ ਹੁੰਦੇ ਵਾਪਿਸ ਪੰਜਾਬ ਦੇ ਹਸਨ ਅਬਦਾਲ (ਪੰਜਾ ਸਾਹਿਬ) ਪਹੁੰਚੇ। ਰਾਵਲਪਿੰਡੀ, ਬਾਲਗੁਦਾਈ, ਗੁਜਰਾਤ, ਸਿਆਲਕੋਟ, ਪਸਰੂਰ, ਐਮਨਾਬਾਦ ਰਾਹੀਂ ਆਪ ਜੀ ਦੀ ਇਹ ਉਦਾਸੀ ਤਲਵੰਡੀ ਆ ਕੇ ਸੰਪੂਰਨ ਹੋਈ।

**ਚੌਥੀ ਉਦਾਸੀ** ਇਸਲਾਮੀ ਗੜ੍ਹਾਂ ਦੀ ਹੈ। ਕਰਤਾਰਪੁਰੋਂ ਆਪ ਸ਼ਕਰਪੁਰ, ਡੇਰਾ ਗਾਜ਼ੀ ਖਾਂ, ਦੀਪਾਲਪੁਰ, ਪਾਕਪਟਨ, ਤੁਲੰਭਾ, ਮੁਲਤਾਨ, ਉੱਚ, ਸੱਖਰ, ਸਿੰਧ, ਹੈਦਰਾਬਾਦ, ਲਖਪਤ, ਕਰਾਚੀ, ਸੋਨਮਿਆਨੀ ਹੁੰਦੇ ਹੋਏ ਹਿੰਗਲਾਜ ਤੀਰਥ ਗਏ, ਵਾਪਸ ਸੋਨਮਿਆਨੀ ਤੋਂ ਸਮੁੰਦਰ ਦੇ ਰਾਹ ਮਸਕਟ, ਅਦਨ, ਜੱਦਾ ਹੁੰਦੇ ਹੋਏ ਮੱਕਾ ਗਏ। ਮੱਕਾ ਤੋਂ ਮਿਸਰ ਤੇ ਸੂਡਾਨ ਤੇ ਇਸਤਮਬੋਲ ਜਾਣ ਦੀ ਸ਼ਾਹਦੀ ਵੀ ਮਿਲਦੀ ਹੈ। ਵਾਪਸੀ ਮਦੀਨਾ, ਫੈਜ, ਹੋਲ, ਅਲ ਨਜਫ, ਬਗਦਾਦ, ਤਹਿਰਾਨ, ਮਸ਼ਹਦ, ਤੂਸ, ਹੈਰਾਤ, ਫਾਰ੍ਹਾ, ਕੰਧਾਰ, ਕਾਬਲ, ਜਲਾਲਾਬਾਦ, ਖੈਬਰ ਦੱਰ੍ਹਾ ਤੋਂ

ਫਿਰ ਹਸਨ ਅਬਦਾਲ ਵਿੱਚੋਂ ਦੀ ਅੱਗੇ ਆਪ ਰੋਹਤਾਸ, ਜਿਹਲਮ, ਗੁਜਰਾਤ, ਐਮਨਾਬਾਦ, ਤਲਵੰਡੀ, ਲਾਹੌਰ, ਸੁਲਤਾਨ ਪੁਰ, ਬਟਾਲਾ ਹੁੰਦੇ ਹੋਏ ਕਰਤਾਰਪੁਰ ਪਹੁੰਚੇ। ਪੰਜਾਬ ਤੇ ਸਿੰਧ ਦੇ ਕੁਝ ਕੁ ਸਥਾਨਾਂ 'ਤੇ ਪਹੁੰਚਣ ਦੀ ਸ਼ਾਹਦੀ ਵੀ ਹੈ। ਇਸ ਤਰ੍ਹਾਂ ਆਪ ਜੀ ਦੀ ਮੁੱਢਲੀ ਜ਼ਿੰਦਗੀ ਈਸ਼ਵਰ ਦੀ ਯਾਦ ਵਿਚ, ਸੱਚ ਦੇ ਪ੍ਰਚਾਰ ਵਿਚ ਯਾਤਰਾਵਾਂ ਤੇ ਅਖੀਰਲੇ ਦਿਨ ਸੱਚ ਪ੍ਰਚਾਰ ਤੇ ਰੱਬੀ ਬਾਣੀ ਦੇ ਸੰਕਲਨ ਵਿਚ ਬੀਤੇ।

ਕਰਤਾਰ ਪੁਰ ਨਗਰ ਵਿਚ ਗੁਰੂ ਜੀ ਜਿੱਥੇ ਹੋਰ ਸੇਵਕਾਂ ਸਮੇਤ ਭਾਈ ਲਹਿਣਾ ਜੀ ਨਾਲ ਬਚਨ-ਬਿਲਾਸ ਕਰਦੇ ਰਹੇ ਤੇ ਬਾਣੀ ਨੂੰ ਸੋਧਦੇ ਤੇ ਤਰਤੀਬਵਾਰ ਕਰ ਕੇ ਸੰਕਲਨ ਕਰਦੇ ਰਹੇ। ਪੱਟੀ ਦੀ ਰਚਨਾ (ਤਲਵੰਡੀ) ਤੋਂ ਹੋ ਚੁਕੀ ਸੀ। ਆਸਾ ਕੀ ਵਾਰ ਪਾਕਪਟਨ ਵਿਖੇ ਸ਼ੇਖ ਇਬਰਾਹੀਮ ਦੀ ਬੇਨਤੀ ਪ੍ਰਵਾਨ ਕਰ ਕੇ ਰਚੀ ਸੀ। ਕਰਤਾਰਪੁਰ ਆ ਕੇ ਟਿਕਣ ਤੋਂ ਪਹਿਲਾਂ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀਆਂ ਮੁੱਖ ਬਾਣੀਆਂ ਉਚਾਰ ਚੁੱਕੇ ਸਨ, ਜਿਨ੍ਹਾਂ ਨੂੰ ਪੋਥੀ ਰੂਪ ਵਿਚ ਆਪ ਨੇ ਗੁਰੂ ਅੰਗਦ ਦੇਵ ਜੀ ਨੂੰ ਸੌਂਪਿਆ।

**ਬੋਲੀ :** ਗੁਰੂ ਜੀ ਸਮੇਂ ਤੇ ਸਥਾਨ ਅਨੁਸਾਰ ਢੁਕਵੀਂ ਬੋਲੀ ਇਸਤੇਮਾਲ ਕਰਦੇ ਸਨ। ਪ੍ਰਤਿਭਾ ਤਿੱਖੀ ਹੋਣ ਸਦਕਾ ਉਹ ਨਵੇਂ ਵਿਸ਼ੇ ਦੀ ਬਹੁਤ ਜਲਦੀ ਜਾਣਕਾਰੀ ਪ੍ਰਾਪਤ ਕਰ ਲੈਂਦੇ ਸਨ ਤੇ ਬੋਲੀ ਦਾ ਪ੍ਰਯੋਗ ਵੀ ਜਲਦੀ ਸਿੱਖ ਲੈਂਦੇ ਸਨ। ਜੋ ਬੋਲੀਆਂ, ਉਪ-ਬੋਲੀਆਂ ਗੁਰੂ ਜੀ ਨੇ ਵਰਤੀਆਂ ਉਨ੍ਹਾਂ ਵਿੱਚੋਂ ਪ੍ਰਮੁਖ ਇਹ ਹਨ :-ਪੰਜਾਬੀ, ਲਹਿੰਦੀ, ਸਾਧ ਭਾਖਾ, ਖੜ੍ਹੀ ਬੋਲੀ, ਪੱਛਮੀ ਅਪਭ੍ਰੰਸ਼, ਹਿੰਦਵੀ (ਬ੍ਰਿਜ ਤੇ ਅਵਧੀ) ਪ੍ਰਾਕ੍ਰਿਤ, ਅਰਬੀ, ਫ਼ਾਰਸੀ, ਸਿੰਧੀ ਆਦਿ। ਕਈ ਵਾਰੀ ਉਹ ਇੱਕੋ ਸ਼ਬਦ ਵਿਚ ਕਈ ਬੋਲੀਆਂ ਦਾ ਰਲਾ ਬਣਾ ਕੇ ਵਰਤ ਲੈਂਦੇ ਸਨ, ਜਿਵੇਂ :

*ਸਾਦ ਸਹਜ ਸੁਖ ਰਸ ਕਸ ਤਜੀਅਲੇ ਕਾਪੜ ਛੋਡੇ ਚਮੜ ਲੀਏ॥*
*ਦੁਖੀਏ ਦਰਦਵੰਦ ਦਰਿ ਤੇਰੈ ਨਾਮਿ ਰਤੇ ਦਰਵੇਸ ਭਏ॥੩॥*
*ਖਲੜੀ ਖਪਰੀ ਲਕੜੀ ਚਮੜੀ ਸਿਖਾ ਸੂਤੁ ਧੋਤੀ ਕੀਨ੍ਹੀ॥*
*ਤੂੰ ਸਾਹਿਬੁ ਹਉ ਸਾਂਗੀ ਤੇਰਾ ਪ੍ਰਣਵੈ ਨਾਨਕੁ ਜਾਤਿ ਕੈਸੀ॥* *(ਪੰਨਾ ੩੫੩)*

ਇਸ ਬੰਦ ਵਿਚ ਕਈ ਭਾਖਾਵਾਂ, ਉਪ-ਭਾਖਾਵਾਂ ਦਾ ਰਲਾ ਹੈ, ਜੋ ਇਸ ਪ੍ਰਕਾਰ ਹੈ ;

ਸੰਸਕ੍ਰਿਤ-ਜਾਤਿ, ਸਹਜ, ਸੁਖ, ਰਸ।
ਪ੍ਰਾਕ੍ਰਿਤ-ਪ੍ਰਣਵੈ, ਸਾਦ, ਧੋਤੀ, ਸਾਂਗੀ।
ਫ਼ਾਰਸੀ-ਦਰਦਵੰਦ, ਦਰ, ਦਰਵੇਸ਼, ਸਾਹਿਬ।
ਖੜ੍ਹੀ-ਰਸ ਕਸ, ਲੀਏ, ਤੇਰੇ, ਕੈਸੀ, ਸਤ।
ਬ੍ਰਿਜ- ਭਏ, ਛੋਡੈ, ਕਾਪੜ, ਹਉ, ਸੂਤ।
ਪੂਰਬੀ-ਕੀਨੀ, ਤਜੀਅਲੇ।

ਪੰਜਾਬੀ-ਚਮੜ, ਸਿਖ, ਨਾਮਿ ਰਤੇ, ਖਲੜੀ, ਚਮੜੀ, ਤੂੰ।

ਸਾਂਝੇ-ਸੁਖ, ਰਸ, ਨਾਮ, ਖੱਪਰੀ, ਲਕੜੀ।

ਮੁੱਖ ਤੌਰ 'ਤੇ ਆਪ ਨੇ ਸਰਲ ਭਾਸ਼ਾ ਦਾ ਹੀ ਪ੍ਰਯੋਗ ਕੀਤਾ ਹੈ ਜਿਸ ਵਿਚ ਪੰਜਾਬੀ ਪ੍ਰਧਾਨ ਹੈ ਤੇ ਹੋਰ ਬੋਲੀਆਂ, ਉਪ-ਬੋਲੀਆਂ ਦਾ ਜ਼ਰੂਰਤ ਅਨੁਸਾਰ ਰਲਾ ਹੈ ਤਾਂ ਕਿ ਉਹ ਸਮੇਂ, ਸਥਾਨ ਤੇ ਵਿਸ਼ੇ ਅਨੁਸਾਰ ਢੁਕ ਜਾਣ।

**ਵਿਸ਼ਾ :**

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਵਿਸ਼ਾ ਜਪੁਜੀ ਸਾਹਿਬ ਦੇ ਪਹਿਲੇ ਸਲੋਕ ਵਿੱਚੋਂ ਹੀ ਪ੍ਰਾਪਤ ਹੋ ਜਾਂਦਾ ਹੈ :

*ਆਦਿ ਸਚੁ ਜੁਗਾਦਿ ਸਚੁ॥*
*ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥* *(ਪੰਨਾ ੧)*

ਇਹ ਸਲੋਕ ਸਾਰੀ ਬਾਣੀ ਦੇ ਵਿਸ਼ੇ ਸਚੁ (ਪਰਮਾਤਮਾ) ਦਾ ਲਖਾਇਕ ਹੈ ਜਿਸ ਦੀ ਵਿਆਖਿਆ ਆਪ ਜੀ ਨੇ ਮੂਲ ਮੰਤ੍ਰ ਵਿਚ ਹੀ ਕਰ ਦਿੱਤੀ ਹੈ। ਸਚੁ ਦੀ ਵਿਆਖਿਆ ਕਰਦੇ ਗੁਰੂ ਜੀ ਨੇ ਉਚਾਰਿਆ, '੧ੴ ਸਤਿ ਨਾਮੁ ਕਰਤਾ ਪੁਰਖ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ'। ਇਸ ਸੱਚ ਦੀ ਪ੍ਰਾਪਤੀ ਲਈ ਉਸ ਸੱਚੇ ਦਾ ਹੁਕਮ ਹੀ ਮੰਨਣਾ ਹੈ, ਕਿਉਂਕਿ :

*ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥*
*ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥* *(ਪੰਨਾ ੧)*

ਭਾਵ ਹੁਕਮ ਅਥਾਹ ਹੈ, ਬੇਅੰਤ ਹੈ, ਜੋ ਕੁਝ ਵਰਤਦਾ ਹੈ ਸੋ ਹੁਕਮ ਹੈ। ਜੇ ਮਨੁੱਖ ਹੁਕਮ ਦੀ ਅਹਿਮੀਅਤ ਨੂੰ ਜਾਣ ਲਵੇ ਤਾਂ ਇਸ ਦੇ ਅੰਦਰੋਂ ਦੂਈ ਅਥਵਾ ਸਚੁ ਤੋਂ ਵੱਖਰੇ ਹੋਣ ਦਾ ਭਾਵ ਖ਼ਤਮ ਹੋ ਜਾਵੇ ਤੇ ਇਹ ਸਚਿਆਰ ਹੋ ਜਾਏ। ਹੁਕਮ ਦੀ ਵਿਆਖਿਆ ਗੁਰੂ ਜੀ ਨੇ ਤਿੰਨ ਪ੍ਰਕਾਰ ਕੀਤੀ ਹੈ :

*ਕੁਦਰਤਿ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖ ਸਾਰੁ॥*
*ਕੁਦਰਤਿ ਪਾਤਾਲੀ ਆਕਾਸੀ ਕੁਦਰਤਿ ਸਰਬ ਆਕਾਰੁ॥*
*ਕੁਦਰਤਿ ਵੇਦ ਪੁਰਾਣ ਕਤੇਬਾ ਕੁਦਰਤਿ ਸਰਬ ਵੀਚਾਰੁ॥*
*ਕੁਦਰਤਿ ਖਾਣਾ ਪੀਣਾ ਪੈਨ੍ਣੁ ਕੁਦਰਤਿ ਸਰਬ ਪਿਆਰੁ॥*
*ਕੁਦਰਤਿ ਜਾਤੀ ਜਿਨਸੀ ਰੰਗੀ ਕੁਦਰਤਿ ਜੀਅ ਜਹਾਨ॥*
*ਕੁਦਰਤਿ ਨੇਕੀਆ ਕੁਦਰਤਿ ਬਦੀਆ ਕੁਦਰਤਿ ਮਾਨੁ ਅਭਿਮਾਨੁ॥*
*ਕੁਦਰਤਿ ਪਉਣੁ ਪਾਣੀ ਬੈਸੰਤਰੁ ਕੁਦਰਤਿ ਧਰਤੀ ਖਾਕੁ॥*
*ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ॥*
*ਨਾਨਕ ਹੁਕਮੈ ਅੰਦਰਿ ਵੇਖੈ ਵਰਤੈ ਤਾਕੋ ਤਾਕੁ॥* *(ਪੰਨਾ ੪੬੪)*

ਭਾਵ ਹੁਕਮ ਕਾਨੂੰਨੀ ਕੁਦਰਤ ਦੇ ਰੂਪ ਵਿਚ ਵਰਤਦਾ ਹੈ, ਜਿਸ ਵਿਚ ਸਾਰੀ

ਸ੍ਰਿਸ਼ਟੀ ਚਲਦੀ ਹੈ, ਇਹੋ ਹਨ ਕੁਦਰਤ ਦੇ ਕਾਨੂੰਨ।

ਦੂਜੇ ਹੁਕਮ ਉਹ ਹਨ ਜਿਨ੍ਹਾਂ ਨੂੰ ਕਰਮ ਤੇ ਪ੍ਰਤੀਕਰਮ ਕਾਨੂੰਨ ਕਿਹਾ ਜਾ ਸਕਦਾ ਹੈ:

*ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ॥ (ਪੰਨਾ ੪੬੪)*

ਹਰ ਕਰਮ-ਪ੍ਰਤੀਕਰਮ ਪਿੱਛੋਂ ਹੁਕਮ ਦੀ ਸਮਰੱਥਾ ਕੰਮ ਕਰਦੀ ਹੈ :

*ਹੁਕਮਿ ਚਲਾਏ ਆਪਣੈ ਕਰਮੀ ਵਹੈ ਕਲਾਮ॥ (ਪੰਨਾ ੧੨੪੧)*

ਇਹ ਕਾਨੂੰਨ ਆਪਣੇ ਆਪ ਵਿਚ ਏਨੇ ਅਬਦਲ ਨਹੀਂ ਜਿਤਨੇ ਕੁਦਰਤ ਦੇ ਕਾਨੂੰਨ। ਕਰਮ ਤੇ ਪ੍ਰਤੀਕਰਮ ਦੇ ਕਾਨੂੰਨ ਚੰਗੇ ਮੰਦੇ ਜਨਮ ਤੇ ਸੁਖੀ ਜੀਵਨ ਦੀ ਪ੍ਰਾਪਤੀ ਦੇ ਰਾਹ ਹਨ, ਪਰ ਜਦੋਂ ਨਦਰ ਹੋ ਜਾਵੇ ਤਾਂ ਕਰਮਾਂ ਦਾ ਵਿਚਾਰ ਖ਼ਤਮ ਹੋ ਜਾਂਦਾ ਹੈ:

*ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ॥ (ਪੰਨਾ ੨)*

ਹੁਕਮ ਦਾ ਤੀਜਾ ਰੂਪ ਹੈ 'ਨਦਰ'।ਪਰ ਨਦਰ ਦੇ ਕਾਨੂੰਨ ਦੀ ਵਿਆਖਿਆ ਮਨੁੱਖੀ ਸੋਝੀ ਤੋਂ ਬਾਹਰ ਹੈ :

*ਇਕਨਾ ਨੋ ਤੂੰ ਮੇਲਿ ਲੈਹਿ ਇਕਿ ਆਪਹੁ ਤੁਧੁ ਖੁਆਇਆ॥ (ਪੰਨਾ ੪੬੯)*
*ਤਿਨ੍ਾ ਸਵਾਰੇ ਨਾਨਕਾ ਜਿਨ੍ ਕਉ ਨਦਰਿ ਕਰੇ॥ (ਪੰਨਾ ੪੭੫)*

ਜੋ ਨਦਰ ਦੇ ਪਾਤਰ ਬਣਦੇ ਹਨ ਉਨ੍ਹਾਂ ਬਾਰੇ ਕਿਹਾ ਹੈ :

*ਨਾਨਕ ਨਦਰੀ ਨਦਰਿ ਨਿਹਾਲ॥ (ਪੰਨਾ ੮)*

ਸਚਿਆਰ ਬਣਨ ਲਈ ਸੱਚ ਅੰਦਰ ਪ੍ਰਵੇਸ਼ ਖ਼ਾਤਰ ਹੁਕਮ ਦੀ ਪਛਾਣ ਅਤਿਅੰਤ ਜ਼ਰੂਰੀ ਹੈ :

*- ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ॥ (ਪੰਨਾ ੧੩੯)*

ਪਰ ਗੁਰੂ ਜੀ ਫੁਰਮਾਉਂਦੇ ਹਨ :

*ਹਉਮੈ ਬੂਝੈ ਤਾ ਦਰੁ ਸੂਝੈ॥ (ਪੰਨਾ ੪੬੬)*

ਸਚੁ ਦਰਵਾਜ਼ਾ ਤਾਂ ਸੁੱਝਦਾ ਹੈ ਜੇ ਹਉਮੈ ਦਾ ਅਹਿਸਾਸ ਖ਼ਤਮ ਹੋ ਜਾਏ। ਇਹ ਤਦ ਹੀ ਹੋ ਸਕਦਾ ਹੈ ਜੇ ਉਸ ਜੋਤਿ ਸਰੂਪ ਵਿਚ ਸਮਾ ਜਾਵੇ, ਆਪਣੀ ਹੋਂਦ ਮਿਟਾ ਦੇਵੇ, ਉਹ ਜੋਤਿ ਸਰੂਪ ਜੋ ਸਭ ਵਿਚ ਹੈ :

*ਸਭ ਮਹਿ ਜੋਤਿ ਜੋਤਿ ਹੈ ਸੋਇ॥ (ਪੰਨਾ ੬੬੩)*

ਐਸੇ ਸਚੁ ਦਾ ਨਿਰੂਪਣ ਹੀ ਗੁਰੂ ਨਾਨਕ ਸਾਹਿਬ ਦੀ ਬਾਣੀ ਦਾ ਵਿਸ਼ਾ ਹੈ।

ਗੁਰੂ ਜੀ ਨੇ ਸਚੁ ਦੀ ਵਿਆਖਿਆ ਨਾਲੋਂ ਸਚੁ ਦੇ ਪ੍ਰਵੇਸ਼ ਨੂੰ ਆਪਣੀ ਬਾਣੀ ਦਾ ਵਿਸ਼ਾ ਰਖਿਆ:

*ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥ (ਪੰਨਾ ੬੨)*

ਸਚੁ ਉੱਪਰ ਆਧਾਰਤ ਜੀਵਨ ਨੂੰ ਆਪ ਨੇ ਸਚੁ ਤੋਂ ਵੀ ਉੱਪਰ ਮੰਨਿਆ। ਸਚੁ

ਆਚਾਰ ਦਾ ਮੁੱਖ ਆਧਾਰ ਆਪ ਸਤਿ ਨਾਮੁ ਨੂੰ ਸਮਝਦੇ ਹਨ। ਆਪ ਦੇ ਖ਼ਿਆਲ ਵਿਚ ਨਾਮ ਸਦਾਚਾਰਕ ਹੋਂਦ ਹੈ। ਜਿਸ ਅੰਦਰ ਨਾਮ ਵੱਸ ਜਾਏ ਉਹ ਸਦਾਚਾਰਕ ਤੌਰ 'ਤੇ ਆਪਣੇ ਆਪ ਹੀ ਉੱਚਾ ਹੋ ਜਾਂਦਾ ਹੈ। ਜਿਤਨਾ ਵਧੇਰੇ ਪਿਆਰ ਸੱਚ ਤਥਾ ਨਾਮ ਨਾਲ ਕਿਸੇ ਦਾ ਹੋਵੇਗਾ, ਇਖਲਾਕੀ ਤੌਰ 'ਤੇ ਉਹ ਉਤਨਾ ਉੱਚਾ ਉੱਠੇਗਾ। ਸਚੁ ਬਿਨਾਂ ਸਤ, ਸੰਤੋਖ, ਦਇਆ, ਧਰਮ ਆਦਿ ਇਖਲਾਕੀ ਗੁਣ ਪੈਦਾ ਨਹੀਂ ਹੋ ਸਕਦੇ।

*ਸਚ ਬਿਨੁ ਸਤੁ ਸੰਤੋਖੁ ਨ ਪਾਵੈ॥* *(ਪੰਨਾ ੧੦੪੦)*

ਸਚੁ ਵਾਲੇ ਜੀਵਨ ਲਈ ਸਚੁ ਨੂੰ ਸਤਿ ਨਾਮੁ ਨੂੰ ਹਿਰਦੇ ਵਿਚ ਵਸਾਉਣਾ ਜ਼ਰੂਰੀ ਹੈ। ਇਹ ਸੱਚ ਸਤਿ ਨਾਮੁ ਹੀ ਮਨ ਤੋਂ ਕੂੜ-ਕੁਸੱਤ ਦੀ ਮੈਲ ਧੋ ਕੇ ਉਸ ਨੂੰ ਨਿਰਮਲ ਕਰ ਦੇਵੇਗਾ :

*ਸੋ ਮਨੁ ਨਿਰਮਲੁ ਜਿਤੁ ਸਾਚੁ ਅੰਤਰਿ ਗਿਆਨ ਰਤਨੁ ਸਾਰੰ॥* *(ਪੰਨਾ ੫੦੫)*

ਇਸ ਦੇ ਨਾਲ ਸਰੀਰ ਨੂੰ ਸਾਵਧਾਨ ਤੇ ਸਵੱਛ ਰੱਖਣ ਦੀ ਵੀ ਲੋੜ ਹੈ। ਸਾਵਧਾਨ ਤੇ ਅਰੋਗ ਸਰੀਰ ਨਾਮ ਵਾਲੀ ਰੁਚੀ ਬਣਾਉਣ ਵਿਚ ਸਹਾਈ ਹੁੰਦਾ ਹੈ। ਸਚੁ ਵੱਲ ਲੱਗਾ ਮਨੁੱਖ ਆਪਣੇ ਹਿਰਦੇ ਨੂੰ ਸ਼ੁੱਧ ਕਰਨ ਦੀ ਅਜਿਹੀ ਜੁਗਤ ਅਪਣਾਵੇ ਜਿਸ ਨਾਲ ਇਸ ਦੇ ਸਾਰੇ ਕੂੜ-ਵਿਚਾਰ ਖ਼ਤਮ ਹੋ ਜਾਣ।

ਲਿਵ ਤਾਂ ਹੀ ਲਗ ਸਕਦੀ ਹੈ ਜੇ ਮਨ ਤਨ ਦੋਵੇਂ ਉਜਲੇ ਹੋਣ। ਵਿਚਾਰ ਤੇ ਸੁੱਚਾ ਆਚਾਰ ਉਜਲੇ ਮਨ-ਤਨ ਦੇ ਲਖਾਇਕ ਹਨ। ਸੁੱਚੇ ਵਿਚਾਰ, ਸੁੱਚ ਆਚਾਰ, ਲਿਵ ਲਾਉਣ, ਸੱਚਾ ਰਾਹ ਦਰਸਾਉਣ ਦਾ ਗਿਆਨ ਗੁਰੂ ਤੋਂ ਪ੍ਰਾਪਤ ਹੁੰਦਾ ਹੈ। ਉਚ ਵਿਚਾਰ ਤੇ ਸੁੱਚਾ ਆਚਾਰ ਉਜਲੇ ਮਨ-ਤਨ ਦੇ ਲਖਾਇਕ ਹਨ। ਸੁੱਚੇ ਵਿਚਾਰ, ਸੁੱਚ-ਆਚਾਰ, ਲਿਵ ਲਾਉਣ, ਸੱਚਾ ਰਾਹ ਦਰਸਾਉਣ ਦਾ ਗਿਆਨ ਗੁਰੂ ਤੋਂ ਪ੍ਰਾਪਤ ਹੁੰਦਾ ਹੈ।

ਕੁਸਤਿ, ਵਿਸ਼ੇ-ਵਿਕਾਰ ਨਿਕਲ ਜਾਣ 'ਤੇ ਹਿਰਦਾ ਸਾਫ ਤੇ ਨਿਰਮਲ ਹੋਵੇਗਾ ਜਿਸ ਵਿਚ ਅਨੰਦ ਉਗਮੇਗਾ। ਮਨੁੱਖੀ ਮਨ ਕਾਮ, ਕ੍ਰੋਧ, ਨਿੰਦਾ, ਚੁਗਲੀ, ਠੱਗੀ, ਫ਼ਰੇਬ ਤੇ ਵਿਖਾਵੇ ਦੇ ਰੋਗਾਂ ਤੋਂ ਮੁਕਤ ਹੋਵੇਗਾ।

*ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ॥*
*ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ॥*
*ਸਚੁ ਤਾ ਪਰੁ ਜਾਣੀਐ ਜਾ ਸਚਿ ਧਰੇ ਪਿਆਰੁ॥*
*ਨਾਉ ਸੁਣਿ ਮਨੁ ਰਹਸੀਐ ਤਾ ਪਾਏ ਮੋਖ ਦੁਆਰੁ॥*
*ਸਚੁ ਤਾ ਪਰੁ ਜਾਣੀਐ ਜਾ ਜੁਗਤਿ ਜਾਣੈ ਜੀਉ॥*
*ਧਰਤਿ ਕਾਇਆ ਸਾਧਿ ਕੈ ਵਿਚਿ ਦੇਇ ਕਰਤਾ ਬੀਉ॥*
*ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ॥*

*ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ॥*
*ਸਚੁ ਤਾਂ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ॥*
*ਸਤਿਗੁਰੂ ਨੋ ਪੁਛਿ ਕੈ ਬਹਿ ਰਹੈ ਕਰੇ ਨਿਵਾਸੁ॥*
*ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ॥*
*ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ॥* *(ਪੰਨਾ ੪੬੮)*

ਸਚੁ ਆਚਾਰ ਨੂੰ ਗੁਰੂ ਜੀ ਸਚੁ ਤੋਂ ਵੀ ਵੱਧ ਮਹੱਤਵ ਦੇਂਦੇ ਹਨ। ਸਚੁ ਆਚਾਰ ਵਾਲੇ ਮਨੁੱਖ ਦੀ ਸਮਾਈ ਸਚੁ ਅੰਦਰ ਹੋ ਜਾਂਦੀ ਹੈ। ਗੁਰੂ ਜੀ ਦੀ ਬਾਣੀ ਸਚੁ ਦਾ ਪ੍ਰਕਾਸ਼ ਕਰ ਕੇ ਉਸ ਦੀ ਲੋਅ ਵਿਚ ਹੈ; ਸਤਿਗੁਰੂ ਦੀ ਅਗਵਾਈ ਹੇਠ ਮਨੁੱਖੀ ਆਚਰਨ-ਉਸਾਰੀ ਦਾ ਅਜਿਹਾ ਰਸਤਾ ਉਲੀਕਦੀ ਹੈ ਜਿਸ ਉੱਪਰ ਤੁਰ ਕੇ ਮਨੁੱਖ ਸਮਾਜ ਦਾ ਲਾਹੇਵੰਦ ਅੰਗ ਬਣ ਮਨੁੱਖਤਾ ਦੇ ਭਲੇ ਲਈ ਘਾਲਣਾ ਘਾਲਦਾ ਹੋਇਆ ਆਪਣੀ ਮਿਹਨਤ ਦੇ ਫਲ ਨੂੰ ਬਿਨਾਂ ਵਿਤਕਰੇ ਸਮਾਜ ਨਾਲ ਸਾਂਝਾ ਕਰਦਾ ਹੈ ਅਤੇ ਵਿਵੇਕ, ਵਿਚਾਰ ਅਤੇ ਪ੍ਰੇਮ-ਭਾਵਨਾ ਦੁਆਰਾ ਸਚੁ ਵਿਚ ਸਮਾਈ ਹਾਸਲ ਕਰਨ ਦੇ ਸਾਧਨ ਕਰਦਾ ਹੈ:

*ਨਿਕਟਿ ਵਸੈ ਦੇਖੈ ਸਭੁ ਸੋਈ॥ ਗੁਰਮੁਖਿ ਵਿਰਲਾ ਬੂਝੈ ਕੋਈ॥*
*ਵਿਣੁ ਭੈ ਪਇਐ ਭਗਤਿ ਨ ਹੋਈ॥ ਸਬਦਿ ਰਤੇ ਸਦਾ ਸੁਖੁ ਹੋਈ॥੧॥*
*ਐਸਾ ਗਿਆਨੁ ਪਦਾਰਥੁ ਨਾਮੁ॥ ਗੁਰਮੁਖਿ ਪਾਵਸਿ ਰਸਿ ਰਸਿ ਮਾਨੁ॥੧॥ਰਹਾਉ॥*
*ਗਿਆਨੁ ਗਿਆਨੁ ਕਥੈ ਸਭੁ ਕੋਈ॥ ਕਥਿ ਕਥਿ ਬਾਦੁ ਕਰੇ ਦੁਖੁ ਹੋਈ॥*
*ਕਥਿ ਕਹਣੈ ਤੇ ਰਹੈ ਨ ਕੋਈ॥ ਬਿਨੁ ਰਸ ਰਾਤੇ ਮੁਕਤਿ ਨ ਹੋਈ॥੨॥*
*ਗਿਆਨੁ ਧਿਆਨੁ ਸਭੁ ਗੁਰ ਤੇ ਹੋਈ॥ ਸਾਚੀ ਰਹਤ ਸਾਚਾ ਮਨਿ ਸੋਈ॥*
*(ਪੰਨਾ ੮੩੧)*

**ਕਾਵਿ ਰੂਪ :** ਗੁਰੂ ਜੀ ਦੇ ਕਾਵਿ ਰੂਪਾਂ ਵਿਚ ਵਿਲੱਖਣ ਵਿਵਿਧਤਾ ਹੈ। ਸਮੇਂ, ਸਥਿਤੀ ਤੇ ਸੰਦਰਭ ਅਨੁਸਾਰ ਕਾਵਿ ਰੂਪ ਅਪਣਾਏ ਹਨ। ਗੁਰੂ ਜੀ ਨੇ ਆਪਣੀ ਬਾਣੀ ਵਿਚ ਪਦੇ, ਅਸਟਪਦੀਆਂ, ਪੌੜੀ ਤੇ ਹੋਰ ਅਨੇਕ ਰੂਪ ਵਰਤੋਂ ਵਿਚ ਲਿਆਂਦੇ ਹਨ। ਪਦਿਆਂ ਵਿਚ ਚੌਪਦੇ ਚਾਰ ਚਰਣਾਂ ਵਾਲੇ ਵਰਤੇ ਹਨ, ਮਾਤਰਾ ਦੀ ਗਿਣਤੀ ੨੪ ਦੀ ਹੈ ਜੋ ਲੋੜ ਅਨੁਸਾਰ ਘਟਾ-ਵਧਾ ਲਈ ਗਈ ਹੈ। ਅਸਟਪਦੀਆਂ ਵਿਚ ਨਿਸ਼ਾਨੀ ਛੰਦ, ਸਾਰ ਛੰਦ ਤੇ ਚੌਪਈ ਦਾ ਪ੍ਰਯੋਗ ਹੈ। ਸਿਰਖੰਡੀ ਛੰਦ ਦੇ ਗੁਰੂ ਜੀ ਹੀ ਬਾਨੀ ਮੰਨੇ ਗਏ ਹਨ। ਇਸ ਤੋਂ ਇਲਾਵਾ ਗੁਰੂ ਜੀ ਨੇ ਲੋਕ-ਕਾਵਿ ਦੀ ਭਰਪੂਰ ਵਰਤੋਂ ਕੀਤੀ ਹੈ ਜਿਨ੍ਹਾਂ ਵਿੱਚੋਂ ਪਹਰੇ, ਪਟੀ, ਅਲਾਹੁਣੀ, ਆਰਤੀ, ਸੁਚਜੀ ਕੁਚਜੀ, ਥਿਤੀ, ਓਅੰਕਾਰ, ਸੋਹਲੇ, ਬਾਰਾਮਾਹ ਤੇ ਮਾਝ ਦੀ ਲੋਕ-ਧੁਨੀ 'ਤੇ ਅਧਾਰਿਤ ਹਨ। ਗੁਰੂ ਜੀ ਨੇ ਵਾਰਾਂ ਵੀ ਲਿਖੀਆਂ ਜਿਨ੍ਹਾਂ ਵਿਚ ਮਲਕ ਮੁਰੀਦ ਤਥਾ ਚੰਦ੍ਰਹੇੜਾ ਦੀ ਧੁਨੀ 'ਤੇ ਵਾਰ ਮਾਝ, ਟੁੰਡੇ ਅਸਰਾਜੇ ਦੀ ਧੁਨੀ 'ਤੇ ਵਾਰ ਆਸਾ, ਕੈਲਾਸ਼ ਤਥਾ ਮਾਲਦੇ ਦੀ

ਧੁਨੀ ਤੇ ਵਾਰ ਮਲਾਰ ਉਸ ਸਮੇਂ ਦੀਆਂ ਲੋਕ ਵਾਰਾਂ 'ਤੇ ਆਧਾਰਿਤ ਵਾਰਾਂ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। ਛੰਦਾਂ ਵਿੱਚੋਂ ਦੋਹਾ, ਚੌਪਈ, ਸੋਰਠਾ, ਸਵੈਯਾ, ਸਾਰ, ਚੰਦੂਮਣਿ, ਗੀਤਾ, ਅਨਕਲਾ, ਡਖਣੇ, ਹਾਕਲਿ, ਤਾਟੰਕ, ਸਰਸੀ, ਹੰਗ ਗਤਿ, ਸੁਖਦਾ, ਪ੍ਰਮਾਣਿਕ, ਰਾਧਿਕਾ, ਰੂਪਮਾਲਾ, ਰੇਖਤਾ ਆਦਿ ਛੰਦਾਂ ਦਾ ਪ੍ਰਯੋਗ ਵੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਹੈ।

**ਸ਼ੈਲੀ :** ਗੁਰੂ ਜੀ ਦੀ ਸ਼ੈਲੀ ਕਲਾਤਮਕ, ਵਸਤੂ ਤੋਂ ਅਨਿੱਖੜਵੀਂ, ਸ਼ਿਲਪ ਵਿਧਾਨ ਸਰੋਦੀ, ਤਰਕ ਤੇ ਬੌਧਿਕਤਾਯੁਕਤ, ਬਿੰਬਾਤਮਕ ਸ਼ਬਦਾਵਲੀ ਲੋੜੀਂਦੀ, ਸੰਕੋਚੀ ਪਰ ਸੂਝ ਭਰਪੂਰ, ਬਿਆਨ ਢੰਗ ਕਾਵਿ ਤੇ ਦਰਸ਼ਨ ਦਾ ਸੁੰਦਰ ਸੁਮੇਲ, ਸਥੂਲ ਵਿਚ ਸੂਖਮ ਵਿਚਾਰ ਵਾਲੀ ਕਹੀ ਜਾ ਸਕਦੀ ਹੈ। ਵਾਰਤਿਕ ਸ਼ਬਦਾਂ ਦੀ ਬਿੰਬਾਤਮਕ ਵਰਤੋਂ ਬੌਧਿਕ ਤੇ ਦਾਰਸ਼ਨਿਕ ਬਾਣੀ ਨੂੰ ਉੱਚਾ-ਸੁੱਚਾ ਸਾਹਿਤਕ ਸਰੂਪ ਪ੍ਰਦਾਨ ਕਰਦੀ ਹੈ। ਸੂਤਰਬਧ ਸ਼ੈਲੀ ਨੇ ਸੁਹਜਾਤਮਕ ਸਿਰਜਣਾ ਦੇ ਲੜ ਲੱਗ ਅਰੂਪ ਨੂੰ ਰੂਪਮਾਨ ਕਰ ਦਿੱਤਾ ਹੈ।

**ਅਲੰਕਾਰ ਵਿਧਾਨ :** ਗੁਰੂ ਨਾਨਕ ਦੇਵ ਜੀ ਨੇ ਅਲੰਕਾਰਾਂ ਦਾ ਪ੍ਰਯੋਗ ਬਾਖ਼ੂਬੀ ਕੀਤਾ ਹੈ; ਜ਼ਰੂਰਤ ਜਿਤਨਾ, ਬੋਲਾਂ ਨੂੰ ਸੁੰਦਰ ਬਣਾਉਣਹਾਰਾ; ਨਾ ਬਹੁਤਾ ਨਾ ਥੋੜ੍ਹਾ; ਥਾਹ-ਅਥਾਹ ਅਲੰਕਾਰ ਕਿਧਰੇ ਨਹੀਂ ਠੋਸੇ, ਜਿੱਥੇ ਵੀ ਅਲੰਕਾਰ ਵਰਤੇ ਸਹਿਜ ਸੁਭਾਅ ਵਰਤੇ ਜਾਣ ਵਾਲੇ। ਅਦਗੁਣ, ਸੂਖਮ, ਵੀਪਸਾ, ਅਨੁਪ੍ਰਾਸ, ਭ੍ਰਾਂਤੀਮਨ, ਵਿਰੋਧਾਭਾਸ, ਵਿਸ਼ੇਸ਼ ਵਿਵਤੋਕਤਿ, ਵਿਨੁਕਤਿ, ਵਿਭਾਵਨਾ, ਵਿਚਿਤ੍ਰ ਕਾਕੂਕਿਤ ਲੋਕੋਕਤ, ਲਲਿਤ, ਰੂਪਕਾ ਤਿਸ਼ਿਓਕਤਿ, ਅਸੰਭਵ, ਅਵੱਗਿਆ, ਅਸੰਗਤ, ਉੱਤਰ, ਉਪਮਾ, ਉਲਾਸ, ਉਲੇਖ, ਕਾਰਣਮਾਲਾ, ਕਾਵਿ ਲਿੰਗ, ਛੇਕੋਕਿਤ, ਦੀਪਕ, ਦ੍ਰਿਸ਼ਟਾਤੇ, ਨਿਸ਼ਚੈ, ਪਰਿਣਾਮ, ਪ੍ਰਤਿਸ਼ੇਧ, ਯੁਕਤ ਆਦਿ ਅਨੇਕਾਂ ਕਿਸਮਾਂ ਦੇ ਅਲੰਕਾਰ ਬੜੀ ਸੂਖਮਤਾ ਨਾਲ ਪਰੋਏ ਹੋਏ ਹਨ। ਕੁਝ ਉਦਾਹਰਨਾਂ ਪੇਸ਼ ਹਨ :

**ਅਦਗੁਣ :**

*ਮੈ ਰੋਵੰਦੀ ਸਭੁ ਜਗੁ ਰੁਨਾ ਰੁੰਨੜੇ ਵਣਹੁ ਪੰਖੇਰੂ॥*
*ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ ਜਿਨਿ ਹਉ ਪਿਰਹੁ ਵਿਛੋੜੀ॥*

*ਪੰਨਾ ੫੫੮)*

**ਉਲਾਸ :**

*- ਗੁਣੀ ਗੁਣੀ ਮਿਲਿ ਲਾਹਾ ਪਾਵਸਿ ਗੁਰਮੁਖਿ ਨਾਮਿ ਵਡਾਈ॥ (ਪੰਨਾ ੧੧੨੭)*
*- ਧਨੁ ਜੋਬਨੁ ਦੁਇ ਵੈਰੀ ਹੋਏ ਜਿਨ੍ਹੀ ਰਖੇ ਰੰਗੁ ਲਾਇ॥ (ਪੰਨਾ ੪੧੭)*

**ਉਲੇਖ :**

*ਪ੍ਰਣਵੈ ਨਾਨਕੁ ਬੇਨਤੀ ਤੂ ਸਰਵਰੁ ਤੂ ਹੰਸੁ॥*
*ਕਉਲੁ ਤੂ ਹੈ ਕਵੀਆ ਤੂ ਹੈ ਆਪੇ ਵੇਖਿ ਵਿਗਸੁ॥ (ਪੰਨਾ ੨੩)*

**ਕਾਰਣਮਾਲਾ :**

*ਸੁਣਿਆ ਮੰਨਿਆ ਮਨਿ ਕੀਤਾ ਭਾਉ॥*
*ਅੰਤਰਗਤਿ ਤੀਰਥਿ ਮਲਿ ਨਾਉ॥* *(ਪੰਨਾ ੪)*

**ਕਾਵਿਲਿੰਗ :**

*ਥਾਪਿਆ ਨ ਜਾਇ ਕੀਤਾ ਨ ਹੋਇ॥*
*ਆਪੇ ਆਪਿ ਨਿਰੰਜਨੁ ਸੋਇ॥* *(ਪੰਨਾ ੨)*

**ਛੇਕੋਕਿਤ :**

*ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ॥*
*ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ॥* *(ਪੰਨਾ ੪੭੦)*

**ਦੀਪਕ :**

*ਆਪੇ ਪੁਰਖੁ ਆਪੇ ਹੀ ਨਾਰੀ॥*
*ਆਪੇ ਪਾਸਾ ਆਪੇ ਸਾਰੀ॥*
*ਆਪੇ ਪਿੜ ਬਾਧੀ ਜਗੁ ਖੇਲੈ ਆਪੇ ਕੀਮਤਿ ਪਾਈ ਹੇ॥* *(ਪੰਨਾ ੧੦੨੦)*

**ਦ੍ਰਿਸ਼ਟਾਂਤ :**

*ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਕਮਲੇਹਿ॥* *(ਪੰਨਾ ੪)*

**ਨਿਸ਼ਚੈ ਅਲੰਕਾਰ :**

*ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ॥*
*ਕੋਈ ਆਖੈ ਆਦਮੀ ਨਾਨਕੁ ਵੇਚਾਰਾ॥੧॥*
*ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ॥*
*ਹਉ ਹਰਿ ਬਿਨੁ ਅਵਰੁ ਨ ਜਾਨਾ॥੧॥ਰਹਾਉ॥*
*ਤਉ ਦੇਵਾਨਾ ਜਾਣੀਐ ਜਾ ਭੈ ਦੇਵਾਨਾ ਹੋਇ॥*
*ਏਕੀ ਸਾਹਿਬ ਬਾਹਰਾ ਦੂਜਾ ਅਵਰੁ ਨ ਜਾਣੈ ਕੋਇ॥* *(ਪੰਨਾ ੯੯੧)*

**ਮੁਦਰਾ :**

*ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥* *(ਪੰਨਾ ੧੪੧)*

**ਰੂਪਕ :**

*– ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ*
*ਤਾਰਿਕਾ ਮੰਡਲ ਜਨਕ ਮੋਤੀ॥*
*(ਪੰਨਾ ੬੬੩)*

*– ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥*
*ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ॥*
*(ਪੰਨਾ ੮)*

**ਰੁਪਕਾਤਿਸਯੋਕਤਿ :**

*ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਸਰਿ ਹੰਸ ਉਲਥੜੇ ਆਇ॥*

*(ਪੰਨਾ ੭੫)*

**ਲਲਿਤ :**

*ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥* *(ਪੰਨਾ ੧੩੪)*

**ਲੋਕੋਕਤੀ :**

ਲੋਕੋਕਤੀਆਂ ਏਨੀਆਂ ਹਨ ਕਿ ਇਕ ਵੱਖਰਾ ਗ੍ਰੰਥ ਬਣ ਜਾਏ। ਉਦਾਹਰਣ ਵਜੋਂ:

- *ਆਪੇ ਬੀਜਿ ਆਪੇ ਹੀ ਖਾਹੁ॥* *(ਪੰਨਾ ੪)*
- *ਮਨਿ ਜੀਤੈ ਜਗੁ ਜੀਤੁ॥* *(ਪੰਨਾ ੬)*
- *ਜਿਤੁ ਬੋਲਿਐ ਪਤਿ ਪਾਈਐ ਸੋ ਬੋਲਿਆ ਪਰਵਾਣੁ॥* *(ਪੰਨਾ ੧੫)*
- *ਨਾਵ ਜਿਨਾ ਸੁਲਤਾਨ ਖਾਨ ਹੋਦੇ ਡਿਠੇ ਖੇਹ॥* *(ਪੰਨਾ ੧੬)*
- *ਕਰਣੀ ਬਾਝਹੁ ਘਟੇ ਘਟਿ॥* *(ਪੰਨਾ ੨੫)*
- *ਨਦੀਆ ਵਾਹ ਵਿਛੁੰਨਿਆ ਮੇਲਾ ਸੰਜੋਗੀ ਰਾਮ॥* *(ਪੰਨਾ ੪੩੯)*
- *ਜਿਥੈ ਬੋਲਣਿ ਹਾਰੀਐ ਤਿਥੈ ਚੰਗੀ ਚੁਪ॥* *(ਪੰਨਾ ੧੪੯)*
- *ਮੰਦਾ ਕਿਸੈ ਨ ਆਖਿ ਝਗੜਾ ਪਾਵਣਾ॥* *(ਪੰਨਾ ੫੬੬)*
- *ਅੰਜਨੁ ਤੈਸਾ ਅੰਜੀਐ ਜੈਸਾ ਪਿਰ ਭਾਵੈ॥* *(ਪੰਨਾ ੭੬੬)*
- *ਅੰਧਾ ਆਗੂ ਜੇ ਥੀਐ ਕਿਉ ਪਾਧਰੁ ਜਾਣੈ॥* *(ਪੰਨਾ ੭੬੭)*

**ਕਾਕੂਕਿਤ :**

*ਜੇਤੀ ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ॥* *(ਪੰਨਾ ੨)*

**ਵਿਚਿਤ੍ਰ :**

*ਭੈ ਬਿਨੁ ਨਿਰਭਉ ਕਿਉ ਥੀਐ ਗੁਰਮੁਖਿ ਸਬਦਿ ਸਮਾਇ॥* *(ਪੰਨਾ ੧੮)*

**ਵਿਭਾਵਨਾ :**

*ਜੇਤੇ ਰੇ ਤੀਰਥ ਨਾਏ ਅਹੰਬੁਧਿ ਮੈਲੁ ਲਾਏ ਘਰ ਕੋ ਠਾਕੁਰੁ ਇਕੁ ਤਿਲੁ ਨ ਮਾਨੈ॥*

*(ਪੰਨਾ ੬੮੭)*

**ਵਿਨੋਕਤਿ :**

*ਲਾਲ ਨਿਹਾਲੀ ਫੂਲ ਗੁਲਾਲਾ॥*
*ਬਿਨੁ ਜਗਦੀਸ ਕਹਾ ਸੁਖੁ ਭਾਲਾ॥* *(ਪੰਨਾ ੨੨੫)*

**ਵਿਵਰਤੇਕਤਿ :**

*ਤੂੰ ਸੁਣਿ ਹਰਣਾ ਕਾਲਿਆ ਕੀ ਵਾੜੀਐ ਰਾਤਾ ਰਾਮ॥* *(ਪੰਨਾ ੪੩੮)*

**ਵਿਸ਼ੇਸ਼ :**

*ਜਾ ਤਿਸੁ ਭਾਣਾ ਤਾ ਜਗਤੁ ਉਪਾਇਆ॥*

*ਬਾਝੁ ਕਲਾ ਆਡਾਣੁ ਰਹਾਇਆ॥* *(ਪੰਨਾ ੧੦੩੬)*

**ਅਨੁਪ੍ਰਾਂਸ :**

*ਗਾਵੈ ਕੋ ਵਿਦਿਆ ਵਿਖਮੁ ਵੀਚਾਰੁ॥* *(ਪੰਨਾ ੧)*

**ਵੀਪਸਾ :**

*ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ॥* *(ਪੰਨਾ ੪੬੭)*

**ਸੂਖਮ :**

*ਹੈ ਹੈ ਕਰਿ ਕੈ ਓਹਿ ਕਰੇਨਿ॥ ਗਲ੍ਾ ਪਿਟਨਿ ਸਿਰੁ ਖੋਹੇਨਿ॥*
*ਨਾਉ ਲੈਨਿ ਅਰੁ ਕਰਨਿ ਸਮਾਇ॥ ਨਾਨਕ ਤਿਨ ਬਲਿਹਾਰੈ ਜਾਇ॥*
*(ਪੰਨਾ ੧੪੧੦)*



---

## ਭੱਟ ਸਾਹਿਬਾਨ ਦੀ ਬਾਣੀ ਵਿਚ ਗੁਰੂ ਦਾ ਸੰਕਲਪ *(ਸਫ਼ਾ ੧੦ ਦਾ ਬਾਕੀ ਹਿੱਸਾ)*

*ਮੂਰਤਿ ਪੰਚ ਪ੍ਰਮਾਣ ਪੁਰਖੁ ਗੁਰੁ ਅਰਜੁਨੁ ਪਿਖਹੁ ਨਯਣ॥* *(ਪੰਨਾ ੧੪੦੮)*

ਭੱਟ ਸਾਹਿਬਾਨ ਦੀ ਬਾਣੀ ਵਿਚ ਜਿੱਥੇ ਗੁਰੂ-ਜੋਤਿ ਦੇ ਇਤਿਹਾਸਕ ਕ੍ਰਮ ਨੂੰ ਬਿਆਨ ਕੀਤਾ ਹੈ, ਉੱਥੇ ਗੁਰੂ ਸਾਹਿਬਾਨ ਨੂੰ ਗੁਰਗੱਦੀ ਮਿਲਣ ਦੇ ਸੰਕੇਤ ਵੀ ਗੁਰ-ਇਤਿਹਾਸ ਦੇ ਰੂਪ ਵਿਚ ਦ੍ਰਿਸ਼ਟੀਗੋਚਰ ਕੀਤੇ ਹਨ:

- *ਰਾਜੁ ਜੋਗੁ ਤਖਤੁ ਦੀਅਨੁ ਗੁਰ ਰਾਮਦਾਸ॥* *(ਪੰਨਾ ੧੩੯੯)*
- *ਰਾਮਦਾਸਿ ਗੁਰੂ ਜਗ ਤਾਰਨ ਕਉ ਗੁਰ ਜੋਤਿ ਅਰਜੁਨ ਮਾਹਿ ਧਰੀ॥* *(ਪੰਨਾ ੧੪੦੯)*

ਗੁਰੂ ਦੇ ਸੰਸਥਾਗਤ ਸੰਦਰਭ ਨੂੰ ਪੇਸ਼ ਕਰਦਿਆਂ ਹੋਇਆਂ ਭੱਟ ਸਾਹਿਬਾਨ ਨੇ ਗੁਰਗੱਦੀ ਦੇ ਸਿਲਸਿਲੇ ਨੂੰ ਬਿਆਨ ਕੀਤਾ ਹੈ, ਜਿਸ ਦੀਆਂ ਅਨੇਕਾਂ ਉਦਾਹਰਣਾਂ ਭੱਟ ਸਾਹਿਬਾਨ ਦੀ ਬਾਣੀ ਵਿੱਚੋਂ ਉਪਲਬਧ ਹਨ। ਇਸ ਤਰ੍ਹਾਂ ਭੱਟ ਸਾਹਿਬਾਨ ਨੇ ਗੁਰੂ ਸਾਹਿਬਾਨ ਨੂੰ ਸਿਧਾਂਤਕ ਤੇ ਸੰਸਥਾਗਤ ਰੂਪ ਬਿਆਨ ਕਰਦਿਆਂ ਹੋਇਆਂ ਉਨ੍ਹਾਂ ਨੂੰ ਸਰੀਰ ਤੋਂ ਪਾਰ ਸ਼ਬਦ ਰੂਪ ਵਿਚ ਨਿਹਾਰਿਆ ਹੈ। ਇਸ ਕਥਨ ਦੀ ਪੁਸ਼ਟੀ ਭੱਟਾਂ ਦੁਆਰਾ ਉਚਾਰੇ ਸ਼ਬਦਾਂ 'ਨਾਨਕ ਆਦਿ ਅੰਗਦ ਅਮਰ ਸਤਿਗੁਰ ਸਬਦਿ ਸਮਾਇਅਉ॥' (ਪੰਨਾ ੧੪੦੭) ਜਾਂ 'ਸਤਿਗੁਰ ਸਬਦੁ ਅਥਾਹੁ ਅਮਿਅ ਧਾਰਾ' (ਪੰਨਾ ੧੩੯੭) ਤੇ 'ਸਬਦ ਸੂਰ ਬਲਵੰਤ' (ਪੰਨਾ ੧੩੯੧) ਤੋਂ ਹੋ ਜਾਂਦੀ ਹੈ।

ਉਪਰੋਕਤ ਵਿਚਾਰਾਂ ਤੋਂ ਸਪੱਸ਼ਟ ਹੈ ਕਿ ਭੱਟ ਸਾਹਿਬਾਨ ਦੀ ਬਾਣੀ ਗੁਰੂ ਸਾਹਿਬਾਨ ਦੀ ਮਹਿਮਾ ਦਾ ਗੁਣਗਾਨ ਕਰਨ ਵੱਲ ਰੁਚਿਤ ਹੈ। ਭੱਟ ਸਾਹਿਬਾਨ ਦੁਆਰਾ ਵਰਣਿਤ ਗੁਰੂ ਦੀ ਉਸਤਤੀ ਪਰਮਾਤਮਾ ਅਤੇ ਸ਼ਬਦ-ਬਾਣੀ ਦਾ ਸੁਮੇਲ ਹੈ। ਇਸ ਰੂਪ ਵਿਚ ਇਹ ਗੁਰੂ-ਮਹਿਮਾ ਰੱਬੀ ਸ਼ਕਤੀ ਦੀ ਉਪਮਾ ਹੋ ਨਿੱਬੜਦੀ ਹੈ। 

# ਰਚਨਾ ਸਿਧਾਂਤ ਤੇ ਸ੍ਰੀ ਗੁਰੂ ਨਾਨਕ ਦੇਵ ਜੀ

*-ਸ. ਜਗਦੀਸ਼ ਸਿੰਘ*

ਇਸ ਸੰਸਾਰ ਉੱਤੇ ਵਿਚਰਦੀ ਅਤੇ ਇਸ ਬ੍ਰਹਿਮੰਡ ਵਿਚ ਆਪਣੀ ਨਿਸ਼ਚਿਤ ਥਾਂ ਉੱਤੇ ਵਿਦਮਾਨ ਅਤੇ ਨੀਯਤ ਦਿਸ਼ਾ ਵਿਚ ਟੁਰਦੀ, ਆਪਣੇ ਅੰਤ ਵੱਲ ਨੂੰ ਵਧ ਰਹੀ ਹਰ ਸ਼ੈਅ ਦਾ ਮੁਦਾਅ ਕੀ ਹੈ? ਉਹ ਕਦੋਂ ਹੋਂਦ ਵਿਚ ਆਈ? ਕਿਉਂ ਆਈ? ਅਤੇ ਕਿਸ ਦੀ ਕੀਤੀ ਹੋਈ? ਮਨੁੱਖ ਕੀ ਹੈ? ਮਨੁੱਖ ਦਾ ਆਦਿ ਕਿੱਥੋਂ ਹੋਇਆ? ਅਤੇ ਇਸ ਨੇ ਕਿੱਥੇ ਜਾਣਾ ਹੈ? ਆਦਿ ਪ੍ਰਸ਼ਨਾਂ ਦੇ ਨਾਲ-ਨਾਲ ਇਕ ਹੋਰ ਵੀ ਅਸੁਲਝ ਜਿਹੀ ਸਮੱਸਿਆ ਹੈ। ਰੱਬ ਬਾਰੇ; ਰੱਬ ਹੈ ਜਾਂ ਨਹੀਂ? ਉਹ ਕਿੱਥੇ ਰਹਿੰਦਾ ਹੈ? ਉਸ ਦਾ ਚੱਕ੍ਰ-ਚਿਹਨ, ਵਰਨ-ਜਾਤ, ਰੰਗ-ਰੂਪ ਕੀ ਹੈ? ਹਾਲਾਂ ਤੀਕ ਮਨੁੱਖੀ ਸੂਝ-ਬੂਝ ਦੇ ਵਾਧੇ ਦੇ ਨਾਲ ਇਹ ਵੀ ਵਧਦੇ ਤੇ ਫੁਲਦੇ ਜਾ ਰਹੇ ਹਨ। ਹਰ ਨਵੀਂ ਘਟਨਾ, ਹਰ ਨਵਾਂ ਵਿਚਾਰਵਾਨ ਅਤੇ ਹਰ ਸ਼ੈਅ ਦੀ ਵਿਕਸਿਤ ਸ਼ਕਲ ਇਕ ਚਕਮਾ ਜਿਹਾ ਮਨੁੱਖੀ ਦਿਮਾਗ਼ ਵਿਚ ਪੈਦਾ ਕਰ ਦਿੰਦੀ ਹੈ। ਉਹ ਇਨ੍ਹਾਂ ਪ੍ਰਸ਼ਨਾਂ ਦੇ ਹੱਲ ਲੱਭਣ ਵਿਚ ਹੀ ਲੀਨ ਹੋਇਆ ਟੁਰੀ ਜਾ ਰਿਹਾ ਹੈ, ਭਾਲ ਵਿਚ। ਪਰ ਹਾਲੀਂ ਤੀਕ ਉਸ ਨੂੰ ਇਨ੍ਹਾਂ ਸੁਆਲਾਂ ਦਾ ਸਹੀ ਤੇ ਪੂਰਾ-ਪੂਰਾ ਉੱਤਰ ਨਹੀਂ ਲੱਭ ਸਕਿਆ।

ਬ੍ਰਹਿਮੰਡ ਵਿਚ ਘੁੰਮਦੀ ਹਰ ਚੀਜ਼ ਵਿਕਸਿਤ ਦਿੱਸਦੀ ਹੈ। ਇਸ ਦੀ ਇਹ ਵਿਕਸਿਤ ਫਿਤਰਤ ਉਸ ਨੂੰ ਉਸ ਦੇ ਆਲੇ-ਦੁਆਲੇ ਅਤੇ ਉਸ ਦੀ ਬਨਾਵਟ ਵਿਚ ਰਲੇ ਤੱਤੂ ਪਦਾਰਥਾਂ ਵਿੱਚੋਂ ਮਿਲੀ ਹੈ। ਕਿਉਂਕਿ ਭੌਤਿਕ ਵਿਗਿਆਨ ਦੀ ਛਾਣਬੀਣ ਦੱਸਦੀ ਹੈ ਕਿ ਪਦਾਰਥ (Matter) ਨੂੰ ਵੰਡਿਆ ਜਾ ਸਕਦਾ ਹੈ, ਛੋਟੇ-ਛੋਟੇ ਅਣੂਆਂ ਵਿਚ। ਪ੍ਰਸਿੱਧ ਵਿਗਿਆਨੀ ਡਾਲਟਨ ਦਾ ਵਿਚਾਰ ਹੈ ਕਿ 'ਇਹ ਅਣੂ ਨਾ ਤਾਂ ਵੰਡੇ ਜਾ ਸਕਦੇ ਹਨ ਤੇ ਨਾ ਹੀ ਤੋੜੇ ਜਾ ਸਕਦੇ ਹਨ।' ਪਰ ਅਜੋਕੀ ਵਿਗਿਆਨਕ ਖੋਜ ਇਸ ਸਿਧਾਂਤ ਦੀ ਨਿਖੇਧੀ ਕਰ ਕੇ ਆਪਣੇ ਵਿਚਾਰ ਇਸ ਪ੍ਰਕਾਰ ਪ੍ਰਗਟ ਕਰਦੀ ਹੈ ਕਿ ਇਹ ਅਣੂ ਪ੍ਰਮਾਣੂ ਵੀ ਅੱਗੇ ਅਣਵੰਡੇ ਇਲੈਕਟ੍ਰੋਨਾਂ, ਨਿਊਟ੍ਰੋਨਾਂ ਤੇ ਪ੍ਰੋਟੋਨਾਂ ਵਿਚ ਵੰਡੇ ਜਾ ਸਕਦੇ ਹਨ ਜਿਹੜੇ ਕਿ ਆਪਣੇ-ਆਪ ਵਿਚ ਆਪਣੇ ਗਰਭ-ਕੇਂਦਰਾਂ (Nucleous) ਉੱਤੇ ਕੇਂਦ੍ਰਿਤ ਹੁੰਦੇ ਹਨ ਅਤੇ ਇਹ ਗਰਭ-ਕੇਂਦਰ ਆਪਣੇ ਆਪ ਵਿਚ ਸੁਤੰਤਰ ਰੂਪ ਵਿਚ ਗਤੀਸ਼ੀਲ ਹੁੰਦੇ ਹਨ। ਇਸੇ ਲਈ ਹਰ ਪਦਾਰਥ ਵਿਚ ਗਤੀਸ਼ੀਲਤਾ ਹੁੰਦੀ ਹੈ। ਇਹ ਗਤੀ ਕਿੱਥੋਂ ਆਈ ਇਨ੍ਹਾਂ ਗਰਭ-ਕੇਂਦਰਾਂ ਵਿਚ? ਜ਼ਰੂਰ ਇਸ ਦੇ ਪਿੱਛੇ ਕੋਈ ਸ਼ਕਤੀ ਕੰਮ ਕਰਦੀ ਹੈ। ਇਹੋ ਸ਼ਕਤੀ ਦੀ ਭਾਲ ਮਨੁੱਖੀ ਭਾਲ ਦਾ ਅਸਲ ਮਨੋਰਥ ਹੈ। ਇਥੇ ਆ ਕੇ ਭੌਤਿਕ ਵਿਗਿਆਨ ਦੀ ਲੀਹ ਰੁਕ ਜਾਂਦੀ

ਹੈ ਅਤੇ ਉਹ ਆਪਣੇ ਆਪ ਨੂੰ ਅਸਮਰੱਥ ਜਾਣ ਕੇ ਆਪਣਾ ਕੰਮ ਪੂਰਾ ਹੋਇਆ ਸਮਝਣ ਲੱਗ ਪੈਂਦਾ ਹੈ। ਪਰ ਇਥੇ ਹੀ ਪ੍ਰਸ਼ਨਾਂ ਦਾ ਸਿਲਸਿਲਾ ਮੁੱਕਦਾ ਨਹੀਂ ਜਾਪਦਾ। ਹੋਰ ਡੂੰਘਾਈ ਵਿਚ ਜਾਣ ਦੀ ਕੋਸ਼ਿਸ਼ ਕੀਤੀ ਗਈ ਪਰ ਇਹ ਭੌਤਿਕ ਵਿਗਿਆਨ ਦੀ ਵਲਗਣ ਤੋਂ ਬਾਹਰ ਦੀ ਗੱਲ ਹੈ। ਇਸ ਤੋਂ ਅੱਗੇ ਚਲਦਾ ਹੈ ਧਰਮ-ਵਿਗਿਆਨ।

ਸੰਸਾਰ ਦੀ ਉਤਪਤੀ ਤੇ ਉਸ ਦੇ ਹੋਂਦ ਵਿਚ ਆਉਣ ਦੇ ਮਨੋਰਥ ਅਤੇ ਉਸ ਦੇ ਟੀਚੇ ਬਾਰੇ ਹਰ ਧਰਮ, ਦਰਸ਼ਨ ਤੇ ਅਧਿਆਤਮਿਕਤਾ ਨੇ ਆਪਣੇ ਵਿਚਾਰ ਪ੍ਰਗਟ ਕੀਤੇ ਹਨ। ਇਹ ਬਹੁ-ਭਾਂਤਕੀ ਰਚਨਾ ਦਾ ਪਸਾਰਾ ਕਿਵੇਂ ਹੋਇਆ? ਕਦੋਂ ਹੋਇਆ? ਕਿਸ ਲਈ ਹੋਇਆ? ਕਿਸ ਨੇ ਕੀਤਾ? ਕਿਸ ਦੀ ਪ੍ਰੇਰਨਾ 'ਤੇ ਕੀਤਾ, ਕਿਸ ਟੀਚੇ ਨੂੰ ਸਾਹਮਣੇ ਰੱਖ ਕੇ ਕੀਤਾ? ਤੇ ਇਸ ਪਸਾਰੇ ਨੂੰ ਫੈਲਾਉਣ ਲਈ ਇਸ ਦੇ ਕਰਤਾ ਨੂੰ ਕਿੰਨਾ ਕੁ ਸਮਾਂ ਲੱਗਾ? ਆਦਿ ਸਮੱਸਿਆਵਾਂ ਉੱਤੇ ਹਰ ਧਾਰਮਿਕ ਆਗੂ, ਦਾਰਸ਼ਨਿਕ ਵਿਚਾਰਵਾਨ ਅਤੇ ਅਧਿਆਤਮਕ ਮਾਰਗ ਦੇ ਪਾਂਧੀ- ਜਿਸ ਨੂੰ ਕਿ ਕੋਈ ਅਗੰਮੀ ਨੇੜਤਾ ਦੀ ਛੁਹ ਜਾਂ ਚਾਨਣ ਦੀ ਲੋਅ ਪ੍ਰਾਪਤ ਹੋਈ ਹੋਵੇ, ਨੇ ਆਪਣੇ ਵਿਚਾਰ ਪ੍ਰਗਟ ਕੀਤੇ ਹਨ। ਇਹ ਵਿਚਾਰ ਵੱਖੋ-ਵੱਖਰੇ ਧਰਮਾਂ ਦੇ ਆਗੂਆਂ ਨੇ ਆਪੋ-ਆਪਣੇ ਵਿਸਤ੍ਰਿਤ ਘੇਰਿਆਂ ਨੂੰ ਸਾਹਮਣੇ ਰੱਖ ਕੇ ਜਾਂ ਜਿੱਥੋਂ ਕੁ ਤੀਕ ਉਨ੍ਹਾਂ ਦੀ ਪ੍ਰਾਪਤੀ ਦੀ ਪਹੁੰਚ ਹੋ ਸਕਦੀ ਸੀ, ਨੂੰ ਪੂਰਨ ਰੂਪ ਵਿਚ ਪਰੀਪੂਰਣਤਾ ਤੇ ਪ੍ਰਪੱਕਤਾ ਦੀ ਕਸਵੱਟੀ 'ਤੇ ਪਰਖ ਕੇ ਪ੍ਰਗਟ ਕੀਤੇ ਹਨ।

ਭਾਵੇਂ ਇਨ੍ਹਾਂ ਦੀਰਘ ਸਮੱਸਿਆਵਾਂ ਉੱਤੇ ਵਿਚਾਰ ਕਈ ਥਾਵਾਂ 'ਤੇ ਬਹੁਤ ਅੱਡਰੇ ਤੇ ਵਿੱਕੋਲਿਤਰੇ ਹਨ ਪਰ ਸਮੁੱਚੇ ਤੌਰ ਉੱਤੇ ਪਰਖਦਿਆਂ ਸਾਰੇ ਹੀ ਵਿਚਾਰਵਾਨ ਇਕ ਰਾਇ ਉੱਤੇ ਸਹਿਮਤ ਹੁੰਦੇ ਦਿੱਸ ਆਉਂਦੇ ਹਨ। ਉਹ ਹੈ! ਇਸ ਬਾਰੇ ਪਸਾਰੇ ਦੀ ਰਚਨਾ ਦਾ ਵਿਕਾਸਸ਼ੀਲ ਸਿਧਾਂਤ। ਜਿਵੇਂ ਕਿ ਹਰ ਵਿਚਾਰਵਾਨ ਆਪਣੇ ਜੀਵਨ ਵਿਚ ਪੇਸ਼ ਆਉਣ ਵਾਲੀ ਦਿੱਸਦੀ ਅਣਦਿੱਸਦੀ, ਸਥੂਲ ਤੇ ਸੂਖ਼ਮ ਵਸਤੂ ਬਾਰੇ ਵਿਚਾਰ ਪ੍ਰਗਟ ਕਰਦਾ ਹੈ, ਉਸੇ ਪ੍ਰਕਾਰ ਉਹ ਬ੍ਰਹਿਮੰਡ ਤੇ ਅਕਾਸ਼-ਮੰਡਲ ਬਾਰੇ ਵੀ ਆਪਣੇ ਵਿਚਾਰ ਪ੍ਰਗਟ ਕਰਦਾ ਹੈ। ਹਰ ਧਰਮ ਨੇ ਅਕਾਸ਼-ਮੰਡਲ ਤੇ ਬ੍ਰਹਿਮੰਡ ਬਾਰੇ ਆਪਣੇ ਵਿਚਾਰ ਵੀ ਕਹੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਵਿਚ ਵੀ ਇਸ ਸਬੰਧੀ ਵਿਚਾਰ ਅੰਕਿਤ ਕੀਤੇ ਹਨ। ਇਸ ਤੋਂ ਪਹਿਲਾਂ ਕਿ ਮੈਂ ਉਨ੍ਹਾਂ ਦੇ ਵਿਚਾਰਾਂ ਨੂੰ ਆਪ ਅੱਗੇ ਰੱਖਾਂ, ਚਾਹੁੰਦਾ ਹਾਂ ਕਿ ਸੰਸਾਰ ਦੇ ਬਾਕੀ ਧਰਮਾਂ ਤੇ ਧਾਰਮਕ ਆਗੂਆਂ ਦੇ ਵਿਚਾਰ ਵੀ ਦ੍ਰਿਸ਼ਟੀਗੋਚਰ ਕਰ ਲਏ ਜਾਣ ਤਾਂ ਜੋ ਪਤਾ ਲੱਗ ਸਕੇ ਕਿ ਹੋਰ ਧਰਮਾਂ ਦੇ ਵਿਚਾਰ ਇਸ ਦੀਰਘ ਸਮੱਸਿਆ 'ਤੇ ਕੀ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਸ਼ਾਸਤਰਾਂ ਵਿਚ ਸ੍ਰਿਸ਼ਟੀ-ਰਚਨਾ ਬਾਰੇ ਵਿਚਾਰ ਇਸ ਪ੍ਰਕਾਰ ਅੰਕਿਤ ਹਨ। ਛੇ ਸ਼ਾਸਤਰਾਂ ਨੂੰ ਤਿੰਨ ਜੋੜਿਆਂ ਵਿਚ ਲੜੀ-

ਬੱਧ ਕੀਤਾ ਜਾਂਦਾ ਹੈ। ਇਹ ਤਿੰਨੇ ਜੋੜੇ ਇਸ ਪ੍ਰਕਾਰ ਹਨ—

੧. ਸਾਂਖ ਸ਼ਾਸਤਰ ਤੇ ਯੋਗ ਸ਼ਾਸਤਰ,

੨. ਨਿਯਾਯ ਤੇ ਵਿਸ਼ੇਸ਼ਕ ਸ਼ਾਸਤਰ,

੩. ਉਤਰ-ਮੀਮਾਂਸਾ ਤੇ ਪੂਰਵ ਮੀਮਾਂਸਾ।

ਇਸ ਦੇ ਅਰਥ ਇਹ ਨਹੀਂ ਕਿ ਇਹ ਸ਼ਾਸਤਰ ਇਕ ਦੂਜੇ ਤੋਂ ਬਿਲਕੁਲ ਅੱਡਰੇ ਹਨ। ਸਗੋਂ ਇਹ ਇਕ ਦੂਜੇ ਨਾਲ ਅੰਤਰ-ਸੰਬੰਧਿਤ ਹਨ ਅਤੇ ਕੁਝ ਹੱਦ ਤਕ ਇਕ ਦੂਜੇ ਦੇ ਭਾਗ ਵੀ।

**ਸਾਂਖ ਤੇ ਯੋਗ ਸ਼ਾਸਤਰ—** ਇਨ੍ਹਾਂ ਦੋਹਾਂ ਸ਼ਾਸਤਰਾਂ ਵਿਚ ਦਵੈਤਵਾਦ ਨੂੰ ਪ੍ਰਧਾਨਤਾ ਪ੍ਰਾਪਤ ਹੈ। ਇਹ ਪੁਰਸ਼ ਅਤੇ ਪ੍ਰਕ੍ਰਿਤੀ ਦੋਹਾਂ ਨੂੰ ਅਨਾਦਿ ਮੰਨਦੇ ਹਨ ਭਾਵ ਆਦਿ ਕਾਲ ਤੋਂ ਹੀ ਹੋਂਦ ਵਿਚ ਮੰਨਦੇ ਹਨ। ਇਸ ਨੂੰ ਅਰੰਭਵਾਦ ਵੀ ਕਿਹਾ ਜਾਂਦਾ ਹੈ। ਇਨ੍ਹਾਂ ਸ਼ਾਸਤਰਾਂ ਅਨੁਸਾਰ ਪੁਰਸ਼ ਅਤੇ ਪ੍ਰਕ੍ਰਿਤੀ ਦੋਵੇਂ ਅਲਿਪਤ (discordant) ਹਾਲਤ ਵਿਚ ਵੱਖੋ-ਵੱਖਰੀਆਂ ਸ਼ਕਤੀਆਂ ਮੰਨੀਆਂ ਗਈਆਂ ਹਨ। ਇਨ੍ਹਾਂ ਅਨੁਸਾਰ ਪੁਰਸ਼ ਅਕਾਰਾਤਮਕ (Passive) ਅਤੇ ਪ੍ਰਕ੍ਰਿਤੀ ਸਕਾਰਾਤਮਕ (Active) ਸ਼ਕਤੀ ਹੈ। ਪ੍ਰਕ੍ਰਿਤੀ ਵਿਚ ਤਿੰਨ ਗੁਣ ਰਜੋ, ਸਤੋ ਅਤੇ ਤਮੋ ਅੰਕਿਤ ਹਨ। ਜਦੋਂ ਤਕ ਇਹ ਤਿੰਨੇ ਗੁਣ ਇਕ ਖਾਸ ਮਿਸ਼ਰਿਤ ਵਿਚ ਸੰਤੁਲਿਤ (Balance) ਪ੍ਰਾਪਤ ਕਰੀ ਰੱਖਦੇ ਹਨ ਉਸ ਵੇਲੇ ਤਕ ਕਿਸੇ ਪ੍ਰਕਾਰ ਦੀ ਰਚਨਾ ਦੀ ਸੰਭਾਵਨਾ ਨਹੀਂ ਮੰਨੀ ਜਾਂਦੀ। ਪਰ ਜਦੋਂ ਵੀ ਇਸ ਸੰਤੁਲਨ ਵਿਚ ਕਿਸੇ ਪ੍ਰਕਾਰ ਦਾ ਵਾਧਾ-ਘਾਟਾ ਹੋ ਜਾਂਦਾ ਹੈ ਉਸ ਵੇਲੇ ਰਚਨਾ ਹੋਂਦ ਵਿਚ ਆਉਂਦੀ ਹੈ। ਸੋ ਇਨ੍ਹਾਂ ਸ਼ਾਸਤਰਾਂ ਅਨੁਸਾਰ ਜਦੋਂ ਤਕ ਅਜਿਹੀ ਹਾਲਤ ਨਹੀਂ ਆ ਜਾਂਦੀ ਕਿ ਇਹ ਤਿੰਨੇ ਤੱਤ ਆਪਣੇ ਆਪ ਵਿਚ ਇਕ ਖਾਸ ਮਿਸ਼ਰਿਤ ਪ੍ਰਾਪਤ ਨਹੀਂ ਕਰ ਲੈਂਦੇ ਉਸ ਵੇਲੇ ਤਕ ਇਸ ਸੰਸਾਰ 'ਤੇ ਰਚਨਾ ਹੁੰਦੀ ਰਹਿੰਦੀ ਹੈ ਅਤੇ ਇਹ ਉਤਪਤੀ ਅਤੇ ਵਿਨਾਸ਼ ਦਾ ਅਣਟੁੱਟ ਚੱਕਰ ਚਲਦਾ ਰਹਿੰਦਾ ਹੈ। ਪੱਛਮ ਵਿਚ ਵੀ ਕੁਝ ਇਹੋ ਜਿਹੇ ਵਿਚਾਰ ਹੀ ਪ੍ਰਚਲਤ ਹਨ। ਮਹਾਨ ਕਵੀ ਵਰਡਜ਼ਵਰਥ ਵੀ ਕੁਝ ਇਹੋ ਜਿਹੇ ਵਿਚਾਰਾਂ ਦਾ ਹੀ ਧਾਰਨੀ ਦਿੱਸ ਆਉਂਦਾ ਹੈ। ਉਹ ਇਕ ਥਾਂ ਲਿਖਦਾ ਹੈ।

'ਫੇਰ ਕੀ ਹੋਇਆ? ਇਕ ਸੁਰ ਛਿੜੀ ਜਿਸ ਸਦਕਾ ਸਾਰੇ ਹੀ ਵੱਖੋ-ਵੱਖ ਅਲਿਪਤ ਹਾਲਤ ਵਿਚ ਪਏ ਤੱਤ੍ਵ ਪਦਾਰਥ ਇਕ ਦੂਜੇ ਨਾਲ ਇਕਸੁਰ ਹੋ ਕੇ ਨੇੜੇ ਆ ਗਏ ਅਤੇ ਇਕ ਦੂਜੇ ਵਿਚ ਸਮਾਉਣ ਲੱਗੇ। ਇਸ ਪ੍ਰਕਾਰ ਇਸ ਸੰਸਾਰ 'ਤੇ ਰਚਨਾ ਦਾ ਚੱਕਰ ਚਲ ਪਿਆ।' ਅੰਤ ਵਿਚ ਜਾ ਕੇ ਉਹ ਲਿਖਦਾ ਹੈ ਕਿ 'ਫਿਰ ਉਹੋ ਸੁਰ ਸੁਣਾਈ ਦੇਵੇਗਾ ਅਤੇ ਇਹ ਸਾਰੇ ਹੀ ਤੱਤ੍ਵ ਫੇਰ ਇਕ ਦੂਜੇ ਤੋਂ ਵੱਖ ਹੋ ਜਾਣਗੇ, ਇਹ ਸਾਰਾ ਪਸਾਰਾ ਸਮੇਟਿਆ ਜਾਵੇਗਾ। ਇਹ ਦਿਨ ਕਿਆਮਤ ਦਾ ਹੋਵੇਗਾ।' ਗੁਰਮਤਿ ਅਨੁਸਾਰ ਸਿਰਫ਼ ਪੁਰਸ਼ ਹੀ ਅਨਾਦਿ ਹੈ। ਪ੍ਰਕ੍ਰਿਤੀ ਪੁਰਸ਼ ਦੀ ਕੀਤੀ ਹੋਈ ਹੈ। ਇਹ ਤਿੰਨੇ ਗੁਣ ਉਸ ਦੇ ਕੀਤੇ ਹੋਏ ਹਨ। ਪੁਰਸ਼-ਵਾਹਿਗੁਰੂ ਵਿਚ ਤਿੰਨੇ ਸ਼ਕਤੀਆਂ

ਮਾਰਨ, ਜੀਵਾਲਣ ਤੇ ਪਾਲਣ ਦੀਆਂ ਵਿਦਮਾਨ ਹਨ। ਉਹ ਆਪ ਹੀ ਇਸ ਰਚਨਾ ਨੂੰ ਜਨਮ ਦੇਣ ਵਾਲਾ ਹੈ, ਆਪ ਹੀ ਪਾਲਣਾ ਪੋਸਣਾ ਕਰਨ ਵਾਲਾ ਹੈ ਅਤੇ ਆਪ ਹੀ ਇਸ ਦਾ ਵਿਨਾਸ਼ ਕਰਨ ਵਾਲਾ ਹੈ। ਇਹ ਮਾਇਆ ਸਾਰੀ ਉਸੇ ਦੀ ਕੀਤੀ ਹੋਈ ਹੈ ਅਤੇ ਇਸ ਦਾ ਚੰਗੇਰਾ ਤੇ ਮੰਦਾ ਹਿੱਸਾ ਉਸੇ ਦਾ ਕੀਤਾ ਹੋਇਆ ਹੈ:

*– ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥*
*ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ॥* *(ਪੰਨਾ ੭)*

ਇਹੋ ਵਿਚਾਰ ਪੱਛਮੀ ਵਿਚਾਰਵਾਨ C.M. Walsh ਨੇ ਆਪਣੀ ਪੁਸਤਕ (The Doctrine of Creation 1910) ਵਿਚ ਦਰਜ ਕੀਤੇ ਹਨ ਕਿ ਸਿਰਫ਼ [੧]'ਪੁਰਸ਼ (ਅਕਾਲ ਪੁਰਖ) ਹੀ ਅਨਾਦਿ ਹੈ।' ਬਾਕੀ ਸਭ ਕੁਝ ਉਸ ਦਾ ਹੀ ਕੀਤਾ ਹੋਇਆ ਹੈ।

[2]Encyclopaedia of Religion and Ethics ਅਨੁਸਾਰ 'ਜੇ ਮਾਦਾ ਪੁਰਸ਼ ਦਾ ਕੀਤਾ ਹੋਇਆ ਨਾ ਹੁੰਦਾ ਤਾਂ ਇਹ ਪੁਰਸ਼ ਦੇ ਬਰਾਬਰ ਹੁੰਦਾ ਭਾਵ ਦੋਵੇਂ ਸ਼ਕਤੀਆਂ ਅਨਾਦਿ ਹੁੰਦੀਆਂ ਅਤੇ ਇਹ ਦੋਵੇਂ ਇਕ ਦੂਜੇ ਤੋਂ ਬਿਲਕੁਲ ਅਲਪਿਤ ਹੋ ਕੇ ਰਹਿੰਦੀਆਂ ਜਦੋਂ ਤਕ ਕਿ ਕੋਈ ਤੀਜੀ ਸ਼ਕਤੀ ਇਨ੍ਹਾਂ ਵਿਚ ਸਾਂਝ ਨਾ ਪਵਾਉਂਦੀ। ਪਰ ਅਸਲ ਗੱਲ ਇਹ ਹੈ ਕਿ ਮਾਦਾ ਪੁਰਸ਼ ਵਿੱਚੋਂ ਨਿਕਲਿਆ ਹੈ, ਨਾ ਕਿ ਪੁਰਸ਼ ਮਾਦੇ ਵਿੱਚੋਂ। ਪੁਰਸ਼ ਨੇ ਸਰਬਪਾਲਕ ਹੋਣ ਲਈ ਮਾਦਾ ਪੈਦਾ ਕੀਤਾ ਹੋਵੇਗਾ। ਜੇ ਇਹ ਪੁਰਸ਼ ਦਾ ਕੀਤਾ ਹੋਇਆ ਨਾ ਹੁੰਦਾ ਤਾਂ ਇਸ ਸੰਸਾਰ ਦੀ ਘਾੜਤ ਵਿਚ ਵਰਤੇ ਜਾਣ ਵਾਲੇ ਮਸਾਲੇ ਵਿਚ ਉਹ ਗੁਣ ਕਦੀ ਵੀ ਨਾ ਹੁੰਦੇ ਜਿਹੜੇ ਕਿ ਰੱਬ ਨੂੰ ਇਸ ਰਚਨਾ ਲਈ ਲੋੜੀਂਦੇ ਸਨ। ਸੋ ਇਸ ਸਰਬ ਸ੍ਰੇਸ਼ਟ, ਨਿਪੁੰਨ, ਲਾਸਾਨੀ ਤੇ ਬਹੁ-ਭਾਂਤਨੀ ਦਾ ਕਰਤਾ ਜ਼ਰੂਰ ਕੋਈ ਮਾਹਰ, ਸੁਘੜ ਤੇ ਕਰਤਾਰੀ ਗੁਣਾਂ ਦਾ ਮਾਲਕ ਹੀ ਹੋ ਸਕਦਾ ਹੈ।' ਇਹ ਦਲੀਲ ਪੂਰਨ ਤੌਰ 'ਤੇ ਇਸ ਮਤ ਦੀ ਪੁਸ਼ਟੀ ਕਰਦੀ ਹੈ ਕਿ ਹਰ ਸ਼ੈਅ ਉਸ ਪੁਰਸ਼ ਵਾਹਿਗੁਰੂ ਉੱਤੇ ਆਧਾਰਿਤ ਹੈ ਅਤੇ ਉਸ ਵਿੱਚੋਂ ਹੀ ਨਿਕਲੀ ਹੈ। ਉਪਰੋਕਤ ਵਿਚਾਰ ਤੋਂ ਭਲੀ-ਭਾਂਤ ਸਿੱਧ ਹੈ ਕਿ ਪੁਰਸ਼ ਅਨਾਦਿ ਹੈ ਅਤੇ ਪ੍ਰਕ੍ਰਿਤੀ ਉਸ ਦੀ ਕੀਤੀ ਹੋਈ ਹੈ।

**ਨਿਯਾਯ ਸ਼ਾਸਤਰ ਅਤੇ ਵਿਸ਼ੇਸ਼ਕ ਸ਼ਾਸਤਰ—** ਇਹ ਸ਼ਾਸਤਰ ਰੱਬ ਬਾਰੇ ਕੁਝ ਨਹੀਂ ਦੱਸਦੇ। ਇਹ ਅਣੂ ਪ੍ਰਮਾਣੂ ਵਿਚ ਯਕੀਨ ਰੱਖਦੇ ਹਨ। ਜਦੋਂ ਅਣੂ ਪ੍ਰਮਾਣੂ ਕਿਸੇ ਖਾਸ ਹਾਲਤ ਅਤੇ ਕਿਸੇ ਖਾਸ ਮਿਸ਼ਰਤ ਵਿਚ ਇਕੱਠੇ ਹੁੰਦੇ ਹਨ ਤਾਂ ਉਨ੍ਹਾਂ ਵਿਚਲੀ ਰਗੜ (Friction) ਕਾਰਨ ਪੈਦਾ ਹੋਈ ਗਰਮੀ ਸਦਕਾ ਇਨ੍ਹਾਂ ਵਿਚ ਹਿਲਜੁਲ ਆਉਂਦੀ ਹੈ ਤਾਂ ਇਸ ਸੰਸਾਰ ਵਿਚ ਰਚਨਾ ਹੁੰਦੀ ਹੈ। ਇਸ ਨੂੰ ਪ੍ਰੀਣਾਮਵਾਦ ਦੀ ਅਵਸਥਾ ਕਿਹਾ ਜਾਂਦਾ ਹੈ। ਇਹ ਸ਼ਾਸਤ੍ਰ ਸਿੱਧੇ ਤੌਰ 'ਤੇ ਕਿਸੇ ਗ਼ੈਬੀ ਸ਼ਕਤੀ ਤੋਂ ਮੁਨਕਰ ਹਨ ਅਤੇ ਸ਼ੁੱਧ ਪਦਾਰਥਵਾਦੀ (Purely) ਨਿਸਚੇ ਦੇ ਅਨੁਆਈ ਹਨ।

ਪਦਾਰਥ ਨੂੰ ਹੀ ਸਰਬਸ੍ਰੇਸ਼ਟ ਕਰਤਾਰੀ ਗੁਣਾਂ ਦਾ ਮਾਲਕ ਮੰਨਦੇ ਹਨ। ਪਰ ਉਪਰੋਕਤ ਵਿਚਾਰ ਨੂੰ ਦ੍ਰਿਸ਼ਟੀਗੋਚਰ ਕੀਤਿਆਂ ਤੇ ਵਿਚਾਰਿਆਂ ਇਹ ਸਾਫ਼ ਤੌਰ 'ਤੇ ਸਿੱਧ ਕੀਤਾ ਜਾ ਸਕਦਾ ਹੈ ਕਿ ਪਦਾਰਥ ਵੀ ਤਾਂ ਰੱਬ ਦਾ ਹੀ ਕੀਤਾ ਹੋਇਆ ਹੈ। ਜੇ ਨਹੀਂ ਤਾਂ ਪਦਾਰਥ ਆ ਕਿੱਥੋਂ ਗਿਆ? ਇਸ ਦਾ ਆਦਿ ਕਿੱਥੋਂ ਹੋਇਆ? ਇਸ ਬਾਰੇ ਪਦਾਰਥਵਾਦੀਆਂ ਕੋਲ ਕੋਈ ਰਾਇ ਨਹੀਂ।

**ਉੱਤਰ-ਮੀਮਾਂਸਾ ਅਤੇ ਪੂਰਵ-ਮੀਮਾਂਸਾ—** ਇਸ ਨੂੰ ਵਿਵਰਤਵਾਦ ਜਾਂ ਭਰਮਵਾਦ ਕਹਿੰਦੇ ਹਨ। ਸ਼ੰਕਰਾਚਾਰੀਆ ਇਸੇ ਸਿਧਾਂਤ ਦਾ ਅਨੁਆਈ ਸੀ। ਉਸ ਅਨੁਸਾਰ ਇਹ ਸੰਸਾਰ ਨਿਰੀ ਮਾਇਆ ਹੈ, ਇਕ ਪ੍ਰਕਾਰ ਦਾ ਛਲਾਵਾ (Delusion) ਹੈ, ਭਰਮ ਹੈ। ਇਕ ਪਰਦਾ ਹੈ ਜੋ ਆਤਮਾ ਅਤੇ ਪਰਮਾਤਮਾ ਵਿਚਾਲੇ ਪਸਰਿਆ ਹੋਇਆ ਹੈ। ਜਦੋਂ ਤਕ ਇਹ ਭਰਮ ਦਾ ਪਰਛਾਵਾਂ ਆਤਮਾ ਅਤੇ ਪਰਮਾਤਮਾ ਵਿਚਾਲੇ ਪਸਰਿਆ ਰਹੇਗਾ, ਆਤਮਾ ਇਸ ਸੰਸਾਰ ਨੂੰ ਮੰਨਦੀ ਰਹੇਗੀ। ਜਿਸ ਵੇਲੇ ਆਤਮਾ ਨੇ ਇਸ ਛਲਾਵੇ ਨੂੰ ਪਾਰ ਕਰ ਕੇ ਬ੍ਰਹਮ ਸਰੂਪ ਦੇ ਦਰਸ਼ਨ ਕੀਤੇ ਉਸ ਵੇਲੇ ਇਹ ਸੰਸਾਰ ਜਾਂ ਮਾਇਆ ਖ਼ਤਮ ਹੋ ਜਾਵੇਗੀ।

ਪਰ ਸ੍ਰੀ ਗੁਰੂ ਨਾਨਕ ਦੇਵ ਜੀ ਇਸ ਸਿਧਾਂਤ ਦੀ ਨਿਖੇਧੀ ਕਰਦੇ ਹਨ। ਉਨ੍ਹਾਂ ਅਨੁਸਾਰ ਇਹ ਸੰਸਾਰ ਦਾ ਪਸਾਰਾ ਛਲਾਵਾ ਨਹੀਂ, ਸਤਿ ਹੈ:

*ਸਚੇ ਤੇਰੇ ਖੰਡ ਸਚੇ ਬ੍ਰਹਮੰਡ॥* *(ਪੰਨਾ ੪੬੩)*

ਇਨ੍ਹਾਂ ਦੀ ਹੋਂਦ ਤੋਂ ਇਨਕਾਰੀ ਨਹੀਂ ਹੋਇਆ ਜਾ ਸਕਦਾ। ਇਹ ਸੱਚਮੁੱਚ ਆਪਣੀ ਪਦਾਰਥਕ ਹੋਂਦ ਨੂੰ ਵਜੂਦ ਵਿਚ ਲਈ ਖੜ੍ਹੇ ਹਨ। ਇਸ ਸੱਚ ਤੋਂ ਇਨਕਾਰੀ ਨਹੀਂ ਹੋਇਆ ਜਾ ਸਕਦਾ। ਹਾਂ, ਇਕ ਗੱਲ ਜ਼ਰੂਰ ਹੈ ਕਿ ਇਹ ਸਾਰੇ ਹੀ ਚਿਰ-ਸਥਾਈ ਨਹੀਂ, ਛਿਨਭੰਗਰ ਹਨ, ਖ਼ਤਮ ਹੋ ਜਾਣ ਵਾਲੇ ਹਨ। ਇਕ ਦਿਨ ਇਨ੍ਹਾਂ ਜ਼ਰੂਰ ਖ਼ਤਮ ਹੋ ਜਾਣਾ ਹੈ। ਇਹ ਸਭ ਕੂੜ ਹਨ:

*ਕੂੜੁ ਮੰਡਪੁ ਕੂੜੁ ਮਾੜੀ ਕੂੜੁ ਬੈਸਣਹਾਰੁ॥* *(ਪੰਨਾ ੪੬੮)*

ਭਾਵ ਇਹ ਨਾਸ਼ਮਾਨ ਹਨ। ਇਕ ਦਿਨ ਇਸ ਖੇਡ ਦੇ ਪਸਾਰੇ ਨੂੰ ਇਸ ਦੇ ਕਰਤਾ ਨੇ ਜ਼ਰੂਰ ਸਮੇਟ ਲੈਣਾ ਹੈ। ਇਹ ਸ਼ਤਰੰਜ ਦੀ ਬਾਜ਼ੀ ਜਦੋਂ ਮੁੱਕ ਗਈ ਤਾਂ ਖਿਡਾਰੀ ਸਭ ਕੁਝ ਸਮੇਟ ਕੇ ਖੇਡ ਬੰਦ ਕਰ ਦੇਵੇਗਾ। ਸੋ ਨਾਨਕ ਮਤ ਇਸ ਨਿਸ਼ਚੇ ਦਾ ਧਾਰਨੀ ਹੈ ਕਿ ਇਹ ਸੰਸਾਰ ਮਾਇਆ, ਅਵਿਦਿਆ ਜਾਂ ਛਲਾਵਾ ਨਹੀਂ। ਸੱਚਮੁੱਚ ਇਸ ਦਾ ਪਦਾਰਥਕ ਵਜੂਦ ਹੈ। ਇਸ ਤੋਂ ਇਨਕਾਰੀ ਹੋਣਾ ਬਹੁਤੀ ਸਿਆਣਪ ਨਹੀਂ। ਪਰ ਇਹ ਪਸਾਰਾ ਨਾਸ਼ਮਾਨ ਹੈ। ਇਸ ਦਾ ਇਕ ਦਿਨ ਅੰਤ ਜ਼ਰੂਰ ਹੋ ਜਾਵੇਗਾ।

ਸ੍ਰਿਸ਼ਟੀ-ਰਚਨਾ ਬਾਰੇ ਗੁਰੂ ਨਾਨਕ ਸਾਹਿਬ ਦੇ ਵਿਚਾਰ ਕੋਈ ਅੱਡਰੇ ਨਹੀਂ। ਉਨ੍ਹਾਂ ਦੇ ਵਿਚਾਰਾਂ ਦੀ ਪ੍ਰੋੜ੍ਹਤਾ ਅੱਜ ਦੀ ਵਿਗਿਆਨਕ ਖੋਜ ਸਾਫ਼-ਸਾਫ਼ ਕਰਦੀ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਡੂੰਘੀ ਤੇ ਵਿਗਿਆਨਕ ਸੋਚਣੀ ਦੀ ਸ਼ਲਾਘਾ ਕਰਨੀ, ਛੋਟਾ ਮੂੰਹ ਵੱਡੀ ਗੱਲ ਹੈ। ਅੱਜ ਤੋਂ ਹਜ਼ਾਰਾਂ ਸਾਲ ਪਹਿਲਾਂ ਦੇ ਦੱਸੇ ਤਾਰਾ-ਮੰਡਲ ਅਤੇ ਬ੍ਰਹਿਮੰਡ ਬਾਰੇ ਵਿਚਾਰ ਅੱਜ ਵਿਗਿਆਨ ਆਪਣੀ ਖੋਜ ਰਾਹੀਂ ਸਾਬਤ ਕਰ ਰਿਹਾ ਹੈ। ਇਸ ਸੰਸਾਰ ਦੀ ਰਚਨਾ ਬਾਰੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਬਹੁਤ ਹੀ ਸਿੱਧੇ ਤੇ ਸਾਫ਼ ਸ਼ਬਦਾਂ ਵਿਚ ਲਿਖਿਆ ਹੈ ਕਿ ਇਸ ਪਸਾਰੇ ਤੋਂ ਪਹਿਲਾਂ ਇਥੇ ਕੁਝ ਵੀ ਨਹੀਂ ਸੀ ਅਤੇ ਪ੍ਰਭੂ ਸੁੰਨ-ਸਮਾਧ ਦੀ ਅਵਸਥਾ ਵਿਚ ਵਿਚਰਦਾ ਸੀ:

*ਅਰਬਦ ਨਰਬਦ ਧੁੰਧੂਕਾਰਾ॥*
*ਧਰਣਿ ਨ ਗਗਨਾ ਹੁਕਮੁ ਅਪਾਰਾ॥*
*ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ॥ (ਪੰਨਾ ੧੦੩੫)*

ਹਰ ਪਾਸੇ ਧੁੰਧੂਕਾਰਾ (Misty State) ਭਾਵ ਕੁਝ ਵੀ ਸਾਫ਼ ਤੇ ਨਿੱਖਰਵੀਂ (clear and cyrstalized) ਅਵਸਥਾ ਵਿਚ ਨਹੀਂ ਵਿਚਰਦਾ ਸੀ। ਇਹ ਚੰਦ, ਸੂਰਜ ਅਤੇ ਹੋਰ ਦ੍ਰਿਸ਼ਟਮਾਨ ਵਸਤੂਆਂ ਕਿਧਰੇ ਵੀ ਨਹੀਂ ਸਨ ਦਿੱਸ ਆਉਂਦੀਆਂ। ਪ੍ਰਭੂ ਆਪ ਸੁੰਨ-ਸਮਾਧ ਦੀ ਅਵਸਥਾ ਵਿਚ ਵਿਚਰਦੇ ਸਨ। 'ਸਿਧ ਗੋਸਟਿ' ਵਿਚ ਸਿਧਾਂ ਨੇ ਰਚਨਾ ਦੇ ਅਰੰਭ ਸਬੰਧੀ ਗੁਰੂ ਨਾਨਕ ਸਾਹਿਬ ਤੋਂ ਪੁੱਛਿਆ—

*ਆਦਿ ਕਉ ਕਵਨੁ ਬੀਚਾਰੁ ਕਥੀਅਲੇ ਸੁੰਨ ਕਹਾ ਘਰ ਵਾਸੋ॥ (ਪੰਨਾ ੯੪੦)*

ਤਾਂ ਗੁਰੂ ਸਾਹਿਬ ਉੱਤਰ ਵਿਚ ਕਹਿੰਦੇ ਹਨ—

*ਆਦਿ ਕਉ ਬਿਸਮਾਦੁ ਬੀਚਾਰੁ ਕਥੀਅਲੇ ਸੁੰਨ ਨਿਰੰਤਰਿ ਵਾਸੁ ਲੀਆ॥*
*(ਪੰਨ ੯੪੦)*

ਭਾਵ ਆਦਿ ਦਾ ਪ੍ਰਸ਼ਨ ਵਿਸਮਾਦੀ ਹੈ ਇਸ ਪਰ ਸੋਚਣਾ ਅਸਚਰਜਤਾ ਤੋਂ ਸਿਵਾ ਹੋਰ ਹੱਥ ਕੁਝ ਵੀ ਨਹੀਂ ਆ ਸਕਦਾ। ਇਸ ਤੋਂ ਪਹਿਲਾਂ ਵੀ ਪ੍ਰਭੂ ਸਰਬ-ਵਿਆਪੀ ਹੁੰਦਾ ਹੋਇਆ ਵਿਸਮਾਦ ਅਵਸਥਾ ਵਿਚ ਵਿਚਰਦਾ ਸੀ।

ਫੇਰ ਵੀ ਪਸਾਰਾ ਹੋਇਆ ਕਿਵੇਂ? ਇਸ ਦੇ ਉੱਤਰ ਵਿਚ ਸਾਹਿਬ ਲਿਖਦੇ ਹਨ ਉਸ ਪ੍ਰਭੂ ਪਰਮਾਤਮਾ ਨੇ ਇਸ ਸੰਸਾਰ ਦਾ ਪਸਾਰਾ 'ਕੁਨ ਕੇ ਕਹਿਨੇ ਸੇ ਕੀਆ ਆਲਮ ਥਪਾ' ਵਾਂਗ ਨਹੀਂ ਕੀਤਾ। ਇਹ ਪਸਾਰਾ ਇਕ ਨਿਰੰਤਰ ਵਿਕਾਸ ਦਾ ਸਦਕਾ ਹੋਂਦ ਵਿਚ ਆਇਆ ਹੈ। ਅਤੇ ਇਸ ਪਸਾਰੇ ਨੂੰ ਪਸਾਰਨ ਵਿਚ ਕਿੰਨਾ ਕੁ ਸਮਾਂ ਲੱਗਾ ਹੈ ਕੋਈ ਵੀ ਨਹੀਂ ਦੱਸ ਸਕਦਾ। ਆਪ ਨੇ ਸਿਰੀਰਾਗੁ ਵਿਚ ਫ਼ਰਮਾਇਆ ਹੈ:

– *ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ॥*
*ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ॥ (ਪੰਨਾ ੧੯)*
– *ਪਉਣੁ ਉਪਾਇ ਧਰੀ ਸਭ ਧਰਤੀ ਜਲ ਅਗਨੀ ਕਾ ਬੰਧੁ ਕੀਆ॥*
*(ਪੰਨਾ ੩੫੦)*

ਉਪਰੋਕਤ ਸਚਾਈ ਇਕ ਅਜਿਹਾ ਤੱਤ ਹੈ ਜਿਸ ਨੂੰ ਕਿ ਵਿਗਿਆਨ ਦੀ

ਪ੍ਰੌੜ੍ਹਤਾ ਵੀ ਪ੍ਰਾਪਤ ਹੈ। ਵਿਗਿਆਨਕ ਵਿਸ਼ਲੇਸ਼ਣ ਦੱਸਦਾ ਹੈ ਕਿ ਹਵਾ ਵਿਚ ਹੋਰ ਗੈਸਾਂ ਦੇ ਨਾਲ-ਨਾਲ ਹਾਈਡ੍ਰੋਜਨ ਤੇ ਆਕਸੀਜਨ ਵੀ ਹੁੰਦੀਆਂ ਹਨ। ਜਦੋਂ ਦੋ ਭਾਗ ਹਾਈਡ੍ਰੋਜਨ ਇਕ ਭਾਗ ਆਕਸੀਜਨ ਨਾਲ ਮਿਲ ਜਾਂਦੀ ਹੈ ਤਾਂ ਪਾਣੀ ਹੋਂਦ ਵਿਚ ਆਉਂਦਾ ਹੈ (...ਪਵਨੈ ਤੇ ਜਲੁ ਹੋਇ॥)

ਡਾਰਵਿਨ ਦਾ ਰਚਨਾ-ਸਿਧਾਂਤ ਕੀ ਹੈ? ਉਸ ਅਨੁਸਾਰ ਇਸ ਸੰਸਾਰ ਵਿਚ ਇਸ ਜੀਵਨ ਮਾਤਰ ਦੀ ਰਚਨਾ ਪਾਣੀ ਵਿੱਚੋਂ ਹੋਈ ਹੈ। ਸਭ ਤੋਂ ਪਹਿਲਾਂ ਜੀਵ (Species) ਇਸ ਸੰਸਾਰ ਉੱਤੇ ਜੋ ਪਾਣੀ ਦੀ ਤਹਿ ਉੱਤੇ ਆਇਆ ਉਸ ਦਾ ਨਾਂ ਅਮੀਬਾ (Amiba) ਸੀ ਅਤੇ ਉਸ ਤੋਂ ਵਿਕਾਸ ਕਰ ਕੇ ਫੇਰ ਬਾਕੀ ਦੀ ਰਚਨਾ ਹੋਈ।

ਪੱਛਮੀ ਵਿਚਾਰਵਾਨ ਵੀ ਇਸ ਰਚਨਾ ਦਾ ਮੂਲ ਤੱਤ ਪਾਣੀ ਨੂੰ ਹੀ ਮੰਨਦੇ ਹਨ।[੩] 'ਐਨਸਾਈਲੋਪੀਡੀਆ ਆਫ ਰਿਲੀਜਨ ਐਥਿਕਸ' ਵਿਚ ਇਹ ਵਿਚਾਰ ਇਸ ਪ੍ਰਕਾਰ ਅੰਕਿਤ ਹਨ— 'ਇਸ ਬ੍ਰਹਿਮੰਡ ਦਾ ਮੂਲ ਤੱਤੂ ਪਾਣੀ ਹੀ ਦੱਸਿਆ ਜਾਂਦਾ ਹੈ ਇਹ ਸਿਰਫ਼ ਪੱਛਮੀ ਵਿਚਾਰ ਹੀ ਨਹੀਂ ਸਗੋਂ ਭਾਰਤੀ ਬ੍ਰਹਿਮੰਡ ਉਤਪਤੀ ਸਿਧਾਂਤ ਵਿਚ ਵੀ ਇਸੇ ਪ੍ਰਕਾਰ ਦਰਜ ਹੈ।' ਨੀਲ ਘਾਟੀ ਦੇ ਕਈ ਪ੍ਰਦੇਸ਼ਾਂ ਵਿਚ ਵੀ ਇਹੋ ਜਿਹੇ ਵਿਚਾਰ ਪ੍ਰਚਲਤ ਹਨ। Elephantine ਵਿਚ ਮੰਨਿਆ ਜਾਂਦਾ ਹੈ ਕਿ Klwnm ਨੇ ਨੀਲ ਦਰਿਆ ਦੀ ਮਿੱਟੀ (ਚਿਕੜ ਜਾਂ ਗਾਰਾ) ਵਿੱਚੋਂ ਉਤਪਤੀ ਦਾ ਕੰਮ ਅਰੰਭਿਆ ਸੀ। ਬਹੁਤ ਸਾਰੇ ਯੂਨਾਨੀ ਵਿਚਾਰਵਾਨ ਅਤੇ ਹੋਮਰ ਵੀ ਇਸੇ ਵਿਚਾਰ ਦੇ ਧਾਰਨੀ ਹਨ ਕਿ ਰਚਨਾ ਵਿਚ ਬਹੁਤਾ ਹਿੱਸਾ ਪਾਣੀ ਦਾ ਹੀ ਹੈ। Epemenides ਅਨੁਸਾਰ ਰਚਨਾ ਦਾ ਮੂਲ ਤੱਤ ਹਵਾ ਹੈ। ਯੂਨਾਨ ਵਿਚ ਤਿੰਨ ਪ੍ਰਕਾਰ ਦੇ ਵਿਚਾਰ ਪ੍ਰਚਲਤ ਹਨ—

੧. ਜਿਹੜੇ ਕਿਸੇ ਗ਼ੈਬੀ ਸਿਧਾਂਤ ਦੇ ਧਾਰਨੀ ਹਨ।

੨. ਜਿਹੜੇ ਕਿਸੇ ਆਦਰਸ਼ਕ ਸਿਧਾਂਤ ਦੇ ਧਾਰਨੀ ਹਨ। ਇਹ ਦਿਨ ਰਾਤ ਅਤੇ ਕਿਆਮਤ ਜਿਹੇ ਵਿਚਾਰਾਂ ਵਿਚ ਯਕੀਨ ਰੱਖਦੇ ਹਨ।

੩. ਜਿਹੜੇ ਕਿਸੇ ਪਦਾਰਥਵਾਦੀ ਸਿਧਾਂਤ ਨੂੰ ਮੰਨਦੇ ਹਨ। ਇਹ ਹਵਾ ਪਾਣੀ ਆਦਿ ਨੂੰ ਸ੍ਰਿਸ਼ਟੀ ਦਾ ਮੂਲ ਮੰਨਦੇ ਹਨ।

ਇਨ੍ਹਾਂ ਤਿੰਨਾਂ ਵਿੱਚੋਂ ਅੰਤਮ ਵਿਚਾਰ ਬਹੁਤ ਠੋਸ ਤੇ ਪ੍ਰਮਾਣੀਕ ਗਿਣਿਆ ਜਾਂਦਾ ਹੈ।[੪] ਮਿਸਰ ਦੇਸ਼ ਵਿਚ ਰਚਨਾ ਬਾਰੇ ਵਿਚਾਰ ਭਾਰਤੀ ਵਿਚਾਰ ਨਾਲ ਕਾਫੀ ਮਿਲਦੇ-ਜੁਲਦੇ ਹਨ। ਉਨ੍ਹਾਂ ਅਨੁਸਾਰ ਕਰਮ ਉਸ ਨੂੰ ਮਿਲਣ ਵਾਲੀ ਦਾਤ ਜਾਂ ਜੀਅ ਦਾਨ ਦਾ ਫੈਸਲਾ ਕਰਦੇ ਹਨ। ਜਿਹੋ ਜਿਹਾ ਜੀਅ ਦਾਨ ਮਿਲਦਾ ਹੈ ਉਹ ਕਰਮਾਂ ਦੇ ਆਧਾਰ 'ਤੇ ਮਿਲਦਾ ਹੈ:

*ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ॥* *(ਪੰਨਾ ੨)*

ਇਕ ਵਾਰ ਜੀਅ ਦਾਨ ਮਿਲਣ ਉਪਰੰਤ ਆਤਮਾ ਇਕ ਤਾਂ ਆਪਣੇ ਪਿਛਲੇ ਜਨਮ ਦੇ ਕਰਮਾਂ ਨੂੰ ਭੋਗਦਾ ਹੈ, ਦੂਜੇ ਅਗਲੇ ਜਨਮ ਜਾਂ ਜੀਅ ਦਾਨ ਲਈ ਆਧਾਰ ਬਣਾਉਂਦਾ ਹੈ। ਬਾਣੀ ਵਿਚ ਤਾਂ ਇਥੋਂ ਤਕ ਵੀ ਅੰਕਿਤ ਹੈ ਕਿ ਅੰਤ ਕਾਲ ਵੇਲੇ ਜਿਹੋ ਜਿਹੀ ਭਾਵਨਾ ਜੀਵ ਆਤਮਾ ਦੇ ਮਨ ਵਿਚ ਵਿਚਰ ਰਹੀ ਹੁੰਦੀ ਹੈ ਉਸ ਪ੍ਰਕਾਰ ਦਾ ਅਗਲਾ ਜਨਮ ਮਿਲ ਜਾਂਦਾ ਹੈ। ਭਾਵ ਅੰਤ ਕਾਲ ਵੇਲੇ ਜੇ ਮਨੁੱਖ ਦੇ ਮਨ ਵਿਚ ਇਹ ਲਾਲਸਾ ਰਹਿ ਜਾਵੇ ਕਿ ਉਸ ਕੋਲ ਏਨਾ ਧਨ ਸੀ, ਮੈਂ ਸਭ ਛੱਡ ਕੇ ਜਾ ਰਿਹਾ ਹਾਂ। ਅਜਿਹੀ ਭਾਵਨਾ ਨਾਲ ਅਗਲਾ ਜਨਮ ਸੱਪ ਦਾ ਮਿਲਦਾ ਹੈ ਜੋ ਹਰ ਵੇਲੇ ਆਪਣੇ ਅੰਦਰਲੀ ਅੱਗ ਦੇ ਸੇਕ ਵਿਚ ਹੀ ਸੜਦਾ ਰਹਿੰਦਾ ਹੈ:

*ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥*
*ਸਰਪ ਜੋਨਿ ਵਲਿ ਵਲਿ ਅਉਤਰੈ॥* *(ਪੰਨਾ ੫੨੬)*

ਸੋ ਕਰਮਾਂ ਅਨੁਸਾਰ ਇਸ ਸ੍ਰਿਸ਼ਟੀ ਦੀ ਰਚਨਾ ਹੁੰਦੀ ਹੈ। ਜੋ ਕੁਝ ਵੀ ਸਾਨੂੰ ਦਿੱਸਦਾ ਹੈ ਉਹ ਕੁਝ ਕਰਮਾਂ ਅਨੁਸਾਰ ਹੀ ਹੈ:

*ਜੇਤੀ ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ॥* *(ਪੰਨਾ ੨)*

ਇਸ ਬ੍ਰਹਿਮੰਡ ਵਿਚ ਹੋ ਰਹੀ ਹਰ ਹਰਕਤ ਦਾ ਉਸ ਨੂੰ ਗਿਆਨ ਅਤੇ ਅਹਿਸਾਸ ਹੈ ਅਤੇ ਉਸ ਦੇ ਹੁਕਮ ਵਿਚ ਹੋ ਰਿਹਾ ਹੈ:

*ਜਿਵ ਜਿਵ ਹੁਕਮੁ ਤਿਵੈ ਤਿਵ ਕਾਰ॥* *(ਪੰਨਾ ੮)*

ਪੁਰਸ਼ (Primal spirit) ਅਤੇ ਮੂਲ ਤੱਤੂ (Primal element) ਆਦਿ ਕਾਲ ਤੋਂ ਅਲਿਪਤ ਹਾਲਤ ਵਿਚ ਵਿਚਰਦੇ ਰਹਿੰਦੇ ਹਨ। ਪੁਰਸ਼ ਨੇ ਚਾਹਿਆ ਕਿ ਰਚਨਾ ਕੀਤੀ ਜਾਵੇ ਤਾਂ ਉਸ ਨੇ ਰਚਨਾ ਰਚ ਦਿੱਤੀ। ਕਿਸੇ ਨੇ ਸੱਚ ਹੀ ਤੇ ਕਿਹਾ ਹੈ ਕਿ—

*ਆਪਣਾ ਰੂਪ ਵਿਖਾਲਣ ਖਾਤਰ, ਰੱਬ ਨੇ ਹੁਸਨ ਬਣਾਇਆ।*

ਭਾਵ ਜੋ ਕੁਝ ਵੀ ਅਸੀਂ ਵੇਖਦੇ ਹਾਂ ਸਭ ਕੁਝ ਪ੍ਰਭੂ-ਪਰਮਾਤਮਾ ਨੇ ਆਪਣੇ ਨਿਜ ਦਾ ਵੀ ਵਿਖਾਵਾ ਕੀਤਾ ਹੈ। ਇਸ ਦੁਨੀਆਂ ਦੀ ਵਚਿੱਤਰ ਖੇਡ ਉਸ ਦੀ ਆਪਣੀ ਬਣਾਈ ਹੋਈ ਹੈ ਤੇ ਇਸ ਦਾ ਕਰਤਾ ਉਹ ਆਪ ਹੈ। ਇਸ ਰਚਨਾ ਕਰਨ ਵੇਲੇ ਉਹ ਕਿਸੇ ਦੂਜੇ ਦੀ ਸਹਾਇਤਾ ਜਾਂ ਸਲਾਹ ਨਹੀਂ ਲੈਂਦਾ। ਜੋ ਕੁਝ ਵੀ ਹੁੰਦਾ ਹੈ, ਉਸ ਦੇ ਆਪਣੇ ਹੁਕਮ ਵਿਚ ਹੁੰਦਾ ਹੈ, ਬਿਨਾਂ ਕਿਸੇ ਵਿਤਕਰੇ ਜਾਂ ਲਿਹਾਜ਼ ਦੇ ਉਹ ਆਪਣੀ ਇਸ ਖੇਡ ਨੂੰ ਚਲਾ ਰਿਹਾ ਹੈ। ਜਿਸ ਪ੍ਰਕਾਰ ਦੀ ਰਚਨਾ ਉਹ ਚਾਹੁੰਦਾ ਹੈ, ਕਰ ਲੈਂਦਾ ਹੈ:

*ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ॥*
*ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ॥* *(ਪੰਨਾ ੧)*

ਇਹ ਅਕਾਰ-ਪ੍ਰਕਾਰ ਸਭ ਕੁਝ ਉਸ ਦੇ ਭਾਣੇ ਅੰਦਰ ਹੁੰਦਾ ਹੈ। ਉਸ ਦੇ ਹੁਕਮ

ਤੋਂ ਬਾਹਰ ਇਸ ਸੰਸਾਰ ਉੱਤੇ ਕੋਈ ਹਿਲਜੁਲ ਨਹੀਂ ਹੋ ਸਕਦੀ। ਉਸ ਦਾ ਹੁਕਮ ਕੀ ਹੈ ਅਤੇ ਕਿਹੋ ਜਿਹਾ ਹੈ। ਕਥਨੀ ਪੂਰਨ ਭਾਵੇਂ ਪ੍ਰਗਟਾ ਨਹੀਂ ਸਕਦੀ। ਪਰ ਹਾਂ, ਇਸ ਵਿਚ ਇਕ ਗੱਲ ਜ਼ਰੂਰ ਹੈ ਕਿ ਕਰਮ ਉਸ ਨੂੰ ਆਧਾਰਸ਼ਿਲਾ ਦੇਂਦੇ ਹਨ। ਜਦੋਂ ਉਹ ਚਾਹੁੰਦਾ ਹੈ ਤਾਂ ਕਿਸੇ ਨੂੰ ਜੀਅ ਦਾਨ ਦੇ ਦਿੰਦਾ ਹੈ ਤੇ ਜਦੋਂ ਠੀਕ ਸਮਝੇ ਵਾਪਸ ਲੈ ਲੈਂਦਾ ਹੈ। ਕੋਈ ਆਦਮੀ ਉਸ ਦੇ ਇਸ ਹੁਕਮ ਤੋਂ ਬਾਹਰ ਹੋ ਕੇ ਉਲੰਘਣਾ ਨਹੀਂ ਕਰ ਸਕਦਾ। ਉਹ ਹਰ ਪ੍ਰਕਾਰ ਦੀਆਂ ਦਾਤਾਂ ਦੇਣ ਵਾਲਾ ਹੈ। ਪਰ ਇਹ ਦਾਤ ਬਿਨਾਂ ਕਿਸੇ ਆਧਾਰ ਤੋਂ ਹੀ ਨਹੀਂ ਮਿਲ ਜਾਂਦੀ। ਇਸ ਬਖਸ਼ਿਸ਼ ਵਿਚ ਜਿਵੇਂ ਕਿ ਉੱਪਰ ਕਿਹਾ ਗਿਆ ਹੈ ਜੀਵ ਦੇ ਆਪਣੇ:

*ਵੇਖੈ ਵਿਗਸੈ ਕਰਿ ਵੀਚਾਰੁ॥* *(ਪੰਨਾ ੮)*

ਉਹ ਆਪਣੀ ਇਸ ਖੇਡ ਨੂੰ ਵੇਖ ਰਿਹਾ ਹੈ ਅਤੇ ਵਿਗਸਦਾ ਹੈ। ਇਹ ਜੀਵ ਆਤਮਾ ਮੋਹ-ਮਾਇਆ ਦੇ ਜਾਲ ਵਿਚ ਏਨੀ ਖਪਤ ਹੋ ਚੁੱਕੀ ਹੈ ਕਿ ਉਸ ਨੂੰ ਆਪਣੇ ਕਰਤਾ ਦੀ ਸੂਝ-ਬੂਝ ਵੀ ਨਹੀਂ ਰਹੀ। ਉਹ ਹਉਮੈ ਦੀ ਮੈਲ ਵਿਚ ਗ੍ਰਸ ਕੇ ਆਪਣੇ ਰਚਨਹਾਰ ਤੋਂ ਦੂਰ ਹੁੰਦੀ ਜਾ ਰਹੀ ਹੈ। ਜਦੋਂ ਤਕ ਇਹ ਹਉਮੈ ਜੀਵ ਆਤਮਾ ਦੇ ਅੰਦਰ ਉਜਾਗਰ ਰਹਿੰਦੀ ਹੈ ਉਸ ਵੇਲੇ ਤਕ ਉਹ ਜਨਮ-ਮਰਨ ਦੇ ਚੱਕਰ ਵਿਚ ਘੁੰਮਦੀ-ਫਿਰਦੀ ਰਹਿੰਦੀ ਹੈ। ਸਿੱਧਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਜਦੋਂ ਇਸ ਸੰਸਾਰ ਵਿਚਲੀ ਉਤਪਤੀ ਤੇ ਵਿਕਾਸ ਦਾ ਕਾਰਨ ਪੁੱਛਿਆ ਤਾਂ ਗੁਰੂ ਸਾਹਿਬ ਨੇ ਉੱਤਰ ਦਿੱਤਾ :

*ਕਿਤੁ ਕਿਤੁ ਬਿਧਿ ਜਗੁ ਉਪਜੈ ਪੁਰਖਾ ਕਿਤੁ ਕਿਤੁ ਦੁਖਿ ਬਿਨਸਿ ਜਾਈ॥*
*ਹਉਮੈ ਵਿਚਿ ਜਗੁ ਉਪਜੈ ਪੁਰਖਾ ਨਾਮਿ ਵਿਸਰਿਐ ਦੁਖੁ ਪਾਈ॥* *(ਪੰਨਾ ੯੪੬)*

ਭਾਵ ਇਹ ਹਉਮੈ ਦੀ ਦੁਬਿਧਾ ਜੀਵ-ਆਤਮਾ ਨੂੰ ਗਲਤ ਰਾਹ 'ਤੇ ਪਾਉਂਦੀ ਹੈ ਅਤੇ ਇਸੇ ਲਈ ਇਸ ਸੰਸਾਰ ਉੱਤੇ ਉਸ ਲਈ ਦੁੱਖਾਂ-ਕਲੇਸ਼ਾਂ ਦੇ ਅੰਬਾਰ ਉਸਰਦੇ ਹਨ। ਪਰ ਜਦੋਂ ਇਹ ਹਉਮੈ ਦਾ ਪਰਦਾ ਅੱਖਾਂ ਅੱਗੋਂ ਹਟ ਜਾਂਦਾ ਹੈ ਅਤੇ ਜੀਵ ਆਤਮਾ ਪਰਮ ਤੱਤ ਦੀ ਪਛਾਣ ਕਰ ਲੈਂਦੀ ਹੈ ਅਤੇ ਉਸ ਦੀ ਹੋਂਦ ਦਾ ਸਾਪੇਖਕ ਦ੍ਰਿਸ਼ ਤੇ ਕ੍ਰਿਸ਼ਮਾ ਵੇਖਣ ਲੱਗ ਪੈਂਦੀ ਹੈ। ਉਸ ਵੇਲੇ ਉਸ ਲਈ ਇਸ ਸੰਸਾਰ ਦੀ ਜੜ੍ਹ ਤੇ ਚੇਤੰਨ ਦੋਵੇਂ ਹੀ ਇਕ ਰੂਪ ਹੋਏ ਦਿੱਸ ਆਉਂਦੇ ਹਨ। ਸਭ ਕੁਝ ਵਿਚ ਉਸੇ ਦਾ ਝਲਕਾਰਾ ਦਿੱਸ ਆਉਂਦਾ ਹੈ:

*ਗੁਰਮੁਖਿ ਹੋਵੈ ਸੁ ਗਿਆਨੁ ਤਤੁ ਬੀਚਾਰੈ ਹਉਮੈ ਸਬਦਿ ਜਲਾਏ॥*
*ਤਨੁ ਮਨੁ ਨਿਰਮਲੁ ਨਿਰਮਲ ਬਾਣੀ ਸਾਚੈ ਰਹੈ ਸਮਾਏ॥* *(ਪੰਨਾ ੯੪੬)*

ਭਾਵ ਇਸ ਹਉਮੈ ਸਦਕਾ ਹੀ ਜੀਵਾਂ ਅੰਦਰ ਭਿੰਨਤਾ ਆ ਗਈ ਹੈ ਅਤੇ ਇਸੇ ਲਈ ਜੀਵ-ਆਤਮਾ ਪਰਮ-ਆਤਮਾ ਤੋਂ ਵਿਛੋੜੀ ਹੋਈ ਵਿਚਰਦੀ ਹੈ। ਜੀਵ ਦਾ ਅਸਲੀ ਮੁਦਾਅ ਪ੍ਰਭੂ ਨਾਲ ਇਕਮਿਕਤਾ ਪ੍ਰਾਪਤ ਕਰਨੀ ਹੈ। ਇਸ ਸੰਸਾਰ ਦੀ ਕਾਰ

ਪ੍ਰਭੂ ਨਾਲ ਸੰਜੋਗ ਤੇ ਵਿਜੋਗ ਵਿਚ ਹੀ ਬੰਨ੍ਹੀ ਹੋਈ ਚੱਲ ਰਹੀ ਹੈ:

*ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ॥* *(ਪੰਨਾ ੬)*

ਇਸ ਸੰਜੋਗ ਤੇ ਵਿਜੋਗ ਦੀ ਲੜੀ ਵਿਚ ਇਹ ਸਾਰੀ ਰਚਨਾ ਲੜੀਬੱਧ ਹੈ ਅਤੇ ਇਸ ਰਚਨਾ ਦੀ ਹਰ ਸ਼ੈਅ ਕਿਸੇ ਅੰਤ ਵੱਲ ਨੂੰ ਵਧ ਰਹੀ ਹੈ ਅਤੇ ਪ੍ਰਭੂ ਨੂੰ ਸੰਜੋਗ ਪ੍ਰਾਪਤ ਕਰਨ ਲਈ ਤਤਪਰ ਤੇ ਜਤਨਸ਼ੀਲ ਹੈ। ਇਹ ਜੀਵ ਤੰਤ, ਤਾਰੇ ਤੇ ਅਕਾਸ਼ ਮੰਡਲ ਵਿਚਲੀ ਹਰ ਸ਼ੈਅ ਵਿਜੋਗ ਵਿਚ ਤੜਪ ਰਹੀ ਹੈ।

ਪਰ ਕੀ ਕੋਈ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਇਹ ਰਚਨਾ ਕਿੰਨੀ ਕੁ ਹੈ। ਇਸ ਦਾ ਕਿਸੇ ਕੋਲ ਕੋਈ ਹਿਸਾਬ-ਕਿਤਾਬ ਨਹੀਂ। ਇਹ ਰਚਨਾ ਅਣਗਿਣਤ ਹੈ, ਬੇਅੰਤ ਹੈ। ਇਸ ਦਾ ਕੋਈ ਅੰਤ ਨਹੀਂ ਪਾਇਆ ਜਾ ਸਕਦਾ:

*ਅੰਤੁ ਨ ਜਾਪੈ ਕੀਤਾ ਆਕਾਰੁ॥* *(ਪੰਨਾ ੫)*

ਭਾਵੇਂ ਕਈ ਧਰਮਾਂ ਵਿਚ ਇਸ ਅਕਾਰ ਦੀ ਗਿਣਤੀ ਵੀ ਕਰਕੇ ਦੱਸੀ ਜਾਂਦੀ ਹੈ ਪਰ ਗੁਰਮਤਿ ਵਿਚ ਇਸ ਪ੍ਰਕਾਰ ਦੀ ਕਿਸੇ ਗਿਣਤੀ-ਮਿਣਤੀ ਨੂੰ ਪ੍ਰਮਾਣੀਕਤਾ ਪ੍ਰਾਪਤ ਨਹੀਂ ਹੈ। ਇਸਲਾਮ ਇਸ ਗੱਲ ਦਾ ਧਾਰਨੀ ਹੈ ਕਿ ਇਸ ਰਚਨਾ ਵਿਚ ਸੱਤ ਆਕਾਸ਼ ਹਨ ਅਤੇ ਸੱਤ ਪਾਤਾਲ ਪਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਕਥਨ ਅਨੁਸਾਰ ਇਹ ਪਾਤਾਲ ਤੇ ਆਕਾਸ਼ ਅਣਗਿਣਤ ਹਨ। ਇਨ੍ਹਾਂ ਦਾ ਅੰਦਾਜ਼ਾ ਲਾਉਣਾ ਐਵੇਂ ਫਾਲਤੂ ਦਾ ਢੌਂਗ ਹੈ:

*ਪਾਤਾਲਾ ਪਾਤਾਲ ਲਖ ਆਗਾਸਾ ਆਗਾਸ॥* *(ਪੰਨਾ ੫)*

ਅੱਜ ਦੀ ਵਿਗਿਆਨਕ ਖੋਜ ਨੇ ਇਸ ਗੱਲ ਦੀ ਪੁਸ਼ਟੀ ਕਰ ਦਿੱਤੀ ਹੈ ਕਿ ਇਹ ਤਾਰਾ ਮੰਡਲ ਏਨਾ ਵਿਸ਼ਾਲ ਤੇ ਵਚਿੱਤਰ ਹੈ ਕਿ ਕੋਈ ਵੀ ਵਿਗਿਆਨਕ ਯੰਤਰ ਇਨ੍ਹਾਂ ਦੀ ਗਿਣਤੀ-ਮਿਣਤੀ ਕਰਨ ਵਿਚ ਸਫਲ ਨਹੀਂ ਹੋ ਸਕਿਆ। ਕਈ ਤਾਰੇ ਭੂਮੀ ਤੋਂ ਏਨੇ ਦੂਰ ਹਨ ਕਿ ਅਸਚਰਜਤਾ ਹੋ ਆਉਂਦੀ ਹੈ। ਵਿਗਿਆਨਕ ਤੱਤ ਹੈ ਕਿ ਜੋ ਚਾਨਣ ਦੀ ਲੋਅ (Light Ray) ੧੮੬੦੦੦ ਮੀਲ ਪ੍ਰਤੀ ਸੈਕਿੰਟ ਚਲੇ ਤਾਂ ਕਈ ਤਾਰਿਆਂ ਦੀ ਲੋਅ ਸਾਡੇ ਤਕ ਪੁੱਜਣ ਵਿਚ ੧੦੦੦੦ ਸਾਲ (ਜਿਨ੍ਹਾਂ ਨੂੰ ਚਾਨਣ ਸਾਲ Light year ਕਿਹਾ ਜਾਂਦਾ ਹੈ) ਲੱਗ ਜਾਂਦੇ ਹਨ।

ਤਾਰੇ ਇਸ ਤੋਂ ਵੀ ਅੱਗੇ ਹਨ ਜਿਨ੍ਹਾਂ ਦੀ ਦੂਰੀ ਅਤੇ ਅਕਾਰ ਦੀ ਵਡਿੱਤਣ ਨੂੰ ਵਿਗਿਆਨ ਦਾ ਕੋਈ ਵੀ ਯੰਤਰ ਮਾਪ ਸਕਣ ਵਿਚ ਸਫਲ ਨਹੀਂ ਹੈ। ਇਸੇ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਹੇ ਪ੍ਰਭੂ! ਤੇਰੀ ਰਚਨਾ ਦਾ ਅੰਤ ਨਹੀਂ ਲਿਖਿਆ ਜਾ ਸਕਦਾ।

ਇਸ ਰਚਨਾ ਦੀ ਵਚਿੱਤ੍ਰਤਾ ਤੇ ਵਿਲੱਖਣਤਾ ਬਾਰੇ ਗੁਰੂ ਸਾਹਿਬ ਨੇ ਫ਼ਰਮਾਇਆ ਕਿ ਇਸ ਰਚਨਾ ਦੇ ਦੋ ਵੱਡੇ ਪੱਖ ਹਨ— ਚੰਗਾ ਤੇ ਮੰਦਾ। ਦੋਵੇਂ ਪ੍ਰਕਾਰ ਦੀ ਰਚਨਾ ਕਰਨ ਵਾਲਾ ਉਹ ਪ੍ਰਭੂ ਆਪ ਹੈ। ਜੋਗ ਮਤ ਅਨੁਸਾਰ ਇਸ ਸੰਸਾਰ ਦੀ ਉਪਰੋਕਤ

ਦੋਵੇਂ ਪ੍ਰਕਾਰ ਦੀ ਰਚਨਾ ਕਰਨ ਵਾਲੇ ਦੋ ਵੱਖੋ-ਵੱਖਰੇ ਰੱਬ ਹਨ। ਇਕ ਰੱਬ ਆਪ ਹੈ। ਉਹ ਸਾਰੀ ਚੰਗੀ ਰਚਨਾ ਰਚਦਾ ਹੈ। ਦੂਜੇ ਪਾਸੇ ਸ਼ੈਤਾਨ (Satan) ਹੈ ਜੋ ਉਨੀਂ ਹੀ ਜਾਂ ਕਈ ਵਾਰ ਘੱਟ ਜਾਂ ਵੱਧ, ਭੈੜੀ ਜਾਂ ਮੰਦੀ ਰਚਨਾ ਰਚਦਾ ਹੈ। ਉਸ ਦਾ ਕੰਮ ਸਦਾ ਹੀ ਚੰਗੇਰੇ ਪੱਖ ਨੂੰ ਭੈੜੇ ਵਿਚ ਬਦਲਣਾ ਜਾਂ ਮੰਦੀਆਂ ਬਿਰਤੀਆਂ ਪੈਦਾ ਕਰ ਕੇ ਚੰਗਿਆਂ ਨੂੰ ਮੰਦੇ ਬਣਾਉਣਾ ਹੈ। ਪਰ ਗੁਰਮਤਿ ਇਸ ਸਿਧਾਂਤ ਦੇ ਬਿਲਕੁਲ ਉਲਟ ਹੈ। ਉਹ ਇਸ ਸਾਰੀ ਰਚਨਾ ਨੂੰ ਇੱਕੋ ਪ੍ਰਭੂ ਦੀ ਮੰਨਦਾ ਹੈ। ਇਸ ਮਾਇਆ ਦੇ ਪਸਾਰੇ ਦਾ ਹਰ ਅੰਸ਼ ਉਸ ਪ੍ਰਭੂ ਦਾ ਆਪਣਾ ਸਾਜਿਆ ਹੋਇਆ ਹੈ:

*ਇਹ ਮਾਇਆ ਤਾਕੀ ਕੀਤੀ ਹੋਇ॥*
*ਵਲੁ ਅਵਲੁ ਸਭਿ ਤਿਸ ਤੇ ਹੋਇ॥*

ਇਸ ਰਚਨਾ ਵਿਚ ਕੀ ਕੁਝ ਦਰਜ ਹੈ? ਭਾਵ ਕਿਹੋ ਜਿਹੀ ਰਚਨਾ ਹੈ? ਅਸੰਖਾਂ ਦੀ ਗਿਣਤੀ ਵਿਚ ਜੀਵ ਆਤਮਾਵਾਂ ਲਿਵ-ਲੀਨ ਹਨ:

*ਅਸੰਖ ਜਪ ਅਸੰਖ ਭਾਉ॥*
*ਅਸੰਖ ਪੂਜਾ ਅਸੰਖ ਤਪ ਤਾਉ॥*
*ਅਸੰਖ ਗਰੰਥ ਮੁਖਿ ਵੇਦ ਪਾਠ॥*
*ਅਸੰਖ ਜੋਗ ਮਨਿ ਰਹਹਿ ਉਦਾਸ॥*
*ਅਸੰਖ ਭਗਤ ਗੁਣ ਗਿਆਨ ਵੀਚਾਰ॥*
*ਅਸੰਖ ਸਤੀ ਅਸੰਖ ਦਾਤਾਰ॥*
*ਅਸੰਖ ਸੂਰ ਮੁਹ ਭਖ ਸਾਰ॥*
*ਅਸੰਖ ਮੋਨਿ ਲਿਵ ਲਾਇ ਤਾਰ॥* *(ਪੰਨਾ ੩-੪)*

ਭਾਵ ਅਸੰਖਾਂ ਹੀ ਜਪੀ, ਪ੍ਰੇਮੀ, ਤਪੀ, ਮਨੀ, ਹਠੀ, ਜੋਗੀ, ਉਦਾਸੀ, ਭਗਤ, ਗਿਆਨਵਾਨ, ਜਤੀ ਸਤੀ, ਜੋਧੇ ਤੇ ਮਹਾਂਬਲੀ ਸੂਰਮੇ ਉਸ ਦੀ ਉਸਤਤਿ ਵਿਚ ਨਿਰੰਤਰ ਲਿਵਲੀਨ ਹਨ ਅਤੇ ਆਪਣੇ ਟੁੱਟ ਚੁੱਕੇ ਸ੍ਰੋਤ ਨਾਲ ਮੁੜ ਸੰਜੋਗ ਪ੍ਰਾਪਤ ਕਰਨ ਲਈ ਤਤਪਰ ਹਨ। ਇਹ ਇਸ ਰਚਨਾ ਦਾ ਸੋਹਜ ਪੱਖ ਹੈ। ਇਸ ਦਾ ਕੋਹਜ ਪੱਖ ਵੀ ਉਸੇ ਪ੍ਰਕਾਰ ਅੰਕਿਤ ਕੀਤਾ ਗਿਆ ਹੈ:

*ਅਸੰਖ ਮੂਰਖ ਅੰਧ ਘੋਰ॥*
*ਅਸੰਖ ਚੋਰ ਹਰਾਮਖੋਰ॥*
*ਅਸੰਖ ਅਮਰ ਕਰਿ ਜਾਹਿ ਜੋਰ॥*
*ਅਸੰਖ ਗਲਵਢ ਹਤਿਆ ਕਮਾਹਿ॥*
*ਅਸੰਖ ਪਾਪੀ ਪਾਪੁ ਕਰਿ ਜਾਹਿ॥*
*ਅਸੰਖ ਕੂੜਿਆਰ ਕੂੜੇ ਫਿਰਾਹਿ॥*
*ਅਸੰਖ ਮਲੇਛ ਮਲੁ ਭਖਿ ਖਾਹਿ॥*

*ਅਸੰਖ ਨਿੰਦਕ ਸਿਰਿ ਕਰਹਿ ਭਾਰੁ॥*
*ਨਾਨਕੁ ਨੀਚੁ ਕਹੈ ਵੀਚਾਰੁ॥* (ਪੰਨਾ ੪)

ਅਸੰਖਾਂ ਹੀ ਚੋਰ, ਮੂਰਖ, ਠੱਗ, ਧੋਖੇਬਾਜ਼, ਪਾਪੀ, ਹਤਿਆਰੇ ਤੇ ਹੋਰ ਕਈ ਪ੍ਰਕਾਰ ਦੇ ਭੈੜ ਕਰਨ ਵਾਲੇ ਵੀ ਇਸੇ ਰਚਨਾ ਵਿਚ ਹੀ ਅੰਕਿਤ ਹਨ ਅਤੇ ਇਸ ਦੇ ਕੋਹਜ ਪੱਖ ਦੀ ਵਿਲੱਖਣਤਾ ਦੇ ਪ੍ਰਤੀਕ ਹਨ ਪਰ ਸਾਰੇ ਹੀ ਇਹ ਵੀ ਇੱਕ ਹੁਕਮ ਵਿਚ ਬੱਧੇ ਹੋਏ ਹਨ। ਉਹ ਹੈ ਉਸ ਪ੍ਰਭੂ ਦਾ ਅਟੱਲ ਹੁਕਮ ਜੋ ਉਨ੍ਹਾਂ ਨੂੰ ਇਸ ਸੰਸਾਰ 'ਤੇ ਭੇਜਦਾ ਹੈ ਤੇ ਠੀਕ ਸਮਾਂ ਪੁੱਜਣ 'ਤੇ ਵਾਪਸ ਲੈ ਟੁਰਦਾ ਹੈ। ਹਰ ਇਕ ਲਈ ਇਹ ਦੋਵੇਂ ਸਮੇਂ ਨਿਸ਼ਚਿਤ ਤੇ ਅਟੱਲ ਹਨ, ਇਸ ਵਿਚ ਕਿਸੇ ਪ੍ਰਕਾਰ ਦੀ ਉਕਤਾਈ ਜਾਂ ਉਲੰਘਣਾ ਨਹੀਂ ਹੋ ਸਕਦੀ।

ਇਥੇ ਹੀ ਬਸ ਨਹੀਂ ਹੋ ਜਾਂਦੀ ਇਹ ਤਾਂ ਮਨੁੱਖੀ ਪੱਧਰ ਦੀ ਗੱਲ ਸੀ। ਪਰ ਬ੍ਰਹਿਮੰਡ ਤਾਂ ਬਹੁਤ ਵਿਸ਼ਾਲ ਹੈ। ਇਸ ਵਿਚ ਮਨੁੱਖ ਤੇ ਪਸ਼ੂਆਂ ਤੋਂ ਉਪਰੰਤ ਹੋਰ ਵੀ ਵਸਤਾਂ ਹਨ। ਉਨ੍ਹਾਂ ਦਾ ਵਰਣਨ ਕਰਨ ਵਿਚ ਗੁਰੂ ਸਾਹਿਬ ਨੇ ਆਪਣੀ ਬਹੁਪੱਖੀ ਗਿਆਨਵਾਨ ਅਤੇ ਸੰਪੂਰਨ ਸੂਝ-ਬੂਝ ਤੋਂ ਕੰਮ ਲਿਆ ਹੈ।

*ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ ਮਹੇਸ॥*
*ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ॥*
*ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ॥*
*ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ॥*
*ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ॥*
*ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦ॥*
*ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ॥*
*ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ॥* (ਪੰਨਾ ੭)

ਭਾਵ ਅਣਗਿਣਤ ਪਉਣ ਪਾਣੀ ਤੇ ਅਗਨੀਆਂ ਹਨ, ਕਈ ਕਿਸ਼ਨ ਮਹੇਸ਼ ਤੇ ਬ੍ਰਹਮੇ ਵੱਖੋ-ਵੱਖਰੇ ਰੂਪਾਂ ਰੰਗਾਂ ਵਿਚ ਰਚਨਾ ਰਚ ਰਹੇ ਹਨ। ਪਹਾੜ, ਚੰਦ, ਸੂਰਜ, ਕਰਮ ਭੂਮੀਆਂ, ਖਾਣੀਆਂ, ਬਾਣੀਆਂ, ਸਿਧ, ਬੁਧ, ਨਾਥ, ਜਤੀ, ਜੋਗੀ, ਦੇਵੀਆਂ, ਦੇਵਤੇ, ਰਿਧੀਆਂ, ਸਿਧੀਆਂ, ਰਾਖਸ਼ ਤੇ ਦੈਂਤ ਆਦਿ ਇਸ ਰਚਨਾ ਵਿਚ ਸੰਮਿਲਤ ਉਸ ਰਚਨਹਾਰ ਪ੍ਰਭੂ ਦੀ ਉਸਤਤੀ ਕਰ ਰਹੇ ਹਨ ਅਤੇ ਵਿੱਛੜੇ ਹੋਏ ਆਤਮ ਤੱਤ ਨੂੰ ਫੇਰ ਪ੍ਰਾਪਤ ਕਰਨ ਦੇ ਉਪਰਾਲੇ ਕਰ ਰਹੇ ਹਨ।

ਸੋ ਇਸ ਵਿਸ਼ਾਲ, ਬਹੁ-ਪੱਖੀ ਤੇ ਬਹੁ-ਭਾਂਤਨੀ ਰਚਨਾ ਦੀ ਸੰਚਾਲਕ ਸ਼ਕਤੀ ਕੀ ਹੈ? ਕਹਿਣ ਤੋਂ ਭਾਵ ਹੈ ਕਿ ਇਸ ਸਭ ਕੁਝ ਨੂੰ ਕਿਸ ਸ਼ਕਤੀ ਨੇ ਲੜੀਬੱਧ ਕਰ ਕੇ ਇਸ ਕਾਰਜ ਨੂੰ ਚਾਲੂ ਰੱਖਿਆ ਹੋਇਆ ਹੈ। ਜਾਂ ਕਈ ਵਾਰ ਇਹ ਵੀ ਸੁਆਲ ਉੱਠਦਾ ਹੈ ਕਿ ਸਾਡੀ ਇਸ ਧਰਤੀ ਨੂੰ ਕਿਹੜੀ ਚੀਜ਼ ਆਪਣੇ ਆਸਰੇ 'ਤੇ ਲਈ

ਖੜ੍ਹੀ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਸੇ ਪ੍ਰਕਾਰ ਦਾ ਕੋਈ ਵੀ ਧੁੰਦਲਾ ਵਿਚਾਰ ਆਪਣੇ ਅਨੁਯਾਈਆਂ ਨੂੰ ਕਦੀ ਨਹੀਂ ਦਿੱਤਾ। ਉਹ ਅਜਿਹੇ ਖੋਜੀ ਸਨ ਜਿਨ੍ਹਾਂ ਨੇ ਕਦੀ ਵੀ ਆਪਣੇ ਵਿਚਾਰ ਉਹ ਨਹੀਂ ਅਪਣਾਏ ਜਿਨ੍ਹਾਂ ਦੀ ਸਚਾਈ ਨੂੰ ਵੰਗਾਰਿਆ ਜਾ ਸਕੇ। ਉਨ੍ਹਾਂ ਅਨੁਸਾਰ ਸਾਡੀ ਧਰਤੀ ਜਾਂ ਹੋਰ ਧਰਤੀਆਂ ਦਾ ਆਸਰਾ ਉਨ੍ਹਾਂ ਵਿਚਲੀ ਸਤੱਤਾ (Eternal and ultimate force) ਹੈ। ਜਿਸ ਨੂੰ ਕਿ ਪਦਾਰਥਵਾਦੀ ਵਿਗਿਆਨੀ ਇਕ ਦੂਜੇ ਵਿਚਲੀ ਕਸ਼ਸ਼ ਦਾ ਨਾਂ ਦਿੰਦੇ ਹਨ। ਸੋ ਇਸ ਬ੍ਰਹਿਮੰਡ ਨੂੰ ਥੰਮ੍ਹ ਕੇ ਰੱਖਣ ਵਾਲੀ ਸ਼ਕਤੀ ਹੈ।

*ਧੌਲੁ ਧਰਮੁ ਦਇਆ ਕਾ ਪੂਤੁ॥ ਸੰਤੋਖੁ ਥਾਪਿ ਰਖਿਆ ਜਿਨਿ ਸੂਤਿ॥*
*ਜੇ ਕੋ ਬੁਝੈ ਹੋਵੈ ਸਚਿਆਰੁ॥ ਧਵਲੈ ਉਪਰਿ ਕੇਤਾ ਭਾਰੁ॥*
*ਧਰਤੀ ਹੋਰੁ ਪਰੈ ਹੋਰੁ ਹੋਰੁ॥ ਤਿਸ ਤੇ ਭਾਰੁ ਤਲੈ ਕਵਣੁ ਜੋਰੁ॥* *(ਪੰਨਾ ੩)*

ਇਸ ਧਰਤੀ ਨੂੰ ਧਰਮ ਰੂਪੀ ਬੈਲ ਥੰਮ੍ਹ ਕੇ ਖਲੋਤਾ ਹੋਇਆ ਹੈ। ਇਹ ਜੋ ਕੁਝ ਸਾਨੂੰ ਦਿੱਸਦਾ ਹੈ ਸਾਰਾ ਹੀ ਉਸ ਪ੍ਰਭੂ ਦੇ ਇੱਕੋ ਹੀ ਸ਼ਬਦ ਦਾ ਸਦਕਾ ਹੋਂਦ ਵਿਚ ਆਇਆ ਹੈ:

*ਕੀਤਾ ਪਸਾਉ ਏਕੋ ਕਵਾਉ॥*
*ਤਿਸ ਤੇ ਹੋਏ ਲਖ ਦਰੀਆਉ॥* *(ਪੰਨਾ ੩)*

ਇਸ ਦਾ ਭਾਵ ਇਹ ਹੈ ਕਿ ਪਸਾਰਾ ਉਸ ਦੀ ਇੱਕੋ ਹੀ ਮਿਹਰ ਦੀ ਨਜ਼ਰ ਸਦਕਾ ਹੋਇਆ ਹੈ ਇਹ ਜੋ ਕੁਝ ਸਾਨੂੰ ਦਿੱਸਦਾ ਹੈ ਇਹ ਤਾਂ ਇਕ ਕਿਣਕਾ ਹੈ ਉਸ ਸਾਰੀ ਰਚਨਾ ਦਾ।

ਦਰਿਆ ਵਿਚ ਇਕ ਬੂੰਦ ਹੈ। ਤਾਰਾ-ਵਿਗਿਆਨਕ ਦੀ ਨਵੀਂ ਖੋਜ ਇਸ ਗੱਲ ਦੀ ਪੁਸ਼ਟੀ ਭਲੀ-ਭਾਂਤ ਕਰਦੀ ਹੈ। ਕਹਿਕਸ਼ਾਂ (Milky Way, The silver River in Chinese conception) ਜਿਸ ਨੂੰ ਅਸੀਂ 'ਗਊਆਂ ਦਾ ਰਸਤਾ' ਵੀ ਕਹਿੰਦੇ ਹਾਂ— ਅਣਗਿਣਤ ਤਾਰਿਆਂ ਦੇ ਝੁੰਡਾਂ ਦਾ ਬਣਿਆ ਹੋਇਆ ਹੈ। ਵਿਗਿਆਨੀ ਇਸ ਦਾ ਪੂਰਾ-ਪੂਰਾ ਪਤਾ ਲਾਉਣ ਲਈ ਹਰ ਯਤਨ ਕਰ ਰਹੇ ਹਨ ਪਰ ਇਹ ਏਨਾ ਵਿਸ਼ਾਲ ਹੈ ਕਿ ਇਸ ਦੇ ਪੂਰੇ ਭੇਦ ਨੂੰ ਖੋਲ੍ਹ ਕੇ ਗਿਣਤੀ-ਮਿਣਤੀ ਕਰਨੀ ਯੰਤਰਾਂ ਦੀ ਅੱਜ ਤਕ ਦੀ ਅੱਪੜ ਤੋਂ ਬਾਹਰਲੀ ਗੱਲ ਹੈ। ਕੋਈ ਵੀ ਖੋਜੀ ਇਸ ਦੇ ਰਹੱਸ ਨੂੰ ਹਾਲੀ ਤੀਕ ਨਹੀਂ ਖੋਲ੍ਹ ਸਕਿਆ। ਸੋ ਇਹ ਵਿਚਾਰ ਕਿਸੇ ਵੀ ਹੋਰ ਪੁਸ਼ਟੀ ਦੇ ਅਧੀਨ ਨਹੀਂ ਕਿ ਸਾਡੇ ਬ੍ਰਹਿਮੰਡ ਜਿਹੇ ਹੋਰ ਕਈ ਬ੍ਰਹਿਮੰਡ ਹਨ ਜਿਨ੍ਹਾਂ ਦੀ ਗਿਣਤੀ ਹੋ ਹੀ ਨਹੀਂ ਸਕਦੀ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਸ ਸਮੇਂ ਦਿੱਤੀ ਗਈ ਤਾਰਾ-ਮੰਡਲ ਗਿਆਨ (Astronomical knowledge) ਦਾ ਬਿਆਨ ਏਡਾ ਵਿਸ਼ਾਲ ਤੇ ਅਦਭੁਤ ਹੈ ਕਿ ਮਨੁੱਖੀ ਸੂਝ ਬੂਝ ਵਿਸਮਾਦਕਤਾ ਛਾ ਜਾਂਦੀ ਹੈ। ਇਹੋ ਜਿਹੇ ਵਿਚਾਰ

ਉਸ ਸਮੇਂ ਵਿਚ ਦੇਣੇ ਜਦੋਂ ਕਿ ਵਿਗਿਆਨਕ ਸੂਝ ਬੂਝ ਦਾ ਨਾਂ-ਨਿਸ਼ਾਨ ਨਹੀਂ ਸੀ ਸਾਫ ਤੌਰ 'ਤੇ ਸਿੱਧ ਕਰਦਾ ਹੈ ਕਿ ਸ੍ਰੀ ਗੁਰੂ ਨਾਨਕ ਸਾਹਿਬ ਨੂੰ ਕਿਸੇ ਗ਼ੈਬੀ ਰਿਸ਼ਮ ਦੀ ਛੋਹ ਪ੍ਰਾਪਤ ਸੀ ਜਾਂ ਇੰਞ ਕਹਿ ਲਵੋ ਕਿ ਉਹ ਉਸ ਦਾ ਹੀ ਇਕ ਅੰਗ ਸੀ।

ਇਹ ਰਚਨਾ ਕਦੋਂ ਹੋਈ? ਬਾਰੇ ਬਹੁਤ ਸਾਰੇ ਧਰਮਾਂ ਦੇ ਵੱਖੋ-ਵੱਖਰੇ ਵਿਚਾਰ ਹਨ। ਕੋਈ ਇਸ ਨੂੰ ੫੦੦੦ ਸਾਲ ਪੁਰਾਣੀ ਦੱਸਦਾ ਹੈ। ਕੋਈ ਲੱਖਾਂ ਸਾਲ ਤਕ ਦੀ ਵੀ ਗਿਣ ਜਾਂਦਾ ਹੈ। ਪਰ ਇਹ ਕਦੋਂ ਰਚੀ ਤੇ ਇਸ ਦੀ ਰਚਨਾ ਵਾਸਤੇ ਕਿੰਨਾ ਕੁ ਸਮਾਂ ਲੱਗਾ, ਬਾਰੇ ਕੋਈ ਨਹੀਂ ਦੱਸ ਸਕਦਾ। ਇਸਾਈ ਮੱਤ ਦਾ ਕਹਿਣਾ ਹੈ ਕਿ ਰੱਬ ਨੇ ਇਸ ਸੰਸਾਰ ਦੀ ਰਚਨਾ ਲਗਾਤਾਰ ਛੇ ਦਿਨਾਂ ਵਿਚ ਕੀਤੀ ਅਤੇ ਸਤਵੇਂ ਦਿਨ ਉਸ ਨੇ ਛੁੱਟੀ ਮਨਾਈ ਸੀ। ਇਸੇ ਪ੍ਰਕਾਰ ਹੋਰ ਵੀ ਬਹੁਤ ਸਾਰੇ ਵੱਿਕੋਲਿਤਰੇ ਵਿਚਾਰ ਮਿਲਦੇ ਹਨ। ਗੁਰਮਤਿ ਇਸ ਬਾਰੇ ਨਿਸਚਿਤ ਰੂਪ ਵਿਚ ਕੁਝ ਵੀ ਕਹਿਣ ਲਈ ਤਿਆਰ ਨਹੀਂ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਫ਼ਰਮਾਉਂਦੇ ਹਨ:

*ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ॥*
*ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ॥*
*ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ॥*
*ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ॥*
*ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ॥*
*ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥* *(ਪੰਨਾ ੪)*

ਸ੍ਰਿਸ਼ਟੀ ਕਿਸ ਵੇਲੇ ਬਣੀ? ਕੀ ਵਕਤ ਉਸ ਵੇਲੇ ਸੀ, ਕੋਈ ਨਹੀਂ ਦੱਸ ਸਕਦਾ। ਨਾ ਹੀ ਕੋਈ ਥਿਤ ਦੱਸ ਸਕਦਾ ਹੈ ਨਾ ਮਹੀਨਾ, ਦਿਨ ਜਾਂ ਵਾਰ ਹੀ ਮੰਨਿਆ ਜਾ ਸਕਦਾ ਹੈ ਜਦੋਂ ਇਹ ਰਚਨਾ ਰਚੀ ਗਈ। ਇਸ ਲਈ ਮਹੀਨਾ, ਤਾਰੀਖ ਜਾਂ ਥਿਤਾਂ ਆਦਿ ਨਿਸਚਿਤ ਕਰਨਾ ਬਿਅਰਥ ਹਨ। ਇਸ ਭੇਦ ਨੂੰ ਪ੍ਰਭੂ ਨੇ ਹਾਲੀਂ ਤੀਕ ਕਿਸੇ ਨਾਲ ਸਾਂਝਾ ਨਹੀਂ ਕੀਤਾ ਅਤੇ ਨਾ ਹੀ ਕੋਈ ਇਸ ਭੇਦ ਨੂੰ ਸਾਂਝਾ ਕਰਨ ਦੇ ਲਾਇਕ ਹੈ। ਉਹ ਆਪ ਹੀ ਜਾਣਦਾ ਹੈ ਇਸ ਰਹੱਸ ਨੂੰ।

ਇਸ ਪ੍ਰਕਾਰ ਸ੍ਰੀ ਗੁਰੂ ਨਾਨਕ ਸਾਹਿਬ ਦੀ ਬਾਣੀ ਵਿਚ ਜਿੱਥੇ ਆਤਮਾ ਦੀ ਉੱਨਤੀ ਲਈ ਉਪਰਾਲੇ ਹਨ ਉਥੇ ਮਨੁੱਖ ਨੂੰ ਆਪਣੇ ਆਲੇ-ਦੁਆਲੇ ਅਤੇ ਇਸ ਸੰਸਾਰ ਬਾਰੇ ਪਦਾਰਥਕ ਗਿਆਨ ਵੀ ਦਿੱਤਾ ਗਿਆ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜਿੱਥੇ ਇਕ ਪਰਿਪੂਰਣ ਅਧਿਆਤਮਕ ਆਗੂ ਸਨ, ਉਥੇ ਇਕ ਚੰਗੀ ਤੇ ਡੂੰਘੀ ਵਿਗਿਆਨਕ ਸੂਝ-ਬੂਝ ਦੇ ਮਾਲਕ ਵੀ। ਉਨ੍ਹਾਂ ਆਪਣੀ ਬਾਣੀ ਵਿਚ ਉਹ ਵਿਗਿਆਨਕ ਤੱਤ ਅੰਕਿਤ ਕੀਤੇ ਜਿਹੜੇ ਕਿ ਅੱਜ ਦੀ ਵਿਗਿਆਨਕ ਖੋਜ ਲੱਗਭਗ ੫੦੦ ਸਾਲ ਪਿੱਛੋਂ ਲੱਭ ਰਹੀ ਹੈ। ਡਾਰਵਿਨ ਤੋਂ ਪੂਰੇ ੨੫੦ ਸਾਲ ਪਹਿਲਾਂ ਉਨ੍ਹਾਂ ਉਹ ਹੀ ਵਿਕਾਸ-ਸਿਧਾਂਤ ਆਪਣੀ ਬਾਣੀ ਵਿਚ ਦਰਜ ਕੀਤੇ ਜਿਨ੍ਹਾਂ ਨੂੰ ਡਾਰਵਿਨ ਨੇ ਪਿੱਛੋਂ

ਜਾ ਕੇ ਵਿਗਿਆਨ ਰਾਹੀਂ ਸਾਬਤ ਕਰ ਦਿੱਤਾ। (ਡਾਰਵਿਨ ਨੇ ਸ੍ਰੀ ਗੁਰੂ ਨਾਨਕ ਸਾਹਿਬ ਦੇ ਵਿਚਾਰ ਨਹੀਂ ਪੜ੍ਹੇ ਸਨ। ਇਹ ਉਸ ਦੀ ਨਿੱਜੀ ਖੋਜ ਦਾ ਫਲ ਰੂਪ ਸੀ।) ਸੋ ਉਨ੍ਹਾਂ ਦੀ ਬਾਣੀ ਵਿਚ ਜਿੱਥੇ ਸਿੱਖ ਰਹੱਸਵਾਦ ਅਤੇ ਸਿੱਖ ਅਧਿਆਤਮਵਾਦ ਦਰਜ ਹੈ ਉਥੇ ਸਿੱਖ ਰਚਨਾ-ਸਿਧਾਂਤ ਅਤੇ ਸਿੱਖ ਬ੍ਰਹਿਮੰਡ ਗਿਆਨ ਬਾਰੇ ਵੀ ਵਿਚਾਰ ਬਹੁਤ ਨਿੱਖਰੇ ਰੂਪ ਵਿਚ ਅੰਕਿਤ ਕੀਤੇ ਹਨ।

***Foot notes :***

*1. C.M. Walsh— "God alone is without beginning."*

*(The Doctrine of Creation, 1910)*

*2. If matter were uncreated, it must be equal with God—a Second God. If there were two first principles, they would be incommunicable without a third, which would be the ulimate principle. Plainly the one must come from the other and yet more plainly matter from God rather than the reverse. To be Lord of all God must have created matter. If it were uncreated the world could not be constructed out of it, for it could not be receptive of the qualities which God wished to impose upon it, unless God Himself had made it such as He wished it to be. That which is capable of being made into an artistic world, must have had a wise and skillful maker.*

*(Encyclopaedia of Religion and Ethics, Vol. IV page 125)*

*3. Among Babylonians were at least two divergent systems of cosmogony may be traced the primal element of the Universe was Water, symbolized and ruled by Tramat, the personification of chaos until she was slain by the God Marduk. This cosmic ocean recurs in other cosmic systems as well notably in some of the Hindu Cosmogonies and in the Egyptian legends of the creation.*

*(Encyclopaedia of Religion and Ethics, Vol. IV, page 125)*

*4. In one of numerous Egyptian cosmogonies the primal spirit and primal matter co-exist from all eternity in indisseluble union. The primal spirit longs to create thus calling the cosmic 'Desire'. Motion in primal material results in visible shapes.*

*(Encyclopaedia of Religion and Ethics, Vol. IV, page 126)* ■

## ਸੋਧ

*ਪਰੂਫ ਰੀਡਿੰਗ ਦੀ ਗ਼ਲਤੀ ਕਾਰਨ 'ਗੁਰਮਤਿ ਪ੍ਰਕਾਸ਼' ਮਹੀਨਾ ਮਈ ਦੇ ੧੭੫ ਨੰ: ਸਫ਼ੇ 'ਤੇ ਛੋਟੇ ਘੱਲੂਘਾਰੇ ਦੀ ਮਿਤੀ ੩੦ ਜੂਨ ੧੭੬੪ ਛਪ ਗਈ ਸੀ, ਇਸ ਨੂੰ ੩੦ ਜੂਨ ੧੭੪੬ ਪੜ੍ਹਿਆ ਜਾਵੇ ਜੀ। ਪਾਠਕਾਂ ਨੂੰ ਹੋਈ ਅਸੁਵਿਧਾ ਲਈ ਖ਼ਿਮਾ ਦੇ ਜਾਚਕ ਹਾਂ।*

ਦੀ ਹੋਂਦ ਤੋਂ ਪਹਿਲਾਂ ਵਾਲਾ 'ਨਿਰਗੁਣ' ਹੀ ਆਪਣਾ 'ਵੇਸ' ਬਦਲ ਕੇ 'ਸਰਗੁਣ' ਹੋਇਆ ਹੈ। ਇਥੇ 'ਦੂਜੇ ਭਾਵ' ਜਾਂ 'ਦੂਜੀ' ਦੀ ਹੋਂਦ ਨਹੀਂ। ਗੁਰੂ ਅਮਰਦਾਸ ਜੀ ਨੇ ਸਮਾਜ ਅਤੇ ਪ੍ਰਕ੍ਰਿਤੀ ਲੈ ਕੇ 'ਪਰਮਸਤਿ' ਦੇ 'ਇਕਤਵੀ' ਸਰੂਪ ਨੂੰ ਇਸ ਤਰ੍ਹਾਂ ਦਰਸਾਇਆ ਹੈ:

*ਆਪੇ ਸਾਹੁ ਆਪੇ ਵਣਜਾਰਾ ਆਪੇ ਹੀ ਹਰਿ ਹਾਟੁ॥*
*ਆਪੇ ਸਾਗਰੁ ਆਪੇ ਬੋਹਿਥਾ ਆਪੇ ਹੀ ਖੇਵਾਟੁ॥*

*(ਪੰਨਾ ੨੭੬)*

(ਸ) ਜੋ ਪੈਦਾ ਹੋਇਆ ਹੈ ਇਸ ਨੇ ਬਿਨਸ ਜਾਣਾ ਹੈ, ਪਰ 'ਸਦੀਵਤਾ' ਉਸ ਇਕ ਦੀ ਹੀ ਬਣੀ ਰਹਿਣੀ ਹੈ, ਦੂਜੇ ਸ਼ਬਦਾਂ ਵਿਚ 'ਨਿਰਗੁਣ' ਨੇ ਜੋ 'ਸਰਗੁਣ' ਪਸਾਰਾ ਕੀਤਾ ਹੈ, ਇਹ 'ਥੋੜ੍ਹ-ਚਿਰਾ' ਹੈ, ਸਦੀਵੀ ਰੂਪ ਵਿਚ ਉਸ ਦੀ ਹਸਤੀ ਕਾਇਮ ਰਹਿਣੀ ਹੈ। ਗੁਰੂ ਜੀ ਨੇ ਬਾਣੀ ਵਿਚ 'ਪਰਮਸੱਤਾ' ਦੀ ਸਦੀਵਤਾ ਨੂੰ ਸੰਕੇਤ ਕਰਦੇ ਕਈ ਸ਼ਬਦ 'ਸਦਾ', 'ਸਚੁ', 'ਅਮਰ', 'ਜੁਗ ਜੁਗ', 'ਅਕਾਲ', 'ਅਚੁਤ' ਆਦਿ ਵਰਤੇ ਹਨ:

*ਸੋ ਪਿਰੁ ਸਾਚਾ ਸਦ ਹੀ ਸਾਚਾ ਨਾ ਓਹੁ ਮਰੈ ਨ ਜਾਏ॥* *(ਪੰਨਾ ੫੮੩)*

**੩.੧.੨ ਸ੍ਰਿਸ਼ਟੀ :** ਜੋ ਪੈਦਾ ਕੀਤੀ ਗਈ ਹੈ, ਸਿਰਜੀ ਗਈ ਹੈ, ਉਹ ਸ੍ਰਿਸ਼ਟੀ ਹੈ। ਗੁਰਮਤਿ ਅਨੁਸਾਰ 'ਅਕਾਲ' ਦੀ 'ਕਾਲਗਤ' ਸਥਿਤੀ 'ਨਿਰਗੁਣ' ਦਾ 'ਸਰਗੁਣ' ਸਰੂਪ, 'ਗੁਪਤ' ਦਾ 'ਪ੍ਰਗਟ' ਹੋਣਾ, ਇਹ ਸ੍ਰਿਸ਼ਟੀ ਹੈ। ਰਚਨਾ ਬਾਰੇ ਦਾਰਸ਼ਨਿਕ ਪੱਧਰ 'ਤੇ ਉਠਾਏ ਜਾਂਦੇ ਲੱਗਭਗ ਹਰੇਕ ਮੁੱਢਲੇ ਸਵਾਲ ਦਾ ਜਵਾਬ, ਆਪਣੀ ਤਰ੍ਹਾਂ ਨਾਲ ਗੁਰੂ ਅਮਰਦਾਸ ਜੀ ਦੀ ਬਾਣੀ ਵਿੱਚੋਂ ਮਿਲ ਜਾਂਦਾ ਹੈ। ਰਚਨਾ ਬਾਬਤ ਆਮ ਸਵਾਲ ਇਸ ਦੇ ਰਚਨ ਸਮੇਂ, ਕ੍ਰਿਆਵਾਂ, ਇਸ ਦੇ ਸਰੂਪ, ਵਿਧੀ (ਰਚਨਾ ਪ੍ਰਕ੍ਰਿਆ), ਸੀਮਾ ਆਦਿ ਹਨ। ਭਾਰਤੀ ਪਰੰਪਰਾ ਵਿਚ ਰਚਨਾ ਦੇ ਉਲੇਖ ਨਾਲ 'ਮਾਇਆ', 'ਯੁਗ' ਆਦਿ ਸੰਕਲਪਾਂ ਦੀ ਚਰਚਾ ਵੀ ਕੀਤੀ ਜਾਂਦੀ ਹੈ। ਗੁਰੂ ਅਮਰਦਾਸ ਜੀ ਨੇ ਇਨ੍ਹਾਂ ਸੰਕਲਪਾਂ (ਖ਼ਾਸ ਕਰ 'ਮਾਇਆ') ਨੂੰ ਵੀ ਪੁਰਾਤਨ ਮੁਹਾਵਰੇ ਤੇ ਸ਼ਬਦਾਵਲੀ ਰਾਹੀਂ ਨਵੇਂ (ਗੁਰਮਤਿ) ਦ੍ਰਿਸ਼ਟੀਕੋਣ ਤੋਂ ਵਿਆਖਿਆਇਆ ਹੈ।

ਗੁਰੂ ਸਾਹਿਬ ਅਨੁਸਾਰ ਇਹ ਰਚਨਾ ਅਨਾਦੀ ਨਹੀਂ, ਨਾਦੀ ਹੈ, ਭਾਵ ਰਚੀ ਗਈ ਹੈ ਅਤੇ ਇਸ ਦੀ ਰਚਨਾ ਪ੍ਰਕ੍ਰਿਆ (ਵਿਧੀ) ਅਗੰਮੀ 'ਹੁਕਮ' ਦੀ ਖੇਡ ਹੈ:

- *ਨਿਰੰਕਾਰਿ ਆਕਾਰੁ ਉਪਾਇਆ॥* *(ਪੰਨਾ ੧੦੬੬)*
- *ਹੁਕਮੇ ਹੀ ਸਭੁ ਜਗਤੁ ਉਪਾਇਆ॥* *(ਪੰਨਾ ੧੦੫੫)*

'ਰਚਨਾ' ਰਚਣ ਤੋਂ ਆਦਿ 'ਸਮਾਂ' ਨਿਰੋਲ 'ਸੁੰਨ' ਜਾਂ 'ਚੁੱਪ' ਦਾ 'ਸਮਾਂ' ਹੈ। ਇਸ ਧੁੰਧੂਕਾਰੇ ਦੇ 'ਸਮੇਂ' (ਜਦੋਂ ਸਮਾਂ ਨਹੀਂ ਸੀ), ਉਹ ਕੇਵਲ ਆਪ ਹੀ ਆਪ

ਸੀ, ਉਸ 'ਸਮੇਂ' ਦਾ ਬਿਆਨ ਕਰ ਸਕਣਾ ਮਨੁੱਖੀ-ਚੇਤਨਾ ਦੇ ਵੱਸ ਨਹੀਂ। ਇਸ 'ਵਕਤ', ਜੋ ਉਸ ਨੂੰ 'ਭਾਅ' ਰਿਹਾ ਸੀ, ਬਸ ਉਹੀ ਸੀ:

*ਜਿਉ ਤਿਸੁ ਭਾਵੈ ਤਿਵੈ ਕਰੇ ਤਿਸੁ ਬਿਨੁ ਅਵਰੁ ਨ ਕੋਈ॥ (ਪੰਨਾ ੫੦੯)*

'ਸੁੰਨ-ਸਰੂਪ' ਵਿਚ ਜਦੋਂ 'ਹੁਕਮ' ਦੀ ਖੇਡ ਵਾਪਰਦੀ ਹੈ ਤਾਂ ਉਹ ਜੀਵਨ/ਅਕਾਰਾਂ ਦੇ ਲੱਖਾਂ ਦਰਿਆ ਹੋ ਕੇ 'ਵਗ' ਪੈਂਦਾ ਹੈ, ਇਸ ਅਸਗਾਹ ਪ੍ਰਵਾਹ ਦੀ 'ਗਣਤ' ਗਿਣਨ ਵਿਚ ਨਹੀਂ ਆਉਂਦੀ:

*ਹੁਕਮੀ ਸ੍ਰਿਸਟਿ ਸਾਜੀਅਨੁ ਬਹੁ ਭਿਤਿ ਸੰਸਾਰਾ॥*
*ਤੇਰਾ ਹੁਕਮੁ ਨ ਜਾਪੀ ਕੇਤੜਾ ਸਚੇ ਅਲਖ ਅਪਾਰਾ॥*

*(ਪੰਨਾ ੭੮੬)*

ਰਚਨਾ ਵਿਚ ਆ ਕੇ (ਜਾਂ ਰਚਨਾ-ਰੂਪ ਹੋ ਕੇ) ਉਸ ਦੇ ਵਾਸਤਵਿਕ ਸਰੂਪ ਵਿਚ ਅੰਤਰ ਨਹੀਂ ਆਇਆ:

*ਆਪੇ ਸ੍ਰਿਸਟਿ ਸਾਜੀਅਨੁ ਆਪਿ ਗੁਪਤੁ ਰਖੇਸਾ॥ (ਪੰਨਾ ੯੫੫)*

ਜਗਤ-ਪ੍ਰਪੰਚ ਦੀ ਪ੍ਰਕ੍ਰਿਤੀ ਨਾਲ ਜੁੜਿਆ ਅਹਿਮ ਸਵਾਲ ਇਸ ਪਸਾਰੇ ਦੇ ਸਰੂਪ (Nature) ਬਾਰੇ ਹੈ। ਕੀ ਇਹ ਰਚਨਾ, ਝੂਠ, ਧੋਖਾ ਜਾਂ ਮਾਇਆ ਹੈ? ਜਾਂ ਇਸ ਦੀ ਕੋਈ ਵਾਸਤਵਿਕ ਹੋਂਦ ਹੈ? ਭਾਰਤੀ-ਪਰੰਪਰਾ (ਸ਼ੰਕਰ ਦੇ ਅਦ੍ਵੈਤਵਾਦ) ਨੇ ਇਸ ਪਸਾਰੇ ਨੂੰ 'ਮਾਇਆ' ਕਿਹਾ ਹੈ, ਜਿਸ ਦਾ ਭਾਵ ਕਿ ਇਸ ਸ੍ਰਿਸ਼ਟੀ ਦੀ ਅਸਲ ਵਿਚ ਕੋਈ 'ਹੋਂਦ' ਨਹੀਂ, ਇਹ 'ਧੋਖਾ' ਜਾਂ 'ਭਰਮ' ਹੈ, ਪਰੰਤੂ ਗੁਰੂ ਅਮਰਦਾਸ ਜੀ ਨੇ 'ਮਾਇਆ' ਜਗਤ-ਪ੍ਰਪੰਚ ਦੇ ਸੰਦਰਭ ਵਿਚ ਨਹੀਂ ਲਈ। ਗੁਰੂ ਜੀ ਅਨੁਸਾਰ ਜਗਤ ਮਾਇਆ ਨਹੀਂ, ਸਗੋਂ ਇਸ ਜਗਤ-ਪ੍ਰਪੰਚ ਦਾ ਉਹ 'ਮੋਹ' ਹੈ, ਜਿਹੜਾ 'ਜੀਵ' ਨੂੰ ਆਪਣੇ 'ਅਸਲੇ' ਤੋਂ ਵਿਛੋੜ ਦਿੰਦਾ ਹੈ, ਇਸ ਤਰ੍ਹਾਂ ਮਾਇਆ, 'ਜੀਵ' ਅਤੇ 'ਅਸਲੇ' ਦੇ ਵਿਛੋੜੇ ਦਾ ਇਕ 'ਕਾਰਨ' ਹੈ:

*ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ॥*

*(ਪੰਨਾ ੯੨੧)*

ਇਸੇ ਤਰ੍ਹਾਂ ਜਗਤ-ਪਸਾਰਾ ਮਾਇਆ ਨਹੀਂ, ਬਲਕਿ ਤਿੰਨ-ਗੁਣਾਂ ਵਿਚ ਵਿਚਰਨ ਵਾਲੇ ਜੀਵ ਦੀ 'ਬਿਰਤੀ' (ਦ੍ਰਿਸ਼ਟੀਕੋਣ) ਮਾਇਆ ਹੈ।[੧੨] ਜਗਤ ਪਸਾਰੇ ਦੀ ਤਾਂ ਵਾਸਤਵਿਕ 'ਹੋਂਦ' ਹੈ:

*ਸੋ ਪ੍ਰਭੁ ਸਾਚਾ ਸਦ ਹੀ ਸਾਚਾ ਸਾਚਾ ਸਭੁ ਆਕਾਰਾ॥*

*(ਪੰਨਾ ੧੧੩੧)*

ਪਰੰਤੂ ਜਗਤ ਵਿਵਹਾਰਿਕ ਅਰਥਾਂ ਵਿਚ ਹੀ 'ਸਾਚਾ' ਹੈ। 'ਮਾਲੀ' ਅਕਾਲ ਪੁਰਖ ਦੀ ਇਹ ਭਾਂਤ-ਸੁਭਾਂਤੀ ਵਾੜੀ[੧੩] ਸਦੀਵੀ ਨਹੀਂ, ਇਕ-ਨਾ-ਇਕ ਦਿਨ ਇਹ ਜਗਤ-ਰੂਪ 'ਵਾੜੀ' 'ਉਜੜ' ਜਾਣੀ ਹੈ।

ਅਸਲ ਵਿਚ ਇਸ ਬੇਅੰਤ ਕੌਤਕਾਂ ਵਾਲੇ ਅਸਗਾਹ ਪਸਾਰੇ ਦੀ (ਹਰੇਕ ਪੱਖ ਤੋਂ) ਕੀਮਤ, ਮਨੁੱਖ, ਸੀਮਤ ਸੋਝੀ ਹੋਣ ਕਰਕੇ, ਜਾਣ/ਪਾ ਨਹੀਂ ਸਕਦਾ। ਇਸ ਦੀ ਅਸਲ 'ਹਕੀਕਤ' ਤਾਂ ਉਹੀ ਜਾਣਦਾ ਹੈ, ਜੋ ਇਸ 'ਕਿਰਤ' ਦਾ ਕਾਰਨ ਹੈ:

*ਕਰਤੈ ਕਾਰਣੁ ਜਿਨਿ ਕੀਆ ਸੋ ਜਾਣੈ ਸੋਈ॥* *(ਪੰਨਾ ੨੮੭)*

**੩.੧.੩ ਜੀਵਨ (Life) :** ਬ੍ਰਹਿਮੰਡ ਵਿਚ ਨਿੱਕੀ ਜਿਹੀ ਥਾਂ ਇਸ ਧਰਤੀ ਉੱਪਰ 'ਜੀਵਨ' ਦਾ ਆਗਮਨ ਇਕ ਬੜਾ ਅਚੰਭੇ ਭਰਿਆ 'ਕ੍ਰਿਸ਼ਮਾ' ਹੈ। ਪਰਮਸੱਤਾ ਤੇ ਬੇਅੰਤ ਭੌਤਿਕ ਪਸਾਰੇ ਤੋਂ ਬਾਅਦ ਮਨੁੱਖੀ ਚੇਤਨਾ ਤੇ ਚਿੰਤਨ ਸਾਹਮਣੇ 'ਜੀਵਨ' ਹੀ ਇਕ ਰਹੱਸਮਈ ਬੁਝਾਰਤ ਹੈ। ਜਗਤ ਦੇ ਪਸਾਰੇ ਨੂੰ ਸਮਝਣ ਹਿਤ ਮਨੁੱਖ ਨੇ ਇਸ ਨੂੰ ਟੁਕੜਿਆਂ ਵਿਚ ਵੰਡਿਆ ਹੈ। ਇਸੇ ਤਰ੍ਹਾਂ 'ਜੀਵਨ' ਦੀ ਬੁਝਾਰਤ 'ਬੁੱਝਣ' ਲਈ ਮਨੁੱਖ ਨੇ ਇਸ ਦੇ ਦੋ ਰੂਪ ਮੁੱਖ ਤੌਰ 'ਤੇ ਕੀਤੇ ਹਨ:

(ੳ) ਜੜ੍ਹ-ਸੰਸਾਰ (inanimate world)

(ਅ) ਜੀਵੰਤ-ਸੰਸਾਰ (animate world)

ਜੀਵੰਤ ਜਾਂ ਚੇਤਨ ਸੰਸਾਰ ਦੇ ਵੀ ਦੋ ਹਿੱਸੇ ਪ੍ਰਮੁੱਖ ਹਨ:

(ਅ-੧) ਬਨਸਪਤੀ ਜਗਤ (botanical world)

(ਅ-੨) ਜੀਵ ਜਗਤ (biological world)

ਜੀਵੰਤ-ਸੰਸਾਰ ਦੇ ਜੀਵ-ਜਗਤ ਵਿੱਚੋਂ 'ਮਨੁੱਖ' ਸਭ ਤੋਂ ਵਿਕਸਿਤ ਜੀਵ ਹੈ। ਮਨੁੱਖੀ-ਚਿੰਤਨ ਸਾਹਮਣੇ 'ਜੀਵਨ' ਦੀ ਇਸ ਵਿਕਸਿਤ ਇਕਾਈ ਬਾਰੇ ਤਿੰਨ ਬੁਨਿਆਦੀ ਸਵਾਲ ਹਨ:

(ੳ) ਜੀਵਨ ਕੀ ਹੈ? (Nature of Life)

(ਅ) ਜੀਵਨ ਦਾ ਉਦੇਸ਼?

(ੲ) ਉਦੇਸ਼-ਪ੍ਰਾਪਤੀ ਦੇ ਸਾਧਨ? (ਸਾਧਨ-ਮਾਰਗ)

(ੳ) ਸ੍ਰੀ ਗੁਰੂ ਅਮਰਦਾਸ ਜੀ ਨੇ (ਮਨੁੱਖੀ) ਜੀਵਨ ਦੀ ਵਿਆਖਿਆ ਇਸ ਦੇ ਭੌਤਿਕ ਤੇ ਪਰਾਭੌਤਿਕ ਪੱਖਾਂ ਨੂੰ ਲੈ ਕੇ ਕੀਤੀ ਹੈ। ਗੁਰੂ ਸਾਹਿਬ ਅਨੁਸਾਰ ਮਨੁੱਖਾ ਸਰੀਰ 'ਪੰਚ ਤੱਤਾਂ' ਦੇ ਸੁਮੇਲ ਤੋਂ ਬਣਿਆ ਹੈ, ਪਰ 'ਮਨੁੱਖ' ਕੇਵਲ ਸਰੀਰ ਨਹੀਂ, ਇਸ ਸਰੀਰ ਵਿਚ 'ਹਰਿ' (ਜੋਤਿ ਰੂਪ, ਆਤਮਾ ਰੂਪ) ਵੱਸਦਾ ਹੈ। ਦੂਜੇ ਸ਼ਬਦਾਂ ਵਿਚ ਪੰਜ ਤੱਤਾਂ ਦਾ ਪੁਤਲਾ 'ਸਰੀਰ', ਹਰਿ ਦੇ ਆਤਮਾ ਰੂਪ ਵਿਚ ਵੱਸਣ ਲਈ 'ਮੰਦਰ' ਹੈ:

*- ਪੰਚ ਤਤੁ ਮਿਲਿ ਦੇਹੀ ਕਾ ਆਕਾਰਾ॥* *(ਪੰਨਾ ੧੧੨੮)*

*- ਹਰਿ ਮੰਦਰੁ ਏਹੁ ਸਰੀਰੁ ਹੈ ਗਿਆਨਿ ਰਤਨਿ ਪਰਗਟੁ ਹੋਇ॥* *(ਪੰਨਾ ੧੩੪੬)*

ਇਸ ਤਰ੍ਹਾਂ ਮਨੁੱਖ, ਸਰੀਰ ਤੇ ਜੋਤਿ ਦਾ ਸੁਮੇਲ ਹੈ।

ਸ੍ਰੀ ਗੁਰੂ ਅਮਰਦਾਸ ਜੀ ਅਨੁਸਾਰ ਮਨੁੱਖੀ ਜੀਵਨ ਦਾ ਉਦੇਸ਼ ਜਾਂ ਮਨੋਰਥ,

ਇਸ ਦਾ ਆਪਣੇ 'ਮੂਲੁ' ਨੂੰ ਜਾਣਨਾ ਹੈ। ਇਹ 'ਮੂਲੁ' ਦਾ ਸਰੂਪ 'ਜੋਤਿ' ਹੈ, ਇਸ ਤਰ੍ਹਾਂ 'ਜੋਤਿ' ਪਛਾਣਨਾ ਹੀ ਇਸ ਜੀਵਨ ਦਾ ਅਸਲੀ ਮਨੋਰਥ ਹੈ:

*ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥ (ਪੰਨਾ ੪੪੧)*

(ੲ) ਜੀਵਨ ਦੇ ਅਸਲ ਮਨੋਰਥ ਨੂੰ ਪ੍ਰਾਪਤ ਕਰਨ ਲਈ, ਗੁਰੂ ਅਮਰਦਾਸ ਜੀ ਅਨੁਸਾਰ ਮਨੁੱਖ ਨੂੰ 'ਬਾਹਰ' ਜਾਣ ਦੀ ਲੋੜ ਨਹੀਂ। ਹਰ ਕਿਸਮ ਦੀਆਂ 'ਸੰਭਾਵਨਾਵਾਂ' (ਜਿਨ੍ਹਾਂ ਵਿੱਚੋਂ 'ਮੂਲ' ਜਾਣਨ ਦੀ ਸੰਭਾਵਨਾ ਮੁੱਖ ਹੈ) ਇਸ ਦੀ ਦੇਹੀ ਵਿਚ ਹੀ ਹਨ:

*ਮੇਰੈ ਕਰਤੈ ਇਕ ਬਣਤ ਬਣਾਈ॥*
*ਇਸੁ ਦੇਹੀ ਵਿਚਿ ਸਭ ਵਥੁ ਪਾਈ॥ (ਪੰਨਾ ੧੦੬੪)*

ਇਸ 'ਕਾਇਆ' ਅੰਦਰ ਪਈਆਂ ਅਸੰਖ ਵਸਤਾਂ[੧੪] 'ਨਉ ਖੰਡ ਪ੍ਰਿਥਮੀ...' ਵਿੱਚੋਂ ਅਸਲ ਵਸਤ ਲੱਭਣ ਦੀ ਲੋੜ ਹੈ ਅਤੇ ਭਾਵੇਂ ਇਹ ਕਾਇਆ ਵਿਚ ਹੀ ਪਈ ਹੈ, ਪਰ ਇਸ ਗੱਲ ਦੀ ਸਮਝ ਗੁਰ-ਗਿਆਨ ਜਾਂ ਗੁਰ-ਸ਼ਬਦ ਨਾਲ ਆਉਂਦੀ ਹੈ:

*ਘਰ ਹੀ ਵਿਚਿ ਮਹਲੁ ਪਾਇਆ ਗੁਰ ਸਬਦੀ ਵੀਚਾਰਿ॥ (ਪੰਨਾ ੩੦)*

ਉਪਰੋਕਤ ਸੰਖੇਪ ਵਿਚਾਰ ਦਾ ਸਾਰ ਇਹ ਹੈ ਕਿ ਗੁਰੂ ਅਮਰਦਾਸ ਜੀ ਨੇ ਜਿਥੇ ਮਨੁੱਖੀ ਚਿੰਤਨ ਦੇ ਬੁਨਿਆਦੀ 'ਮਸਲੇ' ਲਏ ਹਨ, ਉਥੇ ਆਪਣੇ ਢੰਗ ਨਾਲ ਇਨ੍ਹਾਂ ਦਾ ਸਮਾਧਾਨ ਵੀ ਕੀਤਾ ਹੈ। ਇਨ੍ਹਾਂ ਦੇ ਅੰਤਰਗਤ ਆਉਂਦੇ ਹੋਰ ਅਨੇਕਾਂ ਸੰਕਲਪਾਂ (ਗੁਰੂ, ਮੁਕਤੀ, ਸੰਗਤ, ਹੁਉਮੈ...ਆਦਿ) ਬਾਰੇ ਵੀ ਭਰਵੀਂ ਵਿਚਾਰ ਮਿਲਦੀ ਹੈ। ਪਰੰਪਰਾ ਵਿਚ ਪ੍ਰਾਪਤ ਹਰ 'ਸੱਚ' ਨੂੰ ਜਿੱਥੇ ਖੁੱਲ੍ਹੇ ਰੂਪ ਵਿਚ ਅਪਣਾਇਆ ਹੈ, ਉਥੇ ਵਹਿਮ-ਪ੍ਰਸਤੀ ਦੇ ਹਰ 'ਤੱਥ' ਨੂੰ ਨਿਰਭਉ ਹੋ ਕੇ ਰੱਦਿਆ ਵੀ ਹੈ। ਸਮਾਜਿਕ/ਆਰਥਿਕ ਦੁਸ਼ਵਾਰੀਆਂ ਖ਼ਿਲਾਫ ਗੁਰੂ ਜੀ ਦੀ ਬਾਣੀ ਵਿਚ ਇਕ 'ਜੰਗ' ਮੱਚ ਰਹੀ ਹੈ। ਸੋ ਇਸ ਵਿਸ਼ਾਲ ਅਨੁਭਵ/ਚਿੰਤਨ ਪਿੱਛੇ ਗੁਰੂ ਜੀ ਦੀ ਬਜ਼ੁਰਗੀ ਦੀ ਛਾਪ ਸਾਫ਼ ਨਜ਼ਰ ਆਉਂਦੀ ਹੈ।

**੩.੨ ਕਲਾ-ਪੱਖ :** ਬਾਣੀ ਦਾ ਵਿਸ਼ਾ ਅਨੁਭਵ-ਅਤੀਤ ਤੇ ਪ੍ਰਕ੍ਰਿਤੀ ਪੱਖੋਂ ਰਹੱਸਵਾਦੀ ਹੋਣ ਕਰਕੇ ਇਸ ਦਾ ਨਿਰੋਲ ਸਾਹਿਤਕ/ਕਾਵਿ-ਵਿਧੀਆਂ ਦੀ ਦ੍ਰਿਸ਼ਟੀ ਤੋਂ ਅਧਿਐਨ ਕਰਨਾ ਬਹੁਤ ਤਰਕ-ਸੰਗਤ ਨਹੀਂ। ਅਸਲ ਵਿਚ ਸਾਡੇ ਵਿਦਵਾਨ ਹਾਲੇ ਇਸ ਵਿਸ਼ੇ ਦੇ ਰੂ-ਬ-ਰੂ ਹਨ ਕਿ ਕੀ ਬਾਣੀ ਨੂੰ ਕਾਵਿ ਦੇ ਖੇਤਰ ਵਿਚ ਰੱਖਿਆ ਜਾਵੇ ਜਾਂ ਧਰਮ/ਦਰਸ਼ਨ ਦੇ? ਭਾਵੇਂ ਕੋਈ ਵਿਚਾਰ ਹਾਲੇ ਨਿੱਖਰ ਕੇ ਸਾਹਮਣੇ ਤਾਂ ਨਹੀਂ ਆਇਆ, ਪਰ ਇਹ ਗੱਲ ਯਕੀਨੀ ਹੈ ਕਿ ਪੱਛਮੀ (ਹਡਸਨ ਆਦਿ) ਧਾਰਾ ਦੀ ਸ਼ੈਲੀ, ਕਲਪਨਾ, ਬੁੱਧੀ ਆਦਿ ਜਾਂ ਭਾਰਤੀ ਕਾਵਿ-ਧਾਰਾ ਦੀ ਰੀਤਿ, ਵਕ੍ਰੋਕਤੀ, ਧ੍ਵਨੀ, ਰਸ ਆਦਿ ਧਾਰਾਵਾਂ ਨਾਲ ਜੋੜ ਕੇ ਬਾਣੀ ਦਾ ਅਧਿਐਨ ਕਰਨਾ ਬਹੁਤਾ ਠੀਕ ਸਿੱਟਾ ਨਹੀਂ ਕੱਢ ਸਕੇਗਾ। ਬਾਣੀ ਵਿਚ ਧਰਮ/ਦਰਸ਼ਨ/ਕਾਵਿ ਦਾ ਸੁਮੇਲ ਪ੍ਰਾਪਤ ਹੈ। ਵਿਸ਼ੇ ਪੱਖੋਂ ਜਿੱਥੇ ਇਹ ਧਰਮ/ਦਰਸ਼ਨ ਦੀ ਵਸਤੂ ਹੋ ਨਿੱਬੜਦੀ ਹੈ, ਉਥੇ ਪ੍ਰਗਟਾ

ਪੱਖੋਂ ਇਹ ਕਾਵਿ/ਸਾਹਿਤ ਦੇ ਘੇਰੇ ਵਿਚ ਹੈ। ਇਸ ਵਿਚ ਕਈ ਸਾਹਿਤਕ-ਕਾਵਿ (ਬਾਰਹਮਾਹ, ਥਿਤੀ, ਦਿਨ ਰੈਣਿ, ਬਿਰਹੜੇ, ਬਾਵਨ ਅਖਰੀ, ਰੁਤੀ, ਵਣਜਾਰਾ ਆਦਿ) ਤੇ ਲੋਕ-ਕਾਵਿ (ਅੰਜੁਲੀ, ਅਲਾਹਣੀਆਂ, ਸਦੁ, ਕਰਹਲਾ ਆਦਿ) ਰੂਪਾਂ ਦੀ ਵਰਤੋਂ ਕੀਤੀ ਹੈ, ਲੋਕ-ਮੁਹਾਵਰੇ ਨੂੰ ਅਪਣਾਇਆ ਹੈ, ਸੋ ਇਸ ਨੂੰ ਇੱਥੋਂ ਪਰ੍ਹੇ ਕਰ ਕੇ ਨਿਰੋਲ ਧਰਮ-ਸਿਧਾਂਤੀ (theological) ਜਾਂ ਦਾਰਸ਼ਨਿਕ (philosophical) ਵਿਧੀਆਂ ਦੁਆਰਾ ਵੀ ਅਧਿਐਨ ਨਹੀਂ ਕੀਤਾ ਜਾ ਸਕਦਾ। ਖ਼ੈਰ, ਵਿਦਵਾਨ ਕਿਸੇ 'ਧਰਮ ਸਿਧਾਂਤੀ ਕਾਵਿ-ਸ਼ਾਸਤਰ' (Theological poetics) ਦੀ ਤਲਾਸ਼ ਵਿਚ ਹਨ। ਇਹੋ ਗੱਲ ਗੁਰੂ ਅਮਰਦਾਸ ਜੀ ਦੀ ਬਾਣੀ ਬਾਰੇ ਵੀ ਇੰਨ-ਬਿੰਨ ਢੁੱਕਦੀ ਹੈ।

ਇਥੇ ਕਾਵਿ-ਪੱਖ ਦੇ ਜਿਹੜੇ ਵਰਣਨਯੋਗ ਤੱਥ ਹਨ, ਉਨ੍ਹਾਂ ਦਾ ਵੰਨਗੀ-ਮਾਤਰ ਉਲੇਖ ਕੀਤਾ ਜਾਂਦਾ ਹੈ। ਗੁਰੂ ਅਮਰਦਾਸ ਜੀ ਦੀ ਬਾਣੀ ਇਨ੍ਹਾਂ ਨੂੰ ਉਜਾਗਰ ਕਰਨ ਦੇ ਪੂਰੀ ਤਰ੍ਹਾਂ ਸਮਰੱਥ ਹੈ।

੩.੨.੧ ਕਾਵਿ ਦਾ ਜ਼ਰੂਰੀ ਤੱਥ/ਤੱਤ ਉਸ ਦਾ ਉਹ ਅਨੁਭਵ ਹੁੰਦਾ ਹੈ, ਜਿਸ ਨੇ ਉਸ ਨੂੰ ਆਧਾਰ ਪ੍ਰਦਾਨ ਕੀਤਾ ਹੋਵੇ। ਗੁਰੂ ਸਾਹਿਬ ਦਾ ਕਾਵਿ-ਅਨੁਭਵ 'ਅਧਿਆਤਮਿਕਤਾ' ਦੇ ਖੇਤਰ ਦਾ ਹੈ। ਇਹ ਖੇਤਰ ਜਿੰਨਾ ਡੂੰਘਾ, ਵਿਸ਼ਾਲ ਤੇ ਰਸਦਾਇਕ ਹੈ, ਓਨੀ ਹੀ ਗੰਭੀਰਤਾ ਤੇ ਰਸ ਇਨ੍ਹਾਂ ਦੀ ਬਾਣੀ ਵਿਚ ਹੈ:

- *ਗੁਰ ਕੈ ਸਬਦਿ ਅੰਤਰਿ ਬ੍ਰਹਮੁ ਪਛਾਣੁ॥* *(ਪੰਨਾ ੩੬੪)*
- *ਕਾਇਆ ਅੰਦਰਿ ਬ੍ਰਹਮਾ ਬਿਸਨੁ ਮਹੇਸਾ ਸਭ ਓਪਤਿ ਜਿਤੁ ਸੰਸਾਰਾ॥* *(ਪੰਨਾ ੭੫੪)*

੩.੨.੨ ਗੁਰਬਾਣੀ ਨੇ ਭਾਵਾਂ ਦੇ ਸੰਚਾਰ ਲਈ ਆਮ ਤੌਰ 'ਤੇ ਸਮਾਜ ਅਤੇ ਪ੍ਰਕ੍ਰਿਤੀ ਵਿੱਚੋਂ ਪ੍ਰਤੀਕ ਲਏ ਹਨ। ਗੁਰੂ ਅਮਰਦਾਸ ਜੀ ਵੀ ਆਪਣੇ ਵਿਚਾਰਾਂ ਦਾ ਆਮ ਲੋਕਾਈ ਤਕ ਸੰਚਾਰ ਕਰਨ ਲਈ ਸਮਾਜ ਅਤੇ ਪ੍ਰਕ੍ਰਿਤੀ ਵਿੱਚੋਂ ਹੀ ਪ੍ਰਤੀਕ ਲੈਂਦੇ ਹਨ, ਇਨ੍ਹਾਂ ਵਿਚ ਹੰਸ, ਬਬੀਹਾ, ਕੂੰਜ, ਸੱਪ, ਵਰਮੀ, ਹਟ, ਵਣਜ, ਵਾਪਾਰ ਆਦਿ ਅਨੇਕਾਂ ਸ਼ਾਮਲ ਕੀਤੇ ਜਾ ਸਕਦੇ ਹਨ। ਮਿਸਾਲ ਵਜੋਂ ਮਨੂਰ, ਮਾਰੂ ਆਦਿ ਪ੍ਰਤੀਕ ਮਨੁੱਖੀ ਅਧੋਗਤੀ ਦਾ ਪ੍ਰਤੀਕ ਹਨ ਤੇ ਕੰਚਨ, ਸੀਤਲ ਆਦਿ ਆਤਮਿਕ ਵਿਕਾਸ ਦੀਆਂ ਨਿਸ਼ਾਨੀਆਂ[੧੫] :

- *ਮਨੂਰੈ ਤੇ ਕੰਚਨ ਭਏ ਭਾਈ ਗੁਰੁ ਪਾਰਸੁ ਮੇਲਿ ਮਿਲਾਇ॥* *(ਪੰਨਾ ੬੩੮)*
- *ਮਾਰੂ ਤੇ ਸੀਤਲੁ ਕਰੇ ਮਨੂਰਹੁ ਕੰਚਨੁ ਹੋਇ॥* *(ਪੰਨਾ ੯੯੪)*

੩.੨.੩ ਗੁਰੂ ਜੀ ਨੇ ਅੰਦਰਲੀ ਆਤਮਿਕ ਅਵਸਥਾ ਤੇ ਅਧਿਆਤਮਕ ਪ੍ਰਾਪਤੀ ਦੇ ਚਾਅ ਨੂੰ ਪ੍ਰਗਟਾਉਣ ਲਈ ਭਾਂਤ-ਸੁਭਾਂਤੇ ਬਿੰਬ ਵਰਤੇ ਹਨ:

*ਊਂਨਵਿ ਊਂਨਵਿ ਆਇਆ ਅਵਰਿ ਕਰੇਂਦਾ ਵੰਨ॥* *(ਪੰਨਾ ੧੨੮੦)*

੩.੨.੪ ਅਲੰਕਾਰਾਂ ਪੱਖੋਂ ਗੁਰੂ ਜੀ ਦੀ ਬਾਣੀ ਵਿਚ ਰੂਪਕ, ਉਪਮਾ, ਦ੍ਰਿਸ਼ਟਾਂਤ, ਉਲਾਸ, ਪ੍ਰਮਾਣ ਆਦਿ ਦੇ ਅਨੇਕਾਂ ਨਮੂਨੇ ਮਿਲ ਜਾਂਦੇ ਹਨ। ਇਹ ਅਲੰਕਾਰ ਸਹਿਜ-ਸੁਭਾ ਹੀ ਬਾਣੀ ਦਾ 'ਸ਼ਿੰਗਾਰ' ਬਣੇ ਹਨ, ਕੋਈ ਨਾਪ-ਤੋਲ ਕੇ ਨਹੀਂ। ਮਿਸਾਲ ਲਈ ਰੂਪਕ:

*ਮਨੁ ਕੁੰਚਰੁ ਪੀਲਕੁ ਗੁਰੂ ਗਿਆਨੁ ਕੁੰਡਾ ਜਹ ਖਿੰਚੇ ਤਹ ਜਾਇ॥ (ਪੰਨਾ ੫੧੬)*

੩.੨.੫ ਭਾਸ਼ਾਈ ਪੱਖੋਂ ਜਿੱਥੇ ਗੁਰੂ ਜੀ ਦਾ ਸ਼ਬਦ-ਕੋਸ਼ ਬੜਾ ਵਿਸ਼ਾਲ ਹੈ, ਉਥੇ ਆਪ ਨੇ ਅਰਬੀ-ਫ਼ਾਰਸੀ ਦੇ ਸ਼ਬਦ ਘੱਟ ਹੀ ਵਰਤੇ ਹਨ। ਆਪ ਜੀ ਦੀ ਭਾਸ਼ਾ ਵਰਤਮਾਨ ਪੰਜਾਬੀ ਨਾਲੋਂ ਕਾਫ਼ੀ ਸੰਜੋਗਾਤਮਿਕ ਹੈ। ਸਮਕਾਲੀਨ ਸਮੇਂ ਦੀ ਇਹ ਨਿਰੀ ਬੋਲ-ਚਾਲ ਦੀ 'ਬੋਲੀ' ਹੀ ਨਹੀਂ, ਬਲਕਿ ਸਾਹਿਤਕ ਭਾਸ਼ਾ ਹੈ। ਸੰਸਕ੍ਰਿਤ, ਅਪਭ੍ਰੰਸ਼ ਦੀਆਂ ਵੰਨਗੀਆਂ ਵੀ ਮਿਲ ਜਾਂਦੀਆਂ ਹਨ।

੩.੨.੬ ਆਪ ਜੀ ਦੀ ਸਾਰੀ ਬਾਣੀ (ਲੱਗਭਗ) ਸੰਗੀਤਬੱਧ/ਰਾਗਬੱਧ ਹੋਣ ਕਾਰਨ ਇਕ ਵਿਸ਼ੇਸ਼ ਪ੍ਰਕਾਰ ਦੀ ਲੈਅ, ਰਾਗ ਤੇ ਸੁਗਮਤਾ ਵਿਚ ਬੰਨ੍ਹੀ ਹੋਈ ਹੈ ਪਰੰਤੂ ਗੁਰੂ ਜੀ ਰਾਗ/ਸੰਗੀਤ ਦਾ ਸਬੰਧ ਗਾਉਣ/ਸੁਣਨ/ਮਾਣਨ ਵਾਲੇ ਦੇ ਇਖ਼ਲਾਕ ਨਾਲ ਜੋੜਦੇ ਹਨ, ਭਾਵ ਰਾਗ/ਸੰਗੀਤ ਦੀ ਵੀ ਤਾਂ ਹੀ ਮਹਾਨਤਾ ਹੈ ਜੇ ਮਨੁੱਖ ਉਚ-ਇਖ਼ਲਾਕੀ ਗੁਣਾਂ ਦਾ ਧਾਰਨੀ ਹੋਵੇ:

*- ਗੁਰਮੁਖਿ ਮਲਾਰ ਰਾਗੁ ਜੋ ਕਰਹਿ ਤਿਨ ਮਨੁ ਤਨੁ ਸੀਤਲੁ ਹੋਇ॥*

*(ਪੰਨਾ ੧੨੮੫)*

*- ਧਨਾਸਰੀ ਧਨਵੰਤੀ ਜਾਣੀਐ ਭਾਈ ਜਾਂ ਸਤਿਗੁਰ ਕੀ ਕਾਰ ਕਮਾਇ॥*

*(ਪੰਨਾ ੧੪੧੯)*

੪. ਸਾਰ : ਉਪਰੋਕਤ ਦੇ ਸਾਰ ਵਜੋਂ ਇਥੇ ਇੰਨਾ ਕਹਿਣਾ ਹੀ ਵਾਜਬ ਹੈ ਕਿ ਗੁਰੂ ਨਾਨਕ ਜੋਤਿ ਦੀ ਨਿਰੰਤਰਤਾ ਦੀ ਮਹਾਨ ਤੀਜੀ ਸ਼ਖ਼ਸੀਅਤ ਨੇ 'ਗੁਰਮਤਿ ਪੰਥ' ਨੂੰ ਆਪਣੇ ਅਮਲੀ ਕਾਰਜਾਂ ਵਿੱਚੋਂ ਅਨੇਕਾਂ ਸੰਸਥਾਵਾਂ (ਲੰਗਰ, ਮੰਜੀ, ਪੰਗਤ ਆਦਿ) ਅਤੇ ਡੂੰਘੇ ਅਨੁਭਵ/ਚਿੰਤਨ ਵਿੱਚੋਂ ਸਦੀਵੀ ਅਮਰਤਾ ਦੀ ਬਹੁਗੁਣੀ ਵਿਚਾਰਧਾਰਾ (ਬਾਣੀ) ਬਖ਼ਸ਼ ਕੇ ਮਨੁੱਖਤਾ ਦੇ ਪਰਉਪਕਾਰ ਲਈ ਵੱਡਾ ਹੰਭਲਾ ਮਾਰਿਆ ਹੈ।

***ਹਵਾਲੇ ਅਤੇ ਪਦ-ਟਿਪਣੀਆਂ :***

*੧. ਝਖੜਿ ਵਾਉ ਨ ਡੋਲਈ ਪਰਬਤੁ ਮੇਰਾਣੁ॥ (ਪੰਨਾ ੯੬੮)*

*੨. ਰਾਮਕਲੀ 'ਸਦੁ' (ਪੰਨਾ ੯੨੩), ਰਾਮਕਲੀ ਕੀ ਵਾਰ ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ (ਪੰਨਾ ੯੬੬), ਤੁਖਾਰੀ ਮਹਲਾ ੪ (ਪੰਨਾ ੧੧੧੬) ਅਤੇ ਸਵਈਏ ਮਹਲੇ ਤੀਜੇ ਕੇ ੩ (ਪੰਨਾ ੧੩੯੨)*

*੩. 'ਸਦੁ' ਵਿਚ ਗੁਰੂ ਜੀ ਦਾ ਜੋਤੀ ਜੋਤਿ ਸਮਾਉਣ ਅਤੇ ਗੁਰੂ ਰਾਮਦਾਸ ਜੀ ਨੂੰ ਗੁਰਗੱਦੀ ਦੇਣ ਦਾ ਹਵਾਲਾ ਹੈ। 'ਰਾਮਕਲੀ ਕੀ ਵਾਰ' ਵਿਚ ਵੀ ਗੁਰਗੱਦੀ ਪ੍ਰਾਪਤੀ ਤੇ ਇਸ ਦੀ*

*ਜ਼ਿੰਮੇਵਾਰੀ ਦਾ ਸੰਕੇਤ ਹੈ। 'ਤੁਖਾਰੀ ਮਹਲਾ ੪' ਵਿਚ 'ਕੁਰਖੇਤਰ' ਆਦਿ ਤੀਰਥਾਂ 'ਤੇ ਜਾਣ ਅਤੇ ਭੁੱਲੀ ਲੋਕਾਈ ਨੂੰ ਤਾਰਨ ਦੀ ਗਵਾਹੀ ਹੈ।*

*੪. ਵੇਖੋ : ਵਾਰ ੧, ਪਉੜੀ ੪੬; ਵਾਰ ੩੩, ਪਉੜੀ ੨੬.*

*੫. ਵੇਖੋ : ਵਾਰ ੧੬, ਪਉੜੀ ੧੧.*

*੬. ਮੁਢਲੇ ਸ੍ਰੋਤਾਂ ਲਈ ਵੇਖੋ : ਡਾ. ਰਾਏ ਜਸਬੀਰ ਸਿੰਘ (ਸੰਪਾ.), ਗੁਰੂ ਅਮਰਦਾਸ : ਸ੍ਰੋਤ-ਪੁਸਤਕ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ-੧੯੮੬.*

*੭. ਆਧੁਨਿਕ ਵਿਦਵਾਨਾਂ ਵਿੱਚੋਂ ਗੁਰੂ ਅਮਰਦਾਸ ਜੀ ਬਾਰੇ ਮਿਹਨਤ ਭਰਿਆ ਕਾਰਜ ਡਾ. ਬਲਬੀਰ ਸਿੰਘ ਦਿਲ ਨੇ ਕੀਤਾ ਹੈ; ਵੇਖੋ: ਤੀਜੀ ਪਾਤਸ਼ਾਹੀ ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਅਮਰਦਾਸ ਫਾਊਂਡੇਸ਼ਨ, ਫਿਰੋਜ਼ਪੁਰ-੧੯੮੭.*

*੮. ਜਿਵੇਂ ਪ੍ਰੋ. ਸਾਹਿਬ ਸਿੰਘ ਨੇ (ਜੀਵਨ ਬ੍ਰਿਤਾਂਤ ਸ੍ਰੀ ਗੁਰੂ ਅਮਰਦਾਸ, ਸਿੰਘ ਬ੍ਰਦਰਜ਼, ਅੰਮ੍ਰਿਤਸਰ- ੧੯੬੭, ਪੰਨਾ ੫੧ ਉੱਤੇ) ਸ਼ਬਦ, ਅਸ਼ਟਪਦੀਆਂ, ਛੰਤ ਆਦਿ ਦੀ ਕੁੱਲ ਗਿਣਤੀ ਕ੍ਰਮਵਾਰ ੧੭੨, ੯੧, ੨੦ ਦਿੱਤੀ ਹੈ, ਇਨ੍ਹਾਂ ਨੇ ਰਾਗ ਵੀ ੧੭ ਗਿਣੇ ਹਨ (ਬਿਹਾਗੜਾ ਛੱਡ ਦਿੱਤਾ ਹੈ, ਇਸ ਵਿਚ 'ਵਾਰ ਮ: ੪' ਵਿਚ ਮ: ੩ ਦੇ ੩੩ ਸਲੋਕ ਹਨ)। ਇਨ੍ਹਾਂ ਤੋਂ ਬਿਨਾਂ ਡਾ. ਤਾਰਨ ਸਿੰਘ, ਡਾ. ਸੁਰਿੰਦਰ ਸਿੰਘ ਕੋਹਲੀ, ਡਾ. ਬਲਬੀਰ ਸਿੰਘ ਦਿਲ ਆਦਿ ਨੇ ਵੀ ਭਿੰਨਤਾ ਸਹਿਤ ਬਿਉਰੇ ਦਿੱਤੇ ਹਨ।*

*੯. ਵਿਸਤਾਰ ਲਈ ਵੇਖੋ: ਪੰਜਾਬੀ ਸਾਹਿਤ ਦਾ ਸਰੋਤ-ਮੂਲਕ ਇਤਿਹਾਸ, ਭਾਗ-II (ਪੂਰਵ ਮੱਧਕਾਲ-I), ਪੰਜਾਬੀ ਯੂਨੀਵਰਸਿਟੀ, ਪਟਿਆਲਾ-੧੯੯੮, ਪੰਨਾ ੬੫.*

*੧੦. ਦਾਰਸ਼ਨਿਕ ਦ੍ਰਿਸ਼ਟੀਕੋਣ ਤੋਂ 'ਗੁਰਮਤਿ-ਧਾਰਾ' ਦੀ ਪ੍ਰਕ੍ਰਿਤੀ ਨੂੰ ਵਿਦਵਾਨਾਂ ਨੇ 'ਅਕਾਲਵਾਦ', 'ਹੁਕਮਵਾਦ', 'ਏਕਓਅੰਕਾਰਵਾਦ' ਆਦਿ ਦੇ ਨਾਂ ਦੇਣ ਦੀ ਕੋਸ਼ਿਸ਼ ਕੀਤੀ ਹੈ, ਪਰ ਗੁਰਬਾਣੀ 'ਸ਼ੁੱਧ', ਦਾਰਸ਼ਨਿਕ-ਪ੍ਰਕ੍ਰਿਤੀ ਵਾਲੀ ਨਹੀਂ, ਇਸ ਵਿਚ ਸਮਾਜ, ਧਰਮ, ਦਰਸ਼ਨ ਆਦਿ ਕਈ ਤੱਤਾਂ ਦੇ ਨਾਲ 'ਕਾਵਿ' ਵੀ ਸ਼ਾਮਲ ਹੈ।*

*੧੧. ਕਾਇਆ ਸਰੀਰੈ ਵਿਚਿ ਸਭੁ ਕਿਛੁ ਪਾਇਆ॥ (ਪੰਨਾ ੧੧੭)*
*ਗੁਰੂ ਨਾਨਕ ਸਾਹਿਬ ਦੇ ਪ੍ਰਸੰਗ ਵਿਚ ਇਸ ਗੱਲ ਦੀ ਪੁਸ਼ਟੀ ਗੁਰਬਾਣੀ {(ਮਾਝ ੧, ਵਾਰ ੨੩:੧-੩ (੧੪੮); ੨੭:੧-੮ (੧੫੦)}, ਭਾਈ ਗੁਰਦਾਸ (ਵਾਰ ੧, ਪਉੜੀ ੨੪) ਆਦਿ ਤੋਂ ਬਿਨਾਂ ਪੁਰਾਤਨ ਜਨਮਸਾਖੀ (ਸੰਪਾ. ਭਾਈ ਵੀਰ ਸਿੰਘ, ਮੈਨੇਜਰ ਖ਼ਾਲਸਾ ਸਮਾਚਾਰ, ਅੰਮ੍ਰਿਤਸਰ-੧੯੪੮, ਪੰਨੇ ੧੬-੭) ਨੇ ਬੜੇ ਖ਼ੂਬਸੂਰਤ ਤਰੀਕੇ ਨਾਲ ਕੀਤੀ ਹੈ।*

*੧੨. ਤ੍ਰੈ ਗੁਣ ਬਿਖਿਆ ਅੰਧੁ ਹੈ ਮਾਇਆ ਮੋਹ ਗੁਬਾਰ॥ (ਪੰਨਾ ੩੦)*

*੧੩. ਇਹੁ ਜਗੁ ਵਾੜੀ ਮੇਰਾ ਪ੍ਰਭੁ ਮਾਲੀ॥ (ਪੰਨਾ ੧੧੮)*

*੧੪. ਇਸੁ ਕਾਇਆ ਅੰਦਰਿ ਵਸਤੁ ਅਸੰਖਾ॥ (ਪੰਨਾ ੧੧੦)*

*੧੫. ਵਿਸਤਾਰ ਲਈ ਵੇਖੋ : ਡਾ. ਬਲਬੀਰ ਸਿੰਘ ਦਿਲ, ਅਮਰ ਕਵੀ ਗੁਰੂ ਅਮਰਦਾਸ, ਭਾਸ਼ਾ ਵਿਭਾਗ, ਪਟਿਆਲਾ-੧੯੭੫, ਪੰਨਾ ੨੫੧.* ■

# ਗੁਰੂ ਰਾਮਦਾਸ ਪਾਤਸ਼ਾਹ ਦੀ ਬਾਣੀ ਵਿਚ ਆਦਰਸ਼ ਸੇਵਕ

*-ਡਾ. ਸ਼ਮਸ਼ੇਰ ਸਿੰਘ**

ਸਿੱਖ ਧਰਮ ਵਿਚ ਆਦਰਸ਼ ਸਿੱਖ ਦਾ ਮਨੋਰਥ ਇਕ ਨਿਸ਼ਕਾਮ ਸੇਵਕ ਬਣਨਾ ਹੈ। ਅਜਿਹਾ ਸੇਵਕ ਬਣਨਾ ਹੀ ਉਸ ਦੇ ਜੀਵਨ ਦਾ ਨਿਸ਼ਾਨਾ ਹੈ। ਗੁਰਮਤਿ ਦੇ ਮਹੱਲ ਅੰਦਰ ਸੇਵਾ ਅਤੇ ਸਿਮਰਨ ਦੋ ਵੱਡੇ ਥੰਮ੍ਹ ਹਨ। ਇਨ੍ਹਾਂ ਦੋਨਾਂ ਮੂਲਕ ਸਿਧਾਂਤਾਂ ਤੋਂ ਬਿਨਾਂ ਗੁਰਮਤਿ ਦੀ ਵਿਆਖਿਆ ਅਧੂਰੀ ਹੈ। ਸਿੱਖੀ ਦੇ ਇਤਿਹਾਸ ਅੰਦਰ ਸੇਵਕ ਦਾ ਇਕ ਖਾਸ ਸਥਾਨ ਵਰਣਨ ਕੀਤਾ ਗਿਆ ਹੈ। ਗੁਰਮਤਿ ਵਿਚ ਸੇਵਕ ਨੂੰ ਉੱਚੀ ਪਦਵੀ ਪ੍ਰਾਪਤ ਹੈ। ਗੁਰੂ ਸਾਹਿਬ ਨੇ ਸਿੱਖੀ ਮਿਸ਼ਨ ਨੂੰ ਅੱਗੇ ਤੋਰਨ ਲਈ ਜਦੋਂ ਆਪਣੇ ਉਤਰਾਧਿਕਾਰੀ ਦੀ ਚੋਣ ਕੀਤੀ ਉਸ ਵਕਤ ਵੀ ਸੇਵਕ ਸਿੱਖ ਦੀ ਨਿਸ਼ਕਾਮ ਸੇਵਾ ਨੂੰ ਹੀ ਮੁੱਖ ਰੱਖਿਆ। ਸੇਵਕ ਦਾ ਇਹ ਇਮਤਿਹਾਨ ਸਭ ਤੋਂ ਵੱਡਾ ਇਮਤਿਹਾਨ ਹੁੰਦਾ ਸੀ।

ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ ਮਨੁੱਖੀ ਸ਼ਖ਼ਸੀਅਤ ਦੀ ਬਹੁਪੱਖੀ ਉਸਾਰੀ ਅਤੇ ਨਵੀਂ ਘਾੜਤ ਸੀ, ਇਕ ਪਰਿਵਰਤਨ ਸੀ। ਮਨੁੱਖ ਨੂੰ ਆਪੇ ਦੀ ਸੋਝੀ ਕਰਵਾਉਣਾ ਅਤੇ ਥੁੜ੍ਹਾਂ ਸਹਿੰਦੇ ਮਨੁੱਖੀ ਜੀਵਨ ਲਈ ਜ਼ਰੂਰੀ ਸਹੂਲਤਾਂ ਲਈ ਇਕ ਉਪਰਾਲਾ ਸੀ। ਸੇਵਕ ਦੀ ਸ਼ਖ਼ਸੀਅਤ ਨੂੰ ਹਰ ਪੱਖ ਤੋਂ ਪੂਰਨਤਾ ਦੇਣੀ ਗੁਰੂ ਸਾਹਿਬਾਨ ਦੇ ਮਿਸ਼ਨ ਦਾ ਉਦੇਸ਼ ਸੀ। ਇਸ ਮਨੁੱਖੀ ਸ਼ਖ਼ਸੀਅਤ ਦੇ ਨਵ-ਉਸਾਰੀ ਦੇ ਸਿਧਾਂਤ ਨੂੰ ਗੁਰੂ ਸਾਹਿਬਾਨ ਨੇ ਸਿਰਫ਼ ਬਿਆਨਿਆ ਹੀ ਨਹੀਂ ਸਗੋਂ ਜੀਵਿਆ ਭੀ ਸੀ ਜੋ ਸਾਡੇ ਲਈ ਇਕ ਆਦਰਸ਼ਕ ਮਿਸਾਲ ਹੈ, ਚਾਨਣ-ਮੁਨਾਰਾ ਹੈ। ਇਤਿਹਾਸ ਗਵਾਹ ਹੈ ਕਿ ਗੁਰੂ ਸਾਹਿਬਾਨ ਨੇ ਪਹਿਲਾਂ ਸੇਵਕ ਦੇ ਰੂਪ ਵਿਚ ਸੇਵਾ ਕੀਤੀ।

ਸ੍ਰੀ ਗੁਰੂ ਰਾਮਦਾਸ ਜੀ ਦੀ ਆਪਣੀ ਪਾਵਨ ਬਾਣੀ ਅੰਦਰ ਇਕ ਆਦਰਸ਼ਕ ਸੇਵਕ ਦੀ ਸ਼ਖ਼ਸੀਅਤ ਦਾ ਝਲਕਾਰਾ ਪੈਂਦਾ ਹੈ। ਗੁਰੂ ਜੀ ਨੇ ਸੇਵਕ ਦੇ ਸਮਾਨਅਰਥੀ ਸ਼ਬਦਾਂ ਦੀ ਵਰਤੋਂ ਭੀ ਕੀਤੀ ਹੈ, ਜਿਵੇਂ:

੧. ਲਾਲੇ ਗੋਲੇ :

*ਜਨ ਨਾਨਕ ਗੁਰ ਕੇ ਲਾਲੇ ਗੋਲੇ ਲਗਿ ਸੰਗਤਿ ਕਰੂਆ ਮੀਠਾ॥*

*(ਪੰਨਾ ੧੭੧)*

੨. ਗੋਲੀ : *ਅਪੁਨੇ ਹਰਿ ਪ੍ਰਭ ਕੀ ਹਉ ਗੋਲੀ॥* *(ਪੰਨਾ ੧੬੮)*

੩. ਜਨ : *ਜਨ ਕੀ ਪੈਜ ਸਵਾਰ॥* *(ਪੰਨਾ ੯੮੨)*

** # ੧੧੩੩, ਸ਼ੇਖਪੁਰਾ, ਪੰਜਾਬੀ ਯੂਨੀਵਰਸਿਟੀ, ਪਟਿਆਲਾ।*

੪. ਇਵੇਂ ਹੀ ਸ਼ਬਦ ਗੁਲਾਮ, ਦਾਸ ਅਤੇ ਚੇਰੀ ਦੀ ਵਰਤੋਂ ਭੀ ਮਿਲਦੀ ਹੈ।

ਕਿਤੇ-ਕਿਤੇ ਸ਼ਬਦ ਵੇਗਾਰਿ ਅਤੇ ਵੇਗਾਰੀਆ ਦਾ ਜ਼ਿਕਰ ਕੀਤਾ ਮਿਲਦਾ ਹੈ।

ਇਹ ਸਾਰੇ ਸ਼ਬਦ ਨਿਮਰਤਾ ਦੇ ਸੂਚਕ ਹਨ। ਨਿਮਰ ਭਾਵ ਵਿਚ ਰਹਿ ਕੇ ਸੇਵਾ ਹੋ ਸਕਦੀ ਹੈ। ਅਜਿਹਾ ਸੇਵਕ ਪਰਮ ਮੁਕਤੀ ਨੂੰ ਪ੍ਰਾਪਤ ਹੁੰਦਾ ਹੈ।

ਸੇਵਕ ਲਈ ਸਭ ਤੋਂ ਪਹਿਲਾਂ ਜ਼ਰੂਰੀ ਹੈ ਕਿ ਪੂਰੀ ਆਸਥਾ ਅਤੇ ਸ਼ਰਧਾ ਨਾਲ ਸੇਵਾ ਕਰਨ ਲਈ ਆਪਾ-ਸਮਰਪਣ ਕਰਨ ਦੀ ਭਾਵਨਾ ਮਨ ਵਿਚ ਹੋਵੇ। ਸੇਵਕ ਆਪਣਾ ਤਨ, ਮਨ ਅਤੇ ਧਨ ਸਭ ਗੁਰੂ ਨੂੰ ਸੌਂਪ ਕੇ ਸੇਵਾ ਕਰੇ। ਇਸ ਤਰ੍ਹਾਂ ਪੂਰਨ ਰੂਪ ਵਿਚ ਸਵੈ ਅਰਪਣ ਕਰਨ ਨਾਲ ਹੀ ਸੇਵਕ ਦੀ ਸੇਵਾ ਪੁੱਗ ਸਕਦੀ ਹੈ। ਗੁਰੂ ਦੇ ਹੁਕਮ ਅੰਦਰ ਚੱਲਣ ਨਾਲ ਹੀ ਹਉਮੈ ਦਾ ਅਭਾਵ ਹੁੰਦਾ ਹੈ। ਅਜਿਹੀ ਸੇਵਾ ਕਾਮਨਾ ਰਹਿਤ ਹੀ ਉਸ ਦੇ ਆਦਰਸ਼ ਦੀ ਪੂਰਤੀ ਵਿਚ ਸਹਾਈ ਹੋ ਸਕਦੀ ਹੈ। ਸੇਵਕ ਅਜਿਹਾ ਕਰਨ 'ਤੇ ਕੁਝ ਦਿੰਦਾ ਨਹੀਂ, ਕੋਈ ਅਹਿਸਾਸ ਨਹੀਂ ਕਰਦਾ, ਸਿਰਫ ਪ੍ਰਭੂ ਵੱਲੋਂ ਦਿੱਤੀ ਹੋਈ ਅਮਾਨਤ ਹੀ ਵਾਪਸ ਕਰਦਾ ਹੈ ਜੈਸਾ ਕਿ ਭਗਤ ਕਬੀਰ ਜੀ ਨੇ ਇਸ ਸਿਧਾਂਤ ਨੂੰ ਸਪੱਸ਼ਟ ਕਥਨ ਕੀਤਾ ਹੈ:

*ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ॥*
*ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ॥* *(ਪੰਨਾ ੧੩੭੫)*

ਸ਼ਰਧਾ ਅਤੇ ਆਸਥਾ ਨਾਲ ਕੀਤੀ ਸੇਵਾ ਕਰਨ 'ਤੇ ਹੀ ਪ੍ਰਭੂ ਆਪਣੇ ਸੇਵਕਾਂ ਨੂੰ ਪਿਆਰ ਕਰਦਾ ਹੈ, ਨਾਮ ਦਾ ਸਹਾਰਾ ਦਿੰਦਾ ਹੈ ਅਤੇ ਅੰਗ-ਸੰਗ ਸਹਾਈ ਹੋ ਕੇ ਡੋਲਣ ਤੋਂ ਬਚਾਉਂਦਾ ਹੈ। ਨਿਸ਼ਕਾਮ ਸੇਵਕ ਨੂੰ ਸਭ ਥਾਂ ਇੱਕੋ ਪ੍ਰਭੂ ਜੋਤ ਰੂਪ ਵਿਚ ਨਜ਼ਰ ਆਉਂਦਾ ਹੈ। ਸ੍ਰੀ ਗੁਰੂ ਰਾਮਦਾਸ ਜੀ ਕਥਨ ਕਰਦੇ ਹਨ:

*ਪ੍ਰਭ ਕੇ ਸੇਵਕ ਬਹੁਤੁ ਅਤਿ ਨੀਕੇ, ਮਨਿ ਸਰਧਾ ਕਰਿ ਹਰਿ ਧਾਰੇ॥*
*ਮੇਰੇ ਪ੍ਰਭਿ ਸਰਧਾ ਭਗਤਿ ਮਨਿ ਭਾਵੈ, ਜਨ ਕੀ ਪੈਜ ਸਵਾਰੇ॥*
*ਹਰਿ ਹਰਿ ਸੇਵਕੁ ਸੇਵਾ ਲਾਗੈ ਸਭੁ ਦੇਖੈ ਬ੍ਰਹਮ ਪਸਾਰੇ॥*
*ਏਕੁ ਪੁਰਖੁ ਇਕੁ ਨਦਰੀ ਆਵੈ ਸਭ ਏਕਾ ਨਦਰਿ ਨਿਹਾਰੇ॥*
*(ਪੰਨਾ ੯੮੨)*

ਸੇਵਕ ਨੂੰ ਆਪਣੇ ਦਿਆਲ ਅਤੇ ਮਿਹਰਬਾਨ ਪ੍ਰਭੂ ਉੱਤੇ, ਗੁਰੂ ਉੱਤੇ ਪੂਰਨ ਭਰੋਸਾ ਹੋਣਾ ਚਾਹੀਦਾ ਹੈ ਕਿ ਉਹ ਆਪਣੇ ਸੇਵਕਾਂ 'ਤੇ ਸਦਾ ਮਿਹਰ ਕਰਦਾ ਆਇਆ ਹੈ ਅਤੇ ਕਰਦਾ ਰਹੇਗਾ। ਇਹ ਸਿਰਫ਼ ਇਸ ਜੁੱਗ ਦੀ ਹੀ ਗੱਲ ਨਹੀਂ ਸਗੋਂ ਹਰ ਜੁੱਗ ਅੰਦਰ ਭਗਤ ਜੋ ਵਾਹਿਗੁਰੂ ਤੋਂ ਵਰੋਸਾਏ ਹੋਏ ਸਨ ਪ੍ਰਭੂ ਨੇ ਮਿਹਰ ਕੀਤੀ, ਪੈਜ ਰੱਖੀ, ਨਿਕਟੀ ਹੋਇ ਕੇ ਦਿਖਾਇਆ, ਕਾਰਜ-ਕਿਰਤ ਵਿਚ ਸੇਵਕ ਦੇ ਅੰਗ-ਸੰਗ ਹੋ ਨਿੱਬੜਿਆ। ਹਰ ਖੇਤਰ ਵਿਚ ਸਹੂਲਤਾਂ ਲਈ ਸੇਧ ਦਿੱਤੀ ਅਤੇ ਨਾਲ ਹੀ ਦੁਸ਼ਟਾਂ ਦੀ ਖੈ ਕੀਤੀ, ਹੰਕਾਰੀਆਂ ਅਤੇ ਨਿੰਦਕਾਂ ਵੱਲ ਪਿੱਠ ਕਰ ਛੱਡੀ ਅਤੇ ਆਪਣੇ

ਭਗਤਾਂ ਨੂੰ ਮਾਣ ਤੇ ਪ੍ਰਤਿਸ਼ਠਤਾ ਦੀ ਬਖ਼ਸ਼ਿਸ਼ ਕੀਤੀ।

ਸ੍ਰੀ ਗੁਰੂ ਰਾਮਦਾਸ ਜੀ 'ਮਾਰੂ ਰਾਗ' ਵਿਚ ਇਸ ਖ਼ਿਆਲ ਨੂੰ ਬੜੇ ਸਪੱਸ਼ਟ ਅਤੇ ਪ੍ਰਭਾਵਸ਼ਾਲੀ ਰੂਪ ਵਿਚ ਵਰਣਨ ਕਰਦੇ ਹਨ:

*ਜਨ ਕਉ ਆਪਿ ਅਨੁਗ੍ਰਹੁ ਕੀਆ ਹਰਿ ਅੰਗੀਕਾਰੁ ਕਰੇ॥*
*ਸੇਵਕ ਪੈਜ ਰਖੈ ਮੇਰਾ ਗੋਵਿਦੁ ਸਰਣਿ ਪਰੇ ਉਧਰੇ॥*
*ਜਨ ਨਾਨਕ ਹਰਿ ਕਿਰਪਾ ਧਾਰੀ ਉਰ ਧਰਿਓ ਨਾਮੁ ਹਰੇ॥ (ਪੰਨਾ ੯੯੫)*

ਸੇਵਕ ਦੀ ਗੁਰੂ ਉੱਤੇ ਸ਼ਰਧਾ ਅਤੇ ਅਟੁੱਟ ਵਿਸ਼ਵਾਸ ਹੀ ਉਸ ਨੂੰ ਇਸ ਸੰਸਾਰ-ਸਮੁੰਦਰ ਤੋਂ ਪਾਰ ਉਤਾਰਨ ਲਈ ਸਹਾਈ ਹੁੰਦਾ ਹੈ। ਪ੍ਰਭੂ, ਗੁਰੂ ਅਤੇ ਗੁਰੂ ਦੀ ਸ਼ਬਦ-ਬਾਣੀ ਵਿਚ ਇਕਸੁਰਤਾ ਹੈ। ਗੁਰੂ, ਪ੍ਰਭੂ ਦਾ ਭੇਜਿਆ ਹੋਇਆ ਪ੍ਰਤੀਨਿਧ ਹੁੰਦਾ ਹੈ। ਸੇਵਕ ਅਤੇ ਗੁਰੂ ਦਾ ਰਿਸ਼ਤਾ ਇਕ ਰਹੱਸਮਈ ਰਿਸ਼ਤਾ ਹੈ ਜਿਸ ਨੂੰ ਬਿਆਨ ਨਹੀਂ ਕੀਤਾ ਜਾ ਸਕਦਾ, ਸਿਰਫ਼ ਅਨੁਭਵ ਹੀ ਕੀਤਾ ਜਾ ਸਕਦਾ ਹੈ। ਇਹ ਦੁਨਿਆਵੀ ਰਿਸ਼ਤਾ ਨਹੀਂ। ਗੁਰੂ ਦੀ ਰਚਨਾ, ਬੋਲ ਇਕ ਰੱਬੀ ਪੈਗ਼ਾਮ ਹੈ, ਇਲਾਹੀ ਗੀਤ ਹਨ, ਦਿਲ, ਦਿਮਾਗ ਅਤੇ ਆਤਮਾ ਤਿੰਨਾਂ ਨੂੰ ਅਪੀਲ ਕਰਨ ਵਾਲੇ ਹਨ। ਗੁਰੂ ਦੀ ਬਾਣੀ ਇਕ ਪਰਮਾਰਥ ਦਾ ਰਸਤਾ ਹੈ, ਸੇਵਕ ਲਈ ਕਲਿਆਣਕਾਰੀ ਹੈ, ਹਲਤ-ਪਲਤ ਲਈ ਸਹਾਈ ਹੈ। ਆਤਮਿਕ ਜੀਵਨ ਦੇਣ ਵਾਲਾ ਨਾਮ-ਜਲ ਹੈ। ਜਿਹੜਾ ਸੇਵਕ ਇਸ ਨੂੰ ਹਿਰਦੇ ਵਿਚ ਸਾਂਭ ਕੇ ਰੱਖਦਾ ਹੈ ਗੁਰੂ ਯਕੀਨੀ ਤੌਰ 'ਤੇ ਸੇਵਕ ਨੂੰ ਸੰਸਾਰ ਤੋਂ ਪਾਰ ਲੰਘਾ ਦਿੰਦਾ ਹੈ। ਸ੍ਰੀ ਗੁਰੂ ਰਾਮਦਾਸ ਜੀ ਨੇ ਇਸ ਪ੍ਰਥਾਇ ਹੇਠ ਲਿਖੇ ਸ਼ਬਦ ਕਿੰਨੀ ਸ਼ਰਧਾ ਅਤੇ ਵਿਸ਼ਵਾਸ ਨਾਲ ਕਹੇ ਹਨ:

*ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥*
*ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥*
*(ਪੰਨਾ ੯੮੨)*

ਗੁਰੂ ਰਾਮਦਾਸ ਪਾਤਸ਼ਾਹ ਨੇ ਇਕ ਆਦਰਸ਼ ਸੇਵਕ ਦੀ ਹੈਸੀਅਤ ਵਿਚ ਦ੍ਰਿੜ੍ਹ ਕਰਾਇਆ ਹੈ ਕਿ ਸੇਵਕ ਦੀ ਸੇਵਾ ਉਹੀ ਸਫ਼ਲ ਹੈ ਜੋ ਗੁਰਮੁਖ ਬਣ ਕੇ ਕੀਤੀ ਜਾਂਦੀ ਹੈ। ਗੁਰਮੁਖ ਤੋਂ ਸੇਵਾ ਦਾ ਭਾਵ ਨਿਸ਼ਕਾਮ ਸੇਵਾ ਹੈ। ਸੇਵਾ ਕੋਈ ਬੰਧਨ ਨਹੀਂ, ਠੋਸੀ ਹੋਈ ਮਜਬੂਰੀ ਅਧੀਨ ਕਾਰਜ ਨਹੀਂ ਸਗੋਂ ਕਾਮਨਾ ਰਹਿਤ, ਚਾਈਂ-ਚਾਈਂ ਅਪਣਾਇਆ ਪਰਉਪਕਾਰੀ ਕਾਰਜ ਹੈ। ਸੇਵਾ ਉਹੀ ਸਫ਼ਲ ਹੈ ਜਿਸ 'ਤੇ ਗੁਰੂ ਦਾ ਮਨ ਸੰਤੁਸ਼ਟ ਹੁੰਦਾ ਹੈ। ਅਜਿਹੀ ਸੇਵਾ ਪਾਪ-ਨਾਸ਼ਕ ਹੈ, ਪ੍ਰਭੂ ਅਤੇ ਜੀਵ ਵਿਚਕਾਰ ਪਈ ਹਉਮੈ ਦੀ ਵਿੱਥ ਨੂੰ ਦੂਰ ਕਰ ਸਕਦੀ ਹੈ। ਅਜਿਹੀ ਸੇਵਾ ਦੀ ਘਾਲ ਥਾਇ ਪੈਂਦੀ ਹੈ ਭਾਵ ਮਨਜ਼ੂਰ ਹੁੰਦੀ ਹੈ। ਤਦ ਹੀ ਸੇਵਕ ਦਾ ਆਉਣਾ ਸੰਸਾਰ 'ਤੇ ਸਫ਼ਲ ਹੈ, ਭਾਵ ਉਸ ਦਾ ਜੀਵਨ ਸਫ਼ਲ ਹੈ। ਮਨਮੁਖ ਹੋ ਕੇ ਸੇਵਾ ਨਹੀਂ ਹੋ ਸਕਦੀ। ਨਿਸ਼ਕਾਮ ਸੇਵਾ ਨਾਲ ਹੀ ਸੇਵਕ ਦੀ ਤ੍ਰਿਸ਼ਨਾ ਭੁੱਖ ਲਹਿ ਸਕਦੀ ਹੈ। ਦੁਨਿਆਵੀ

ਸੁਆਦਾਂ ਵੱਲ ਮਨ ਨਹੀਂ ਭਟਕਦਾ, ਸਿਰਫ਼ ਪ੍ਰਭੂ-ਸੇਵਾ ਦਾ ਚਾਅ ਹੀ ਮਾਨਸਿਕ ਤ੍ਰਿਪਤੀ ਪ੍ਰਦਾਨ ਕਰਦਾ ਹੈ ਅਤੇ ਆਤਮਿਕ ਪੱਧਰ 'ਤੇ ਸਿਮਰਨ ਦਾ ਚਾਉ ਪੈਦਾ ਹੁੰਦਾ ਹੈ। ਗੁਰੂ ਜੀ ਨੇ ਇਸ ਵਿਸ਼ਵਾਸ ਨੂੰ ਹੇਠ ਲਿਖੇ ਅਨੁਸਾਰ ਅੰਕਿਤ ਕੀਤਾ ਹੈ:

*ਐਸਾ ਹਰਿ ਸੇਵੀਐ ਨਿਤ ਧਿਆਈਐ*
*ਜੋ ਖਿਨ ਮਹਿ ਕਿਲਵਿਖ ਸਭਿ ਕਰੇ ਬਿਨਾਸਾ॥*
*ਜੇ ਹਰਿ ਤਿਆਗਿ ਅਵਰ ਕੀ ਆਸ ਕੀਜੈ*
*ਤਾ ਹਰਿ ਨਿਹਫਲ ਸਭ ਘਾਲ ਗਵਾਸਾ॥*
*ਮੇਰੇ ਮਨ ਹਰਿ ਸੇਵਿਹੁ ਸੁਖਦਾਤਾ ਸੁਆਮੀ*
*ਜਿਸੁ ਸੇਵਿਐ ਸਭ ਭੁਖ ਲਹਾਸਾ॥*
*ਮੇਰੇ ਮਨ ਹਰਿ ਊਪਰਿ ਕੀਜੈ ਭਰਵਾਸਾ॥*
*ਜਹ ਜਾਈਐ ਤਹ ਨਾਲਿ ਮੇਰਾ ਸੁਆਮੀ ਹਰਿ ਅਪਨੀ ਪੈਜ ਰਖੈ ਜਨ ਦਾਸਾ॥*

*(ਪੰਨਾ ੮੬੦)*

ਮਨੋਵਿਗਿਆਨਕ ਪੱਖ ਤੋਂ ਸੇਵਕ ਦੇ ਮਨ ਵਿਚ ਸੇਵਾ ਦੀ ਅਮਿਟ ਛਾਪ ਉਲੀਕਣ ਲਈ ਗੁਰੂ ਜੀ ਨੇ ਵੱਖੋ-ਵੱਖਰੇ ਸ਼ਬਦਾਂ ਰਾਹੀਂ ਇਸ ਨੂੰ ਅਸਰਦਾਇਕ ਬਣਾਉਣ ਲਈ ਭਰਪੂਰ ਵਿਆਖਿਆ ਕੀਤੀ ਹੈ। ਅਸੀਂ ਪਹਿਲਾਂ ਇਸ ਦਾ ਵਰਣਨ ਕਰ ਚੁੱਕੇ ਹਾਂ ਕਿ ਸੱਚਾ ਸੇਵਕ ਆਪਣਾ ਤਨ, ਮਨ ਅਤੇ ਧਨ ਸਭ ਗੁਰੂ ਤਾਈਂ ਅਰਪਣ ਕਰ ਦਿੰਦਾ ਹੈ। ਸੇਵਕ ਜਦੋਂ ਇਕ ਅਜਿਹੀ ਭਾਵਨਾਤਮਕ ਅਵਸਥਾ 'ਤੇ ਪਹੁੰਚ ਜਾਂਦਾ ਹੈ ਤਾਂ ਆਪਣੇ ਪ੍ਰਾਣ ਤਕ ਵੀ ਗੁਰੂ ਪ੍ਰਤੀ ਸੇਵਾ ਲਈ ਕੁਰਬਾਨ ਕਰਨ ਲਈ ਤਿਆਰ ਹੋ ਜਾਂਦਾ ਹੈ। ਕਿਤਨਾ ਅਨੰਦ ਹੈ ਇਸ ਆਪਾ ਤਿਆਗਣ ਵਿਚ, ਜਿੱਥੇ ਜਾ ਕੇ 'ਮੈਂ ਮੇਰੀ' ਖ਼ਤਮ ਹੋ ਜਾਂਦੀ ਹੈ, ਸਿਰਫ਼ 'ਤੂੰ ਹੀ ਤੂੰ ਹੀ' ਰਹਿ ਜਾਂਦਾ ਹੈ! ਇਹ ਸਿਧਾਂਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਯੋਗਦਾਨੀਆਂ ਦੀ ਇਕ ਮੌਲਿਕ ਦੇਣ ਹੈ।

ਗੁਰੂ ਪਾਤਸ਼ਾਹ ਲਿਖਦੇ ਹਨ ਕਿ ਹੇ ਪ੍ਰਭੂ! ਮੇਰੇ ਪ੍ਰਾਣ ਭੀ ਤੇਰੇ ਵੱਸ ਵਿਚ ਹੀ ਹਨ। ਮੇਰੀ ਜਿੰਦ ਅਤੇ ਮੇਰਾ ਸਰੀਰ ਸਭ ਤੇਰੇ ਦਿੱਤੇ ਹੋਏ ਹਨ। ਸਾਰਾ ਸੰਸਾਰ ਪ੍ਰਭੂ ਦੇ ਵੱਸ ਵਿਚ ਹੈ। ਅਜਿਹੇ ਸੇਵਕ ਨੂੰ ਇਹ ਗਿਆਨ ਹੈ ਕਿ ਇਹ ਸਰੀਰ, ਸਰੀਰ ਦੇ ਕਰਮ-ਇੰਦਰੇ, ਗਿਆਨ-ਇੰਦਰੇ ਸਭ ਪ੍ਰਭੂ ਦੀ ਦੇਣ ਹਨ ਅਤੇ ਇਨ੍ਹਾਂ ਦੀ ਯੋਗ ਵਰਤੋਂ ਹੀ ਜੀਵਨ-ਨਿਸ਼ਾਨੇ ਦੀ ਪੂਰਤੀ ਵੱਲ ਪੁੱਟੇ ਕਦਮ ਹਨ। ਜੇਕਰ ਇਨ੍ਹਾਂ ਦੀ ਗ਼ਲਤ ਵਰਤੋਂ ਕਰਦੇ ਹਾਂ ਤਾਂ ਜੀਵ ਦਾ ਆਉਣਾ ਨਿਸਫ਼ਲ ਹੈ ਅਤੇ ਅਖ਼ੀਰ ਪੱਲੇ ਪਛਤਾਵਾ ਹੀ ਪਛਤਾਵਾ ਰਹਿ ਜਾਂਦਾ ਹੈ।ਗੁਰੂ-ਕਥਨ ਹੈ:

*ਹਮਰੇ ਪ੍ਰਾਨ ਵਸਗਤਿ ਪ੍ਰਭ ਤੁਮਰੈ ਮੇਰਾ ਜੀਉ ਪਿੰਡੁ ਸਭ ਤੇਰੀ॥...*
*ਜਗੰਨਾਥ ਜਗਦੀਸੁਰ ਕਰਤੇ ਸਭ ਵਸਗਤਿ ਹੈ ਹਰਿ ਕੇਰੀ॥* *(ਪੰਨਾ ੧੭੦)*

ਗੁਰੂ ਸਾਹਿਬਾਨ ਨੇ ਭਾਰਤੀ ਧਾਰਮਿਕ ਪਰੰਪਰਾਗਤ ਅਪਣਾਈ ਗਈ ਸੇਵਕ ਦੀ

ਪਰਿਭਾਸ਼ਾ ਨੂੰ ਬਦਲ ਕੇ ਇਕ ਨਵੀਂ ਸੇਧ, ਆਦਰਸ਼ਕ ਰੂਪ ਅਤੇ ਅਧਿਆਤਮਕ ਪ੍ਰਵਿਰਤੀ ਪ੍ਰਦਾਨ ਕੀਤੀ। ਗੁਰਮਤਿ ਦਾ ਸੇਵਕ ਨਾ ਤਾਂ ਤਨਖਾਹਦਾਰ ਨੌਕਰ ਹੀ ਹੈ ਅਤੇ ਨਾ ਹੀ ਪਦਾਰਥਕ ਲਾਲਚ ਨੂੰ ਮੁੱਖ ਰੱਖ ਕੇ ਸੇਵਾ ਕਰਦਾ ਹੈ। ਗੁਰੂ ਜੀ ਨੇ ਸ਼ਬਦਾਵਲੀ ਭਾਵੇਂ ਪਰੰਪਰਾਗਤ ਗੁਲਾਮ, ਗੋਲਾ, ਲਾਲਾ-ਗੋਲਾ, ਚਾਕਰ, ਚੇਰੀ, ਦਾਸ, ਜਨ ਆਦਿ ਵਰਤੀ ਹੈ ਪ੍ਰੰਤੂ ਇਥੇ ਇਨ੍ਹਾਂ ਸ਼ਬਦਾਂ ਦਾ ਭਾਵ ਨਿਮਰਤਾ ਦਾ ਸੂਚਕ ਹੈ। ਦੁਨਿਆਵੀ ਦ੍ਰਿਸ਼ਟੀਕੋਣ ਤੋਂ ਨੀਵਾਂ ਸਮਝਿਆ ਜਾਣ ਵਾਲਾ ਕਾਰਜ, ਸੇਵਕ ਨਿਮਰਤਾ ਅਤੇ ਸ਼ਰਧਾ ਨਾਲ ਕਰਨ ਵਿਚ ਮਾਣ ਸਮਝਦਾ ਹੈ। ਅਜਿਹੀ ਸੇਵਾ ਦਾ ਮੁੱਲ ਗੁਰਮਤਿ ਦੇ ਦ੍ਰਿਸ਼ਟੀਕੋਣ ਤੋਂ ਲੋਕ-ਪ੍ਰਲੋਕ ਦੋਹਾਂ ਵਿਚ ਪੈਂਦਾ ਹੈ। ਇਸ ਦਾ ਪਿਆ ਮੁੱਲ ਸੇਵਕ ਤਕ ਹੀ ਸੀਮਿਤ ਨਹੀਂ ਰਹਿੰਦਾ ਸਗੋਂ ਹੋਰਨਾਂ ਤਕ ਭੀ ਲਾਭਕਾਰੀ ਸਾਬਤ ਹੁੰਦਾ ਹੈ। ਗੁਰੂ ਰਾਮਦਾਸ ਪਾਤਸ਼ਾਹ ਕਹਿੰਦੇ ਹਨ ਕਿ ਜਿਹੜਾ ਸੇਵਕ ਮੇਰੇ ਪ੍ਰਭੂ ਦਾ ਸੁਨੇਹਾ ਦਿੰਦਾ ਹੈ ਮੈਂ ਉਸ ਤਾਈਂ ਆਪਣਾ ਤਨ ਮਨ ਵੇਚਣ ਲਈ ਤਿਆਰ ਹਾਂ:

*ਜੋ ਹਰਿ ਪ੍ਰਭ ਕਾ ਮੈ ਦੇਇ ਸੁਨੇਹਾ ਤਿਸੁ ਮਨੁ ਤਨੁ ਅਪਣਾ ਦੇਵਾ॥...*
*ਨਿਤ ਨਿਤ ਸੇਵ ਕਰੀ ਹਰਿ ਜਨ ਕੀ ਜੋ ਹਰਿ ਹਰਿ ਕਥਾ ਸੁਣਾਏ॥*

*(ਪੰਨਾ ੫੯੧-੯੨)*

ਗੁਰਮਤਿ ਅੰਦਰ ਸੇਵਕ ਦੀ ਸੇਵਾ ਪੁੱਗਣ 'ਤੇ ਸੇਵਕ ਅਤੇ ਮਾਲਕ ਦੀ ਵਿੱਥ ਖ਼ਤਮ ਹੋ ਜਾਂਦੀ ਹੈ। ਇਸ ਸਮੀਪਤਾ ਦੀ ਅਵਸਥਾ ਨੇ ਧਾਰਮਿਕ ਇਤਿਹਾਸ ਅੰਦਰ ਇਕ ਨਵਾਂ ਮੋੜ ਦਿੱਤਾ, ਜਗਿਆਸੂ ਨੂੰ ਇਕ ਨਵੀਂ ਸੇਧ ਮਿਲੀ। ਇਨ੍ਹਾਂ ਪਰੰਪਰਾਗਤ ਪ੍ਰਚਲਤ ਸ਼ਬਦਾਂ ਨੂੰ ਗੁਰਮਤਿ ਨੇ ਜੋ ਨਵੀਂ ਰੰਗਤ ਦਿੱਤੀ ਇਹ ਗੁਰੂ ਸਾਹਿਬਾਨ ਦੀ ਇਕ ਮੌਲਿਕ ਦੇਣ ਸੀ:

*ਹਰਿ ਕਾ ਸੇਵਕੁ ਸੋ ਹਰਿ ਜੇਹਾ॥*
*ਭੇਦੁ ਨ ਜਾਣਹੁ ਮਾਣਸ ਦੇਹਾ॥* *(ਪੰਨਾ ੧੦੭੬)*

ਪ੍ਰਭੂ ਨਾਲ ਇਕਮਿਕਤਾ ਪ੍ਰਾਪਤ ਕਰਨ ਉਪਰੰਤ ਸੇਵਕ ਦਾ ਵਣਜ-ਵਪਾਰ ਅਤੇ ਗੁਣ ਦੁਨਿਆਵੀ ਆਮ ਮਨੁੱਖਾਂ ਨਾਲੋਂ ਵੱਖਰਾ, ਅਮਰ ਅਤੇ ਆਤਮਿਕ ਨਿਸ਼ਠਾ ਵਾਲਾ ਹੋ ਜਾਂਦਾ ਹੈ। ਗੁਰੂ-ਸ਼ਬਦ ਰਾਹੀਂ ਆਪਣੇ ਸੇਵਕ ਨੂੰ ਅੰਦਰੋਂ ਬਾਹਰੋਂ ਸੁਆਰ ਦਿੰਦਾ ਹੈ। ਉਸ ਦਾ ਵਿਅਕਤਿਤਵ ਇਕ ਪੂਰਨ ਮਨੁੱਖ ਦਾ ਹੋ ਨਿੱਬੜਦਾ ਹੈ। ਇਥੇ ਸੇਵਕ ਅਤੇ ਮਾਲਕ ਗੁਰੂ ਦਾ ਰਿਸ਼ਤਾ ਪਿਆਰ ਵਾਲਾ ਹੈ ਨਾ ਕਿ ਗ਼ੁਲਾਮ ਤੇ ਮਾਲਕ ਵਾਲਾ। ਗੁਰੂ ਜੀ ਇਸ ਸਿਧਾਂਤ ਦੀ ਪੁਸ਼ਟੀ ਥਾਂ-ਥਾਂ ਕਰਦੇ ਹਨ ਪ੍ਰੰਤੂ ਇਥੇ ਦੋ ਟੂਕਾਂ ਰਾਹੀਂ ਹੀ ਪੁਸ਼ਟੀ ਕਰਨੀ ਠੀਕ ਰਹੇਗੀ, ਜਿਵੇਂ:

*ਕੋਈ ਪੁਤੁ ਸਿਖੁ ਸੇਵਾ ਕਰੇ ਸਤਿਗੁਰੂ ਕੀ*
*ਤਿਸੁ ਕਾਰਜ ਸਭਿ ਸਵਾਰੇ॥* *(ਪੰਨਾ ੩੦੨)*

ਹੋਰ-

*ਸਚੁ ਸੇਵਹਿ ਸਚੁ ਵਣੰਜਿ ਲੈਹਿ ਗੁਣ ਕਥਹ ਨਿਰਾਰੇ॥*
*ਸੇਵਕ ਭਾਇ ਸੇ ਜਨ ਮਿਲੇ ਗੁਰ ਸਬਦਿ ਸਵਾਰੇ॥ (ਪੰਨਾ ੩੦੮)*

ਗੁਰਮਤਿ ਨੇ ਤਾਂ ਸੇਵਕ ਅਤੇ ਗੁਰੂ ਦੇ ਸੰਬੰਧ ਨੂੰ ਅੱਗੇ ਤੋਰਦਿਆਂ ਇਕ ਰਹੱਸਵਾਦ ਦੀ ਅਵਸਥਾ ਤਕ ਪਹੁੰਚਾ ਦਿੱਤਾ ਹੈ। ਇਹ ਅਵਸਥਾ ਬਿਆਨ ਕਰਨ ਤੋਂ ਬਾਹਰ ਹੈ। ਪਰਮਨਿਧਾਨ ਦੀ ਅਵਸਥਾ ਇਕ ਰਹੱਸ, ਅਨਭੂਤੀ ਹੈ ਜਿਸ ਦਾ ਅਨੰਦ ਮਾਣਿਆ ਹੀ ਜਾ ਸਕਦਾ ਹੈ, ਬਿਆਨਿਆ ਨਹੀਂ ਜਾ ਸਕਦਾ। ਇਹ ਅਵਸਥਾ ਸਤਿਗੁਰੂ ਦੀ ਮਿਹਰ ਹੋਣ 'ਤੇ ਹੀ ਪ੍ਰਾਪਤ ਹੁੰਦੀ ਹੈ। ਗੁਰੂ-ਕਥਨ ਹੈ:

*ਜਿਸ ਨੋ ਹਰਿ ਸੁਪ੍ਰਸੰਨੁ ਹੋਇ ਸੋ ਹਰਿ ਗੁਣਾ ਰਵੈ ਸੋ ਭਗਤੁ ਸੋ ਪਰਵਾਨੁ॥*
*ਤਿਸ ਕੀ ਮਹਿਮਾ ਕਿਆ ਵਰਨੀਐ*
*ਜਿਸ ਕੈ ਹਿਰਦੈ ਵਸਿਆ ਹਰਿ ਪੁਰਖੁ ਭਗਵਾਨੁ॥*
*ਗੋਵਿੰਦ ਗੁਣ ਗਾਈਐ ਜੀਉ ਲਾਇ ਸਤਿਗੁਰੂ ਨਾਲਿ ਧਿਆਨੁ॥*
*ਸੋ ਸਤਿਗੁਰੂ ਸਾ ਸੇਵਾ ਸਤਿਗੁਰ ਕੀ ਸਫਲ ਹੈ*
*ਜਿਸ ਤੇ ਪਾਈਐ ਪਰਮ ਨਿਧਾਨੁ॥ (ਪੰਨਾ ੭੩੪)*

ਸੱਚੇ ਅਤੇ ਸੁੱਚੇ ਆਦਰਸ਼ਕ ਸੇਵਕ 'ਤੇ ਜਦੋਂ ਗੁਰੂ ਬਖ਼ਸ਼ਿਸ਼ ਕਰਦਾ ਹੈ ਤਾਂ ਸੇਵਕ ਦੇ ਸਿਰਫ਼ ਪਿਛੋਕੜ ਦੇ ਪਾਪ ਹੀ ਨਹੀਂ ਧੋਤੇ ਜਾਂਦੇ ਵਰਤਮਾਨ ਅਤੇ ਭਵਿੱਖ ਵੀ ਰੋਸ਼ਨ ਹੋ ਜਾਂਦੇ ਹਨ। ਇਥੇ ਹੀ ਬਸ ਨਹੀਂ ਸਗੋਂ ਸੇਵਕ ਦੀਆਂ ਕਈ ਪੁਸ਼ਤਾਂ ਭੀ ਤਰ ਜਾਂਦੀਆਂ ਹਨ। ਗੁਰਮੁਖ ਆਪ ਸੰਸਾਰ-ਸਮੁੰਦਰ ਤੋਂ ਤਰ ਜਾਂਦਾ ਹੈ ਅਤੇ ਆਪਣੀਆਂ ਕਈ ਪੁਸ਼ਤਾਂ ਦਾ ਭੀ ਉਧਾਰ ਕਰ ਦਿੰਦਾ ਹੈ। ਸੇਵਕ ਅਤੇ ਗੁਰਮੁਖ ਦੀ ਇਹ ਅਵਸਥਾ ਇਕ ਸਮਾਨ ਹੈ। ਸੇਵਕ ਨੂੰ ਜਮਰਾਜ ਫਿਰ ਨਹੀਂ ਪੁੱਛਦਾ ਭਾਵ ਉਸ ਦਾ ਆਵਾਗਵਨ ਦਾ ਚੱਕਰ ਸਮਾਪਤ ਹੋ ਜਾਂਦਾ ਹੈ। ਗੁਰੂ ਪਾਤਸ਼ਾਹ ਇਸ ਪ੍ਰਥਾਇ ਲਿਖਦੇ ਹਨ:

*ਮੇਰੇ ਮਨ ਸੇਵਹੁ ਅਲਖ ਨਿਰੰਜਨ ਨਰਹਰਿ ਜਿਤੁ ਸੇਵਿਐ ਲੇਖਾ ਛੁਟੀਐ॥*
*(ਪੰਨਾ ੧੭੦)*

ਅੱਗੇ ਹੋਰ ਵਰਣਨ ਕਰਦੇ ਹੋਏ ਲਿਖਦੇ ਹਨ ਕਿ ਸੇਵਕ ਦਾ ਪੰਜ ਚੋਰਾਂ ਤੋਂ ਛੁਟਕਾਰਾ ਹੋ ਜਾਂਦਾ ਹੈ ਅਤੇ ਉਸ ਨੂੰ ਜੀਵਨ ਦੇ ਹਰ ਖੇਤਰ ਵਿਚ ਮਾਨ-ਪ੍ਰਤਿਸ਼ਠਾ ਮਿਲਦੀ ਹੈ:

*ਆਪੇ ਸਤਿਗੁਰੁ ਮੇਲਿ ਸੁਖੁ ਦੇਵੈ*
*ਆਪਣਾਂ ਸੇਵਕੁ ਆਪਿ ਹਰਿ ਭਾਵੈ॥*
*ਅਪਣਿਆ ਸੇਵਕਾ ਕੀ ਆਪਿ ਪੈਜ ਰਖੈ*
*ਅਪਣਿਆ ਭਗਤਾ ਕੀ ਪੈਰੀ ਪਾਵੈ॥ (ਪੰਨਾ ੫੫੫)*

**(ਬਾਕੀ ਸਫ਼ਾ ੧੦੮ 'ਤੇ)**

# ਅਦੁੱਤੀ ਕੌਮੀ ਉਸਰੱਈਏ - ਸ੍ਰੀ ਗੁਰੂ ਅਰਜਨ ਦੇਵ ਜੀ

*-ਡਾ. ਹਰਨਾਮ ਸਿੰਘ ਸ਼ਾਨ**

ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੇਸ਼, ਕੌਮ, ਸਾਹਿਤ ਤੇ ਸਮਾਜ ਦੇ ਇਕ ਅਦੁੱਤੀ ਤੇ ਮਹਾਨ ਉਸਰੱਈਏ ਹਨ। ਇਨ੍ਹਾਂ ਕਾਰਜਾਂ ਦੀ ਉੱਨਤੀ ਤੇ ਉਸਾਰੀ ਲਈ ਉਨ੍ਹਾਂ ਨੇ ਚੋਖਾ ਤੇ ਚਿਰ-ਰਹਿਣਾ ਹਿੱਸਾ ਪਾਇਆ ਹੈ। ਇਸ ਲਈ, ਇਸ ਸਬੰਧ ਵਿਚ, ਉਨ੍ਹਾਂ ਦੀ ਦਿੱਤੀ ਦੇਣ ਵੀ ਚੋਖੀ ਤੇ ਚਿਰ-ਰਹਿਣੀ ਹੈ; ਆਪਣੇ ਆਪ ਵਿਚ ਅਦੁੱਤੀ ਤੇ ਬਹੁਪੱਖੀ ਹੈ।

ਗੁਰੂ ਸਾਹਿਬ ਕਿਉਂਕਿ ਆਮ ਲੋਕਾਂ ਦੇ ਰਾਹ-ਦਸੇਰੇ ਸਨ, ਇਸ ਲਈ ਅਵਾਮ ਦੀ ਭਲਾਈ ਤੇ ਉੱਨਤੀ ਹੀ ਉਨ੍ਹਾਂ ਦੇ ਜੀਵਨ ਦਾ ਮਨੋਰਥ ਸੀ। ਉਨ੍ਹਾਂ ਨੇ ਲੋਕਾਂ ਨੂੰ ਨਿਰਾ ਗਿਆਨ-ਧਿਆਨ ਹੀ ਨਹੀਂ ਦੱਸਿਆ, ਕੇਵਲ ਆਚਾਰ-ਸਦਾਚਾਰ ਦੇ ਉਪਦੇਸ਼ ਹੀ ਨਹੀਂ ਦਿੱਤੇ, ਸਗੋਂ ਉਨ੍ਹਾਂ ਦੇ ਅੰਗ-ਸੰਗ ਰਹਿ ਕੇ ਉਨ੍ਹਾਂ ਨਾਲ ਦੁੱਖ-ਸੁਖ ਦੀ ਸਾਂਝ ਵੀ ਪਾਈ, ਉਨ੍ਹਾਂ ਦੀਆਂ ਲੋੜਾਂ ਤੇ ਖ਼ਾਹਿਸ਼ਾਂ ਦਿਲੋਂ ਮਹਿਸੂਸੀਆਂ ਤੇ ਉਨ੍ਹਾਂ ਨੂੰ ਪੂਰਿਆਂ ਕਰਨ ਲਈ ਆਪਣਾ ਭਰਵਾਂ ਤ੍ਰਾਣ ਲਾਇਆ। ਫਿਰ ਜਦੋਂ ਉਨ੍ਹਾਂ ਦੇ ਹੱਕਾਂ-ਅਧਿਕਾਰਾਂ ਦੀ ਰੱਖਿਆ ਲਈ, ਉਨ੍ਹਾਂ ਦੇ ਖਿਆਲਾਂ ਦੀ ਆਜ਼ਾਦੀ ਲਈ, ਉਨ੍ਹਾਂ ਦੇ ਧਰਮ-ਕਰਮ ਦੀ ਬਰਕਰਾਰੀ ਲਈ ਸ਼ਹੀਦੀ ਦੀ ਵੀ ਲੋੜ ਪਈ ਤਾਂ ਉਨ੍ਹਾਂ ਨੇ ਆਪਣਾ ਆਪ ਤਕ ਵੀ ਨਿਛਾਵਰ ਕਰ ਦਿੱਤਾ।

ਮਿਸਾਲ ਵਜੋਂ, ਲੋਕਾਂ ਨੂੰ ਆਪਣੀ ਆਤਮਕ ਉੱਨਤੀ ਤੇ ਅਧਿਆਤਮਕ ਤ੍ਰਿਪਤੀ ਲਈ ਇਕ ਧਰਮ-ਗ੍ਰੰਥ ਦੀ ਲੋੜ ਸੀ। ਧਰਮ-ਗ੍ਰੰਥ ਤਾਂ ਪਹਿਲਾਂ ਵੀ ਕਈ ਸਨ- ਵੇਦ ਗ੍ਰੰਥ ਮੌਜੂਦ ਸਨ, ਕੁਰਾਨ ਮਜੀਦ ਸੁਲੱਭ ਸਨ, ਅੰਜੀਲ ਵੀ ਪ੍ਰਾਪਤ ਸੀ; ਪਰ ਸਭ ਫਿਰਕਿਆਂ ਤੇ ਤਬਕਿਆਂ ਦੇ ਲੋਕ ਉਨ੍ਹਾਂ ਨੂੰ ਉਵੇਂ ਅਪਣਾ ਨਹੀਂ ਸਨ ਸਕਦੇ। ਨਾਲੇ ਉਹ ਰੱਬ ਵੱਲੋਂ ਭੇਜੇ ਗਏ ਖ਼ਾਸ-ਖ਼ਾਸ ਬੰਦਿਆਂ ਉੱਤੇ ਨਾਜ਼ਲ ਹੋਈਆਂ ਮੰਨੀਆਂ ਜਾਣ ਕਰਕੇ ਲੋਕਾਂ ਦੀ ਨਿੱਤ-ਵਰਤੋਂ ਦੀ ਬੋਲੀ ਵਿਚ ਵੀ ਨਹੀਂ ਸਨ। ਇਸ ਤੋਂ ਛੁੱਟ, ਵੱਖ-ਵੱਖ ਮਤਾਂ ਲਈ ਮਿਥੀਆਂ ਹੋਈਆਂ ਹੋਣ ਕਰਕੇ, ਉਨ੍ਹਾਂ ਵਿਚ ਆਮ ਲੋਕਾਂ ਵਿੱਚੋਂ ਉਠੇ ਤੇ ਪ੍ਰਵਾਨ ਚੜ੍ਹੇ ਭਗਤਾਂ-ਫ਼ਕੀਰਾਂ ਦੇ ਮਨੋਹਰ ਬਚਨਾਂ ਲਈ ਵੀ ਕੋਈ ਥਾਂ ਨਹੀਂ ਸੀ। ਨਾਲੇ ਸਭ ਜਾਤਾਂ, ਕਿੱਤਿਆਂ ਤੇ ਪੱਧਰਾਂ ਦੇ ਸਾਰੇ ਲੋਕਾਂ ਨੂੰ ਉਨ੍ਹਾਂ ਦਾ ਪਾਠ ਕਰਨ, ਸੁਣਨ ਜਾਂ ਲਿਖਣ-ਪੜ੍ਹਨ ਦੀ ਆਗਿਆ ਵੀ ਤਾਂ ਨਹੀਂ ਸੀ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ' ਜੀ ਦੇ ਰੂਪ ਵਿਚ

**੬੦੫, ਸੈਕਟਰ ੧੬-ਡੀ, ਚੰਡੀਗੜ੍ਹ। ਫੋਨ: 0172-2547605*

ਪਹਿਲੀ ਵਾਰ ਲੋਕਾਂ ਲਈ ਇਕ ਅਜਿਹਾ ਧਰਮ-ਗ੍ਰੰਥ ਤਿਆਰ ਕਰ ਦਿੱਤਾ ਜੋ ਲੋਕਾਂ ਦੀ ਆਪਣੀ ਤੇ ਨਿੱਤ-ਵਰਤੋਂ ਦੀ ਬੋਲੀ ਵਿਚ ਲਿਖਿਆ ਸੀ; ਜਿਸ ਵਿਚ ਕੇਵਲ ਹਿੰਦੂ, ਮੁਸਲਮਾਨ ਜਾਂ ਕਿਸੇ ਹੋਰ ਇੱਕੋ ਧਰਮ ਦਾ ਨਹੀਂ ਸਗੋਂ ਸਰਬ-ਸਾਂਝੇ ਧਰਮ ਦਾ ਉਪਦੇਸ਼ ਦਿੱਤਾ ਗਿਆ ਸੀ; ਜਿਸ ਦੀ ਪਾਵਨ ਬਾਣੀ ਕਿਸੇ ਖ਼ਾਸ ਸਮੇਂ ਅਕਾਸ਼ੋਂ ਨਾਜ਼ਲ ਨਹੀਂ ਸੀ ਹੋਈ, ਸਗੋਂ ਜਿਸ ਵਿਚ ਉਸ ਲੋਕ-ਪੈਗ਼ੰਬਰ ਨੇ ਆਪਣੀ ਤੇ ਆਪਣੇ ਤੋਂ ਪਹਿਲਾਂ ਹੋਏ ਚਾਰ ਸਿੱਖ ਸਤਿਗੁਰਾਂ ਦੀ ਅਮਰ ਬਾਣੀ ਤੋਂ ਛੁੱਟ, ਸਮੁੱਚੇ ਦੇਸ਼ ਦੇ ਕਈ ਹਿੰਦੂ, ਮੁਸਲਮਾਨ ਭਗਤਾਂ, ਫ਼ਕੀਰਾਂ ਤੇ ਭੱਟਾਂ ਦੀ ਅਮਰ ਬਾਣੀ ਨੂੰ ਵੀ ਬਰਾਬਰ ਥਾਂ ਦੇ ਦਿੱਤੀ ਸੀ। ਗੁਰੂ ਸਾਹਿਬ ਨੇ ਆਪਣੀ ਉਮਤ ਲਈ ਆਪੇ ਤਿਆਰ ਕੀਤੇ ਇਸ ਅਦੁੱਤੀ ਧਰਮ-ਗ੍ਰੰਥ ਵਿਚ ਭਗਤ ਵੀ ਉਹ ਸ਼ਾਮਲ ਕੀਤੇ ਸਨ ਜੋ ਭਿੰਨ-ਭਿੰਨ ਸਮਿਆਂ, ਮੱਤਾਂ, ਪ੍ਰਾਂਤਾਂ ਤੇ ਕਿੱਤਿਆਂ ਆਦਿ ਨਾਲ ਸੰਬੰਧਿਤ ਸਨ- ਜਿਵੇਂ ਪੂਰਬੀ ਹਿੰਦੋਸਤਾਨ ਵਿਚ ਬਾਰ੍ਹਵੀਂ ਸਦੀ ਦੇ ਭਗਤ ਜੈਦੇਵ ਜੀ, ਪੱਛਮੀ ਹਿੰਦੁਸਤਾਨ ਵਿਚ ਤੇਰ੍ਹਵੀਂ ਸਦੀ ਦੇ ਸ਼ੇਖ ਫ਼ਰੀਦ ਜੀ, ਦੱਖਣੀ ਹਿੰਦੋਸਤਾਨ ਵਿਚ ਚੌਦਵੀਂ ਸਦੀ ਦੇ ਭਗਤ ਨਾਮਦੇਵ ਜੀ ਤੇ ਉੱਤਰੀ ਹਿੰਦੋਸਤਾਨ ਵਿਚ ਪੰਦਰ੍ਹਵੀਂ ਸਦੀ ਦੇ ਭਗਤ ਕਬੀਰ ਜੀ ਸਨ। ਇਉਂ ਹੀ ਸੇਖ਼ ਫ਼ਰੀਦ ਜੀ ਨਮਾਜ਼ੀ, ਭਗਤ ਧੰਨਾ ਜੀ ਅਤੇ ਭਗਤ ਰਾਮਾਨੰਦ ਜੀ ਵੈਸ਼ਨਵ ਸਨ; ਭਗਤ ਬੇਣੀ ਜੀ ਬਿਹਾਰ ਦੇ, ਭਗਤ ਰਵਿਦਾਸ ਜੀ ਉੱਤਰ ਪ੍ਰਦੇਸ਼ ਦੇ ਅਤੇ ਭਗਤ ਤਿਰਲੋਚਨ ਜੀ ਗੁਜਰਾਤ ਦੇ ਵਸਨੀਕ ਸਨ। ਭਗਤ ਨਾਮਦੇਵ ਜੀ ਅਖੌਤੀ ਛੀਂਬੇ, ਭਗਤ ਸਧਨਾ ਜੀ ਅਖੌਤੀ ਕਸਾਈ ਤੇ ਭਗਤ ਸੈਣ ਜੀ ਅਖੌਤੀ ਨਾਈ ਸਨ।

ਗੁਰੂ ਸਾਹਿਬ ਦੇ ਪ੍ਰਵੇਸ਼ ਤੋਂ ਪਹਿਲਾਂ, ਹਿੰਦੋਸਤਾਨ ਵਿਚ ਵੱਡੀ ਮਾਨਤਾ ਵਾਲੇ ਭਗਤ ਹੋ ਗੁਜ਼ਰੇ ਸਨ। ਸਗੋਂ ਉਦੋਂ ਵੀ ਕਈ ਮੌਜੂਦ ਸਨ ਪਰ ਗੁਰੂ ਸਾਹਿਬਾਨ ਨੇ ਇਸ ਲਾਸਾਨੀ ਧਰਮ-ਗ੍ਰੰਥ ਵਿਚ ਉਨ੍ਹਾਂ ਦੀ ਰਚਨਾ ਸ਼ਾਮਲ ਨਹੀਂ ਕੀਤੀ; ਸ਼ਾਮਲ ਕੇਵਲ ਉਨ੍ਹਾਂ ਦੀ ਕੀਤੀ ਜੋ ਹੱਥੀਂ ਕੰਮ ਕਰਨ ਵਾਲੇ ਅਤੇ ਦਿਲੋਂ ਪ੍ਰਭੂ ਨੂੰ ਯਾਦ ਕਰਨ ਵਾਲੇ ਕਿਰਤੀ ਲੋਕ ਸਨ ਅਤੇ ਨੀਵੀਂ ਤੋਂ ਨੀਵੀਂ ਪੱਧਰ ਤੋਂ ਉੱਠ ਕੇ, ਪ੍ਰੇਮਾ-ਭਗਤੀ, ਨੇਕਨੀਤੀ ਤੇ ਨੇਕਚਲਨੀ ਸਦਕਾ ਆਤਮਕ ਉਚਾਈਆਂ ਉੱਤੇ ਪਹੁੰਚ ਗਏ ਸਨ। ਇਉਂ ਸੰਸਾਰ ਦੇ ਧਾਰਮਕ ਇਤਿਹਾਸ ਵਿਚ ਪਹਿਲੀ ਵਾਰ ਗੁਰੂ ਨਾਨਕ ਸਾਹਿਬ ਦੇ ਇਸ ਇਨਕਲਾਬੀ ਐਲਾਨ:

*ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥*
*ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥* *(ਪੰਨਾ ੧੫)*

ਨੂੰ ਅਮਲੀ ਤੌਰ 'ਤੇ ਅਪਣਾ ਕੇ, ਜਾਤ-ਪਾਤ, ਛੂਤ-ਛਾਤ ਤੇ ਊਚ-ਨੀਚ ਦਾ ਭਿੰਨ-ਭੇਦ ਮਿਟਾ ਕੇ, ਅਨਮਤੀਆਂ ਅਤੇ ਨੀਚ ਤੇ ਪਰਸਪਰ ਵਿਰੋਧੀ ਜਾਤੀਆਂ ਦੀ ਪਾਵਨ ਬਾਣੀ ਨੂੰ ਵੀ ਉੱਚ-ਸ਼੍ਰੇਣੀਆਂ ਦੀ ਅਮਰ ਬਾਣੀ ਨਾਲ ਬਰਾਬਰ ਦਾ ਧਰਮ-ਗ੍ਰੰਥਕ

ਦਰਜਾ ਦੇ ਦਿੱਤਾ ਗਿਆ। ਇਉਂ ਇਹ ਅਦੁੱਤੀ ਸ਼ਬਦ-ਸੰਗ੍ਰਹਿ ਸਮੁੱਚੇ ਭਾਰਤ ਦੀ ਭਗਤੀ ਤੇ ਗਿਆਨ-ਧਾਰਾ ਦਾ ਸੰਗਮ ਬਣ ਕੇ, ਇਕ ਅਜਿਹੇ ਸਰਬ-ਸਾਂਝੇ ਧਰਮ-ਗ੍ਰੰਥ ਦਾ ਰੂਪ ਧਾਰ ਗਿਆ, ਜਿਸ ਨੂੰ ਹਰ ਕੋਈ ਆਪਣਾ ਆਖ ਸਕਦਾ ਸੀ ਅਤੇ ਜਿਸ ਨੂੰ ਪੜ੍ਹਨ-ਸੁਣਨ ਦਾ ਪੂਰਨ ਅਧਿਕਾਰ ਹਰ ਕਿਸੇ ਨੂੰ ਪ੍ਰਾਪਤ ਸੀ। ਇਉਂ ਇਹ ਇਕ ਅਜਿਹਾ ਮਹਾਨ ਗ੍ਰੰਥ ਤਿਆਰ ਹੋ ਗਿਆ ਜਿਸ ਉੱਤੇ ਹਰ ਹਿੰਦੋਸਤਾਨੀ ਹਮੇਸ਼ਾਂ ਹੱਕੀ ਤੌਰ 'ਤੇ ਮਾਣ ਕਰ ਸਕਦਾ ਹੈ। ਇਹ ਤਾਂ ਈਸ਼ਵਰੀ ਗਿਆਨ, ਭਗਤੀ ਅਤੇ ਅਮਲੀ ਜੀਵਨ ਸਬੰਧੀ ਸਿੱਖਿਆਵਾਂ ਦਾ ਇਕ ਅਜਿਹਾ ਭੰਡਾਰ ਵੀ ਬਣ ਗਿਆ, ਅਲੌਕਿਕ ਭੋਜਨ ਦਾ ਇਕ ਅਜਿਹਾ ਅਨੂਠਾ ਥਾਲ ਵੀ ਪਰੋਸ ਦਿੱਤਾ ਗਿਆ ਕਿ ਜਿਸ ਬਿਨਾਂ, ਸ੍ਰੀ ਗੁਰੂ ਅਰਜਨ ਦੇਵ ਜੀ ਦੇ ਇਸ ਪਾਵਨ ਕਥਨ:

*ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ॥*
*ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ॥*
*ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ॥*
*ਏਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖੁ ਉਰਿ ਧਾਰੋ॥ (ਪੰਨਾ ੧੪੨੯)*

ਅਨੁਸਾਰ, ਮਨੁੱਖ ਦਾ ਗੁਜ਼ਾਰਾ ਹੀ ਨਹੀਂ ਹੋ ਸਕਦਾ। ਪਰ ਇਸ ਅਦੁੱਤੀ ਤੇ ਇਨਕਲਾਬੀ ਕਿਰਤ ਲਈ ਸੁਪ੍ਰਸਿੱਧ ਅੰਗਰੇਜ਼ੀ ਕਵੀ, ਮਿਲਟਨ, ਵਾਂਗ ਇਹ ਨਹੀਂ ਕਿਹਾ ਕਿ *The world will never let it die* (ਅਰਥਾਤ ਦੁਨੀਆਂ ਮੇਰੀ ਇਸ ਰਚਨਾ-ਭਾਵ 'ਪੈਰੇਡਾਈਜ਼ ਲਾਸਟ' ਨੂੰ ਕਦੇ ਨਹੀਂ ਮਰਨ-ਮਿਟਣ ਦੇਵੇਗੀ), ਸਗੋਂ ਇਸ ਨੂੰ ਇਕ ਰੱਬੀ ਦਾਤ ਸਮਝ ਕੇ ਇਸ ਦੇ ਆਖਰੀ ਸ਼ਬਦ ਵਿਚ ਇਹ ਲਿਖ ਕੇ:

*ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ॥*
*ਮੈ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸੁ ਪਇਓਈ॥ (ਪੰਨਾ ੧੪੨੯)*

ਅਕਾਲ ਪੁਰਖ ਦਾ ਧੰਨਵਾਦ ਕੀਤਾ। ਲੋਕਾਂ ਦੀ ਰੂਹਾਨੀ ਸ਼ਾਂਤੀ ਲਈ, ਉਨ੍ਹਾਂ ਨੂੰ ਨੇਕੀ, ਸ਼ਾਂਤੀ ਤੇ ਸੱਚਾਈ ਦਾ ਸੰਦੇਸ਼ ਦੇਣ ਲਈ, ਇਨ੍ਹਾਂ ਨਾਲੋਂ ਵਧੇਰੇ ਸਰਬ-ਸਾਂਝਾ ਲੋਕ-ਗ੍ਰੰਥ ਹੋਰ ਕਿਹੜਾ ਹੋ ਸਕਦਾ ਸੀ? ਭਿੰਨ-ਭਿੰਨ ਜਾਤਾਂ, ਵਰਣਾਂ, ਵਰਗਾਂ, ਫਿਰਕਿਆਂ ਤੇ ਤਬਕਿਆਂ ਵਿਚ, ਵੱਖ-ਵੱਖ ਪ੍ਰਾਂਤਾਂ, ਵਿਚਾਰਾਂ ਤੇ ਭਾਸ਼ਾਵਾਂ ਵਿਚ ਵੰਡੇ ਹੋਏ ਹਿੰਦੋਸਤਾਨੀਆਂ ਲਈ ਇਨ੍ਹਾਂ ਨਾਲੋਂ ਬਿਹਤਰ ਗ੍ਰੰਥ ਵੀ ਹੋਰ ਕਿਹੜਾ ਹੋ ਸਕਦਾ ਸੀ? ਵਰਤਮਾਨ ਸਥਿਤੀ ਨੂੰ ਵੀ ਸਰਵੇਖਦਿਆਂ ਤੇ ਮੁੱਖ ਰੱਖਦਿਆਂ, ਭਟਕਦੀ ਲੋਕਾਈ ਨੂੰ, ਬਿਹਬਲ ਭਾਰਤੀ ਜਨਤਾ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬਖ਼ਸ਼ੀ ਹੋਈ ਇਹ ਅਮਰ ਤੇ ਅਦੁੱਤੀ ਦਾਤ ਕਿੰਨੀ ਵਿਲੱਖਣ ਤੇ ਯਾਦਗਾਰੀ ਜਾਪਣ ਲੱਗ ਪੈਂਦੀ ਹੈ!

ਇਉਂ ਹੀ, ਲੋਕਾਂ ਨੂੰ ਇਕ ਅਜਿਹੇ ਸਰਬ-ਸਾਂਝੇ ਧਰਮ-ਸਥਾਨ ਦੀ ਲੋੜ ਸੀ ਜਿਸ ਵਿਚ ਹਰ ਕੋਈ, ਹਰ ਸਮੇਂ ਜਾ ਸਕੇ; ਜਿਸ ਵਿਚ ਜਿਸ ਪਾਸਿਓਂ ਵੀ ਕੋਈ ਜਾਣਾ ਚਾਹੇ ਜਾ ਸਕੇ; ਆਪਣੀ ਆਤਮਾ ਨੂੰ ਪਰਮਾਤਮਾ ਨਾਲ ਇਕਸੁਰ ਕਰ ਸਕੇ

ਤੇ ਅਰਜ਼ਾਂ-ਬੇਨਤੀਆਂ ਰਾਹੀਂ ਆਪਣੀਆਂ ਆਸਾਂ-ਉਮੰਗਾਂ ਪ੍ਰਗਟ ਕਰ ਸਕੇ। ਅਜਿਹੇ ਘੋਰ ਸਮੇਂ ਤੇ ਐਸੀ ਅਜੀਬ ਸਥਿਤੀ ਵਿਚ, ਜਦੋਂ ਸ਼ੂਦਰਾਂ, ਕਾਫ਼ਰਾਂ ਤੇ ਮਲੇਛਾਂ ਲਈ ਮੰਦਰ, ਮਸੀਤਾਂ ਬੰਦ ਸਨ ਅਤੇ ਜਦੋਂ ਰੱਬ ਦੀ ਹੋਂਦ ਖ਼ਾਸ-ਖ਼ਾਸ ਦਿਸ਼ਾਵਾਂ ਵਿਚ ਹੀ ਸੀਮਤ ਮੰਨੀ ਜਾ ਰਹੀ ਸੀ ਉਦੋਂ ਇਸ ਲੋਕ-ਪੈਗ਼ੰਬਰ ਨੇ ਇਹ ਇਨਕਲਾਬੀ ਤੇ ਕਲਿਆਣਕਾਰੀ ਨਾਅਰਾ ਲਾਇਆ:

*ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ॥*
*ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ ਘਟਿ ਘਟਿ ਨਾਨਕ ਮਾਝਾ॥*
*(ਪੰਨਾ ੭੪੭-੪੮)*

ਫਿਰ ਇਸ ਨੂੰ ਆਪੇ ਹੀ ਅਮਲੀ ਰੂਪ ਦੇਣ ਲਈ, ਸ੍ਰੀ ਅੰਮ੍ਰਿਤਸਰ ਵਿਚ ਸ੍ਰੀ ਹਰਿਮੰਦਰ ਸਾਹਿਬ 'ਸ੍ਰੀ ਦਰਬਾਰ ਸਾਹਿਬ' ਦੀ ਸਥਾਪਨਾ ਕਰ ਕੇ, ਇਸ ਦੇ ਚਾਰੇ ਪਾਸੇ ਚਾਰ ਦਰਵਾਜ਼ੇ ਲਾ ਕੇ ਅਤੇ ਇਨ੍ਹਾਂ ਨੂੰ ਹਰ ਪ੍ਰਾਣੀ-ਮਾਤਰ ਲਈ ਖੁੱਲ੍ਹੇ ਛੱਡ ਕੇ ਸਾਬਤ ਕਰ ਦਿੱਤਾ ਕਿ ਰੱਬ ਦਾ ਘਰ ਚਹੁੰ ਵਰਨਾਂ ਲਈ ਖੁੱਲ੍ਹਾ ਹੈ; ਚਹੁੰਆਂ ਪਾਸਿਆਂ ਤੋਂ ਖੁੱਲ੍ਹਾ ਹੈ; ਹਰ ਕਿਸੇ ਲਈ ਹਰ ਸਮੇਂ ਖੁੱਲ੍ਹਾ ਹੈ। ਇਸ ਕਰਕੇ ਇਸ ਬੇਮਿਸਾਲ ਤੇ ਸਰਬ-ਸਾਂਝੇ ਧਰਮ-ਸਥਾਨ ਦੀ ਪਹਿਲੀ ਇੱਟ ਇਕ ਉੱਘੇ ਮੁਸਲਮਾਨ ਫ਼ਕੀਰ ਸਾਈਂ ਮੀਆਂ ਮੀਰ ਜੀ ਤੋਂ ਰਖਵਾਈ ਅਤੇ ਇਉਂ ਇਕ ਈਸ਼ਵਰਤਾ ਤੇ ਭਰਾਤਰੀਅਤਾ ਦੇ ਆਪੇ ਦੱਸੇ ਇਸ ਸਿਧਾਂਤ ਦੇ ਐਲਾਨ ਨੂੰ ਅਮਲੀ ਤੌਰ 'ਤੇ ਸੱਚ ਕਰ ਵਿਖਾਇਆ:

*-ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ॥ (ਪੰਨਾ ੬੧੧)*
*-ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥(ਪੰਨਾ ੧੨੯੯)*

ਲੋਕਾਂ ਦੀ ਧਾਰਮਿਕ ਤੇ ਅਧਿਆਤਮਕ ਭੁੱਖ ਇਉਂ ਦੂਰ ਕਰਨ ਅਤੇ ਉਨ੍ਹਾਂ ਨੂੰ ਅਜਿਹਾ ਸਮਾਨ ਸਮਾਜਿਕ ਦਰਜਾ ਦੇਣ ਵਾਲੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਨ੍ਹਾਂ ਦੀਆਂ ਸਰੀਰਕ ਤੇ ਆਰਥਕ ਲੋੜਾਂ ਦਾ ਵੀ ਪੂਰਾ ਖਿਆਲ ਰੱਖਿਆ। ਰੋਗੀਆਂ ਦੇ ਰੋਗ ਨਿਵਾਰਨ ਅਤੇ ਕੋਹੜੀਆਂ ਦੇ ਕੋਹੜ ਦੂਰ ਕਰਨ ਲਈ ਤਰਨ ਤਾਰਨ ਵਿਚ ਆਪਣੀ ਕਿਸਮ ਦਾ ਪਹਿਲਾ ਪਿੰਗਲਵਾੜਾ ਸਥਾਪਿਆ ਤੇ ਹਸਪਤਾਲ ਚਲਾਇਆ।

ਉਨ੍ਹਾਂ ਨੇ ਸ੍ਰੀ ਅੰਮ੍ਰਿਤਸਰ ਨੂੰ ਆਪਣੇ ਹੱਥੀਂ ਵਸਾਇਆ। ੫੨ ਕਿਸਮ ਦੇ ਵੱਖ-ਵੱਖ ਕਿੱਤਿਆਂ ਵਾਲੇ ਲੋਕਾਂ ਨੂੰ ਆਪਣੇ ਕੋਲੋਂ ਮਾਇਕ ਸਹਾਇਤਾ ਦੇ ਕੇ ਆਬਾਦ ਕੀਤਾ ਅਤੇ ਆਰਥਕ ਤੌਰ 'ਤੇ ਇਸ ਨੂੰ ਇੰਨਾ ਉੱਨਤ ਕਰ ਦਿੱਤਾ ਕਿ ਸਮਾਂ ਪਾ ਕੇ ਇਹ ਅਣਵੰਡੇ ਉੱਤਰੀ ਹਿੰਦੋਸਤਾਨ ਦਾ ਸਭ ਤੋਂ ਵੱਡਾ ਵਪਾਰਕ ਕੇਂਦਰ ਬਣ ਗਿਆ। ਇਥੋਂ ਦਾ 'ਗੁਰੂ ਬਾਜ਼ਾਰ' ਸ੍ਰੀ ਗੁਰੂ ਅਰਜਨ ਦੇਵ ਜੀ ਦੇ ਲੋਕਾਂ ਦੀ ਆਰਥਕ ਉੱਨਤੀ ਲਈ ਅਰੰਭੇ ਪ੍ਰੋਗਰਾਮ ਦੀ ਯਾਦਗਾਰ ਵਜੋਂ ਅਜੇ ਤੀਕ ਕਾਇਮ ਹੈ।

ਤਰਨ ਤਾਰਨ ਤੇ ਕਰਤਾਰਪੁਰ ਜਿਹੇ ਦਸਤਕਾਰਕ ਸ਼ਹਿਰ ਵੀ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਹੀ ਵਸਾਏ ਤੇ ਵਿਕਸਾਏ ਹੋਏ ਹਨ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਵਾਂਗ ਭਾਵੇਂ ਆਪਣੇ ਹੱਥੀਂ ਕਿਰਸਾਨੀ ਨਹੀਂ ਕੀਤੀ ਪਰ ਕਿਰਤੀਆਂ ਤੇ ਕਿਰਸਾਨਾਂ ਦੀਆਂ ਲੋੜਾਂ ਨੂੰ ਉਨ੍ਹਾਂ ਕਦੇ ਵੀ ਅੱਖੋਂ ਉਹਲੇ ਨਹੀਂ ਹੋਣ ਦਿੱਤਾ। ਵਧੇਰੇ ਅੰਨ ਉਗਾਉਣ ਲਈ ਉਨ੍ਹਾਂ ਉਚੇਚੇ ਖੂਹ ਖੁਦਵਾਏ ਤੇ ਹਰਟ ਲਗਵਾਏ। ਗੁਰੂ ਕੀ ਵਡਾਲੀ ਕੋਲ ਲਵਾਏ ਅਜਿਹੇ ਛੇ ਹਰਟਾਂ ਦੇ ਨਾਂ 'ਤੇ ਹੀ 'ਛੇਹਰਟਾ' ਨਾਂ ਦਾ ਨਗਰ ਵੱਸਿਆ ਸੀ ਜੋ ਹੁਣ ਉੱਤਰੀ ਭਾਰਤ ਦੇ ਸਿਰਕੱਢ ਸਨਅਤੀ ਸ਼ਹਿਰਾਂ ਵਿੱਚੋਂ ਇਕ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਭਾਵੇਂ ਸ਼ਾਂਤੀ ਤੇ ਸਹਿਨਸ਼ੀਲਤਾ ਦੇ ਪੁੰਜ ਸਨ, ਪਰ ਉਹ ਲੋਕਾਂ ਉੱਤੇ ਧੱਕਾ ਹੁੰਦਾ ਵੇਖ ਕੇ ਸਹਾਰ ਨਹੀਂ ਸਕਦੇ ਸਨ। ਇਸੇ ਲਈ ਮੌਕਾ ਬਣਨ 'ਤੇ, ਉਨ੍ਹਾਂ ਨੇ ਜਨਤਾ ਦੇ ਹੱਕਾਂ ਦੀ ਵੀ ਪੂਰੀ-ਪੂਰੀ ਰਾਖੀ ਤੇ ਸੰਭਾਲ ਕੀਤੀ।

ਉਨ੍ਹਾਂ ਦੀ ਪਾਵਨ ਗੁਰਿਆਈ ਸਮੇਂ ਜਦੋਂ ਦੇਸ਼ ਵਿਚ ਭਿਆਨਕ ਕਾਲ ਪਿਆ ਅਤੇ ਕਿਰਤੀਆਂ ਤੇ ਕਿਰਸਾਨਾਂ ਦੇ ਭਾਅ ਦੀ ਬਣ ਗਈ, ਤਾਂ ਇਸ ਲੋਕ-ਪੈਗ਼ੰਬਰ ਨੇ ਸਮੇਂ ਦੇ ਸ਼ਹਿਨਸ਼ਾਹ, ਅਕਬਰ ਬਾਦਸ਼ਾਹ ਨੂੰ ਜਨਤਾ ਦੇ ਦੁੱਖਾਂ ਤੋਂ ਜਾਣੂ ਕਰਵਾਇਆ। ਬਾਦਸ਼ਾਹ ਨੇ ਜਦੋਂ ਉਨ੍ਹਾਂ ਦੇ ਲੰਗਰ ਵਰਗੇ ਲੋਕ-ਭਲਾਈ ਦੇ ਕੰਮਾਂ ਤੋਂ ਖੁਸ਼ ਹੋ ਕੇ ਕੋਈ ਸੇਵਾ ਦੱਸਣ ਲਈ ਆਖਿਆ ਤਾਂ ਗੁਰੂ ਮਹਾਰਾਜ ਨੇ ਆਪਣੇ ਲਈ ਨਹੀਂ, ਕੇਵਲ ਆਪਣੇ ਸਿੱਖਾਂ ਲਈ ਹੀ ਨਹੀਂ ਸਗੋਂ ਸਾਰੇ ਦੇਸ਼ ਲਈ ਮਾਮਲੇ ਦੀ ਛੋਟ ਮੰਗੀ ਜੋ ਖੜ੍ਹੇ-ਪੈਰ ਮੰਨ ਲਈ ਗਈ ਸੀ।

ਇਸ ਤਰ੍ਹਾਂ ਰਾਜਾ ਬੀਰਬਲ ਨੇ ਜਦੋਂ ਅੰਮ੍ਰਿਤਸਰ ਦੇ ਵਾਸੀਆਂ ਵਿੱਚੋਂ ਕੇਵਲ ਖੱਤਰੀਆਂ ਉੱਤੇ ਹੀ ਇਕ ਅਕਾਰਨ ਤੇ ਅਯੋਗ ਟੈਕਸ ਲਾਇਆ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਨਾਜਾਇਜ਼ ਵਿਤਕਰੇ ਵਿਰੁੱਧ ਰੋਸ ਪ੍ਰਗਟ ਕੀਤਾ। ਜਦ ਬੀਰਬਲ ਨੇ ਇਹ ਅਨਿਆਂ ਤੇ ਵਿਤਕਰਾ ਨਾ ਹਟਾਇਆ ਤਾਂ ਆਪ ਨੇ ਲੋਕਾਂ ਨੂੰ ਅਜਿਹਾ ਟੈਕਸ ਨਾ ਦੇਣ ਲਈ ਪ੍ਰੇਰਿਆ। ਬੀਰਬਲ ਨੇ ਡਰਾਵੇ ਦਿੱਤੇ ਅਤੇ ਅੰਮ੍ਰਿਤਸਰ ਉੱਤੇ ਫ਼ੌਜ ਚਾੜ੍ਹ ਲਿਆਉਣ ਲਈ ਤਿਆਰ ਹੋ ਗਿਆ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਹ ਸੁਣਦਿਆਂ ਸਾਰ ਐਲਾਨੀਆ ਆਖਿਆ:

*ਹੁਣਿ ਹੁਕਮੁ ਹੋਆ ਮਿਹਰਵਾਣ ਦਾ॥ ਪੈ ਕੋਇ ਨ ਕਿਸੈ ਰਞਾਣਦਾ॥*
*ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ॥* *(ਪੰਨਾ ੭੪)*

ਕਿ ਹਿੰਦੋਸਤਾਨ ਵਿਚ ਹੁਣ ਅਜਿਹਾ ਰਾਜ ਕਾਇਮ ਹੋਵੇਗਾ ਜਿਸ ਵਿਚ ਇਸ ਦੇ ਸਭ ਵਸਨੀਕ ਸੁੱਖੀ-ਸਾਂਦੀ ਵੱਸਣਗੇ, ਕੋਈ ਵੀ ਕਿਸੇ ਉੱਤੇ ਅਨਿਆਂ ਨਹੀਂ ਕਰ ਸਕੇਗਾ ਅਤੇ ਲੋਕਾਂ ਦੇ ਬੁਨਿਆਦੀ ਹੱਕਾਂ-ਅਧਿਕਾਰਾਂ ਨੂੰ ਲਿਤਾੜ ਨਹੀਂ ਸਕੇਗਾ।

ਫਿਰ ਜਦੋਂ ਲੋਕ-ਅਧਿਕਾਰਾਂ ਉੱਤੇ ਸਮਕਾਲੀ ਸਰਕਾਰ ਵੱਲੋਂ ਬਾਕਾਇਦਾ ਵਾਰ ਹੋਣ ਲੱਗ ਪਏ, ਲੋਕ-ਹਿੱਤਾਂ ਦੀ ਰਾਖੀ ਕਰਨ ਦਾ ਸਮਾਂ ਆ ਗਿਆ, ਜਨਤਾ ਦੇ ਖਿਆਲਾਂ ਦੀ ਆਜ਼ਾਦੀ ਖ਼ਤਰੇ ਵਿਚ ਵੇਖੀ ਗਈ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ

ਲੋਕ-ਵੈਰੀਆਂ ਨੂੰ ਵੰਗਾਰਿਆ, ਉਨ੍ਹਾਂ ਦੀ ਧਾਰਮਿਕ ਤੰਗਦਿਲੀ ਨੂੰ ਹਲੂਣਿਆ, ਅਨਿਆਈਂ ਤੇ ਬਦੇਸ਼ੀ ਸਰਕਾਰ ਨਾਲ ਟੱਕਰ ਲਈ ਅਤੇ ਜਬਰ ਦਾ ਮੁਕਾਬਲਾ ਸਬਰ ਨਾਲ ਕਰ ਕੇ, ਮਨੁੱਖਤਾ ਨੂੰ ਇਕ ਨਵੀਂ ਜੀਵਨ-ਜਾਚ ਸਿਖਾਉਂਦਿਆਂ ਗੁਰੂ ਜੀ ਉਸ ਲੋਕ-ਹਿਤੈਸ਼ੀ ਆਦਰਸ਼ ਦੀ ਪੈਰਵੀ ਤੇ ਪੂਰਤੀ ਲਈ ਸ਼ਹੀਦ ਹੋ ਗਏ। ਆਪਣੀ ਸ਼ਹਾਦਤ ਦੇ ਕੇ, ਜਿੱਥੇ ਉਨ੍ਹਾਂ ਕੌਮੀ ਅਣਖ ਨੂੰ ਬਚਾ ਲਿਆ, ਉਥੇ ਬਦੇਸ਼ੀ ਰਾਜ ਦੀਆਂ ਜੜ੍ਹਾਂ ਵੀ ਹਿਲਾ ਦਿੱਤੀਆਂ।

ਇਹ ਸ਼ਹੀਦੀ ਦੇਸ਼-ਕੌਮ ਦੀ ਉਸਾਰੀ ਤੇ ਉੱਨਤੀ ਲਈ, ਸੱਯਦ ਅਬਦੁਲ ਲਤੀਫ਼ ਦੇ ਸ਼ਬਦਾਂ ਵਿਚ 'ਇਕ ਮਹਾਨ ਮੋੜ ਦੀ ਸੂਚਕ ਸਿੱਧ ਹੋਈ।' *(ਹਿਸਟਰੀ ਆਫ਼ ਦੀ ਪੰਜਾਬ)*। ਇਸ ਨੇ ਸੁੱਤੀ ਹੋਈ ਜਨਤਾ ਨੂੰ ਹਲੂਣ ਕੇ ਜਗਾ ਦਿੱਤਾ ਅਤੇ ਆਪਣੇ ਹੱਕਾਂ ਦੀ ਰਾਖੀ ਆਪੇ ਕਰਨ ਲਈ ਤਿਆਰ ਕਰ ਦਿੱਤਾ।

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦੇਸ਼-ਵਾਸੀ ਇਸ ਨਤੀਜੇ 'ਤੇ ਪਹੁੰਚ ਗਏ ਕਿ ਨੇਕੀ ਤੇ ਧਰਮ ਦੀ ਰੱਖਿਆ ਲਈ ਤਾਕਤ ਤੇ ਸਿਆਸਤ ਨਾਲ ਲੈਸ ਹੋਣਾ ਜ਼ਰੂਰੀ ਹੈ। ਉਨ੍ਹਾਂ ਦੇ ਆਪਣੇ ਨੌਨਿਹਾਲ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇਸੇ ਲਈ ਪੀਰੀ ਨਾਲ ਮੀਰੀ ਅਤੇ ਭਗਤੀ ਨਾਲ ਸ਼ਕਤੀ ਜੋੜ ਕੇ, ਦੇਸ਼-ਕੌਮ ਦੀ ਵਿਗੜੀ ਬਣਾਉਣ ਅਤੇ ਇਨ੍ਹਾਂ ਦੀ ਗ਼ੁਲਾਮੀ ਦੀਆਂ ਜ਼ੰਜੀਰਾਂ ਤੋੜਨ ਲਈ ਲੋੜੀਂਦਾ ਬਾਨ੍ਹਣੂ ਬੰਨ੍ਹ ਦਿੱਤਾ ਸੀ, ਜਿਸ ਨੂੰ ਨੇਪਰੇ ਚੜ੍ਹਾਉਣ ਲਈ ਉਨ੍ਹਾਂ ਨੇ ਆਪਣਾ ਸਾਰਾ ਖਾਨਦਾਨ, ਆਪਣੇ ਚਾਰ ਪੜਪੋਤਿਆਂ (ਦਸਮੇਸ਼ ਪਿਤਾ ਦੇ ਚਾਰ ਸਾਹਿਬਜ਼ਾਦਿਆਂ) ਦੀ ਬੇਨਜ਼ੀਰ ਕੁਰਬਾਨੀ ਸਹਿਤ, ਨਿਛਾਵਰ ਕਰ ਦਿੱਤਾ ਸੀ। ਇਉਂ ਲਾਹੌਰ ਵਿਖੇ ਹੋਈ ਉਨ੍ਹਾਂ ਦੀ ਸ਼ਹਾਦਤ ਨੇ ਇਸ ਕਾਵਿ-ਕਥਨ:

*ਸ਼ਹੀਦ ਕੀ ਜੋ ਮੌਤ ਹੈ, ਵੁਹ ਕੌਮ ਕੀ ਹਯਾਤ ਹੈ।*
*ਹਯਾਤ ਭੀ ਹਯਾਤ ਹੈ, ਔਰ ਮੌਤ ਭੀ ਹਯਾਤ ਹੈ।*

ਨੂੰ ਵੀ ਹਮੇਸ਼ਾਂ ਲਈ ਸੱਚ ਕਰ ਵਿਖਾ ਦਿੱਤਾ ਸੀ। 

---

## ਗੁਰਦੁਆਰਾ ਸ੍ਰੀ ਗਰਨਾ ਸਾਹਿਬ, ਬੋਦਲ (ਹੁਸ਼ਿਆਰਪੁਰ) ਵਿਖੇ ਅੰਮ੍ਰਿਤ-ਸੰਚਾਰ

ਸ. ਰਤਨ ਸਿੰਘ ਮੈਨੇਜਰ ਗੁਰਦੁਆਰਾ ਸ੍ਰੀ ਗਰਨਾ ਸਾਹਿਬ, ਬੋਦਲ (ਹੁਸ਼ਿਆਪੁਰ) ਵੱਲੋਂ ਪ੍ਰਾਪਤ ਸੂਚਨਾ ਅਨੁਸਾਰ ਜਥੇਦਾਰ ਬਲਬੀਰ ਸਿੰਘ ਅਤੇ ਜਥੇਦਾਰ ਭਗਵੰਤ ਸਿੰਘ ਮੈਂਬਰ ਸ਼੍ਰੋਮਣੀ ਕਮੇਟੀ ਅਤੇ ਭਾਈ ਕਲਿਆਣ ਸਿੰਘ ਪ੍ਰਚਾਰਕ ਧਰਮ ਪ੍ਰਚਾਰ ਕਮੇਟੀ ਅਤੇ ਗੁਰਦੁਆਰਾ ਸਾਹਿਬ ਦੇ ਸਮੂਹ ਸਟਾਫ ਦੇ ਸਹਿਯੋਗ ਨਾਲ ਮਿਤੀ ੧੫-੪-੦੮ ਨੂੰ ਭਾਰੀ ਅੰਮ੍ਰਿਤ-ਸੰਚਾਰ ਕਰਾਇਆ ਗਿਆ ਜਿਸ ਵਿਚ ੧੭੪ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ।

---

# ਗੁਰੂ ਹਰਿਗੋਬਿੰਦ ਸਾਹਿਬ ਜੀ : ਜੀਵਨ-ਝਾਤ

*-ਸ. ਗੁਰਦੀਪ ਸਿੰਘ**

ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਰੂਪਮਾਨ ਕਰਨਾ ਅਸੰਭਵ ਹੈ। ਉਨ੍ਹਾਂ ਦੀ ਸਮੁੱਚੀ ਸ਼ਖ਼ਸੀਅਤ ਨੂੰ ਰੂਪਮਾਨ ਨਹੀਂ ਕੀਤਾ ਜਾ ਸਕਦਾ। ਇਸ ਦਾ ਥੋੜ੍ਹਾ ਜਿਹਾ ਅਨੁਭਵ ਹੀ ਹੋ ਸਕਦਾ ਹੈ। ਭਾਈ ਗੁਰਦਾਸ ਜੀ ਨੇ ਆਪਣੀ ਪਹਿਲੀ ਵਾਰ ਦੀ ਅਠਤਾਲੀਵੀਂ ਪਉੜੀ ਵਿਚ ਗੁਰੂ ਹਰਿਗੋਬਿੰਦ ਸਾਹਿਬ ਬਾਰੇ ਲਿਖਿਆ ਹੈ:

*ਪੰਜਿ ਪਿਆਲੇ ਪੰਜਿ ਪੀਰ ਛਠਮੁ ਪੀਰੁ ਬੈਠਾ ਗੁਰੁ ਭਾਰੀ।*
*ਅਰਜਨੁ ਕਾਇਆ ਪਲਟਿ ਕੈ ਮੂਰਤਿ ਹਰਿਗੋਬਿੰਦ ਸਵਾਰੀ।*
*ਚਲੀ ਪੀੜੀ ਸੋਢੀਆ ਰੂਪੁ ਦਿਖਾਵਣਿ ਵਾਰੋ ਵਾਰੀ।*
*ਦਲਿਭੰਜਨ ਗੁਰੁ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ।*

''ਪੰਜਿ ਪਿਆਲੇ'' ਤੋਂ ਭਾਵ ਹੈ ਪੰਜ ਸ਼ੁਭ ਗੁਣ: ਸਤਿ, ਸੰਤੋਖ, ਦਇਆ, ਧਰਮ ਤੇ ਧੀਰਜ।

''ਪੰਜਿ ਪੀਰ'' ਦੇ ਅਰਥ ਹਨ : ਗੁਰੂ ਨਾਨਕ ਸਾਹਿਬ ਤੋਂ ਗੁਰੂ ਅਰਜਨ ਦੇਵ ਜੀ ਤਕ ਹੋਏ ਪੰਜ ਸਿੱਖ ਗੁਰੂ ਸਾਹਿਬਾਨ।

''ਦਲਿਭੰਜਨ, ਗੁਰੁ ਸੂਰਮਾ, ਵਡ ਜੋਧਾ ਬਹੁ ਪਰਉਪਕਾਰੀ'' ਭਾਵ ਗੁਰੂ ਹਰਿਗੋਬਿੰਦ ਸਾਹਿਬ ਸਿਫ਼ਤਾਂ ਤੇ ਵਿਸ਼ੇਸ਼ਤਾਵਾਂ ਦੇ ਪ੍ਰਤੀਕ ਹਨ।

''ਅਰਜਨੁ ਕਾਇਆ ਪਲਟਿ ਕੈ ਮੂਰਤਿ ਹਰਿਗੋਬਿੰਦ ਸਵਾਰੀ'' ਤੋਂ ਭਾਵ ਹੈ ਕਿ ਗੁਰੂ ਅਰਜਨ ਸਾਹਿਬ ਤੇ ਗੁਰੂ ਹਰਿਗੋਬਿੰਦ ਸਾਹਿਬ ਇੱਕੋ ਪਾਵਨ ਜੋਤਿ ਦੇ ਸਰੂਪ ਸਨ। ਸਰੀਰਾਂ ਵਿਚ ਹੀ ਭੇਦ ਸੀ, ਜੋਤਿ ਇਕੋ ਸੀ।

ਸੰਸਾਰ ਵਿਚ ਸਦਾ ਦੋ ਗੁਣਾਂ ਦੀ ਪੂਜਾ ਹੁੰਦੀ ਆਈ ਹੈ: ਸਿਮਰਨ ਤੇ ਰਾਜਸੀ ਤਾਕਤ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪਹਿਲੇ ਗੁਣ ਨੂੰ ਸਿਖਰ 'ਤੇ ਪਹੁੰਚਾ ਦਿੱਤਾ ਸੀ। ਤੱਤੀ ਲੋਹ 'ਤੇ ਬਹਿ ਕੇ ਵੀ ਸ਼ਾਂਤ ਰਹਿਣਾ ਤੇ ਸਿਮਰਨ ਕਰਨਾ, ਇਹ ਸਿਮਰਨ ਦੀ ਸਿਖਰਲੀ ਹੱਦ ਸੀ। ਇਸ ਕੁਰਬਾਨੀ ਦਾ ਸਭ 'ਤੇ ਬਹੁਤ ਅਸਰ ਪਿਆ। ਦੂਸਰਾ ਗੁਣ ਰਾਜ-ਬਲ ਸੀ। ਪਹਿਲੇ ਗੁਣ ਦੇ ਕਾਰਨ ਗੁਰੂ ਸਾਹਿਬਾਨ ਦਾ ਬਹੁਤ ਸਤਿਕਾਰ ਸੀ ਤੇ ਦੂਸਰੀ ਸ਼ਕਤੀ ਦੇ ਕਾਰਨ ਜਨਤਾ ਮੁਗ਼ਲਾਂ ਦੀ ਸਰਕਾਰ ਅੱਗੇ ਝੁਕਦੀ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਚਾਹੁੰਦੇ ਸਨ ਕਿ ਸਿੱਖ ਦੂਸਰੇ ਮਨੁੱਖ ਸਾਹਮਣੇ ਅਕਾਰਨ ਹੀ ਝੁਕਣ ਵਾਲਾ ਸੁਭਾਉ ਬਦਲ ਲੈਣ। ਇਸ ਵਾਸਤੇ ਉਨ੍ਹਾਂ ਨੇ ਸਾਹਿਬਜ਼ਾਦੇ ਹਰਿਗੋਬਿੰਦ ਜੀ ਨੂੰ ਧਾਰਮਿਕ ਵਿੱਦਿਆ ਦੇ ਨਾਲ-ਨਾਲ ਸ਼ਸਤਰ ਵਿੱਦਿਆ ਦਾ ਅਭਿਆਸ ਵੀ

**302, ਕਿਦਵਾਈ ਨਗਰ, ਲੁਧਿਆਣਾ।*

ਕਰਨ ਲਈ ਕਿਹਾ।

ਛੇਵੇਂ ਗੁਰੂ, ਗੁਰੂ ਹਰਿਗੋਬਿੰਦ ਸਾਹਿਬ ੨੧ ਹਾੜ ਸੰਮਤ ਨਾਨਕਸ਼ਾਹੀ ੧੨੭ (੧੯ ਜੂਨ ੧੫੯੫) ਮੁਤਾਬਕ ਹਾੜ ਵਦੀ ੭, ੨੧ ਹਾੜ ਸੰਮਤ ੧੬੫੨ ਬਿ. ਨੂੰ ਨਗਰ ਵਡਾਲੀ ਵਿਖੇ ਪ੍ਰਗਟ ਹੋਏ। ਇਸ ਕਰਕੇ ਉਸ ਨਗਰ ਨੂੰ ਗੁਰੂ ਕੀ ਵਡਾਲੀ ਕਿਹਾ ਜਾਂਦਾ ਹੈ।

ਜਦੋਂ ਗੁਰੂ ਅਰਜਨ ਦੇਵ ਜੀ ਲਾਹੌਰ ਜਾਣ ਲੱਗੇ, ਉਨ੍ਹਾਂ ਨੇ ਸੰਗਤ ਵਿਚ ਐਲਾਨ ਕਰ ਦਿੱਤਾ ਸੀ ਕਿ ਉਨ੍ਹਾਂ ਪਿੱਛੋਂ ਗੁਰਿਆਈ ਦਾ, ਗੱਦੀ ਦਾ ਮਾਲਕ ਸਾਹਿਬਜ਼ਾਦਾ ਹਰਿਗੋਬਿੰਦ ਹੈ। ਸੋ ੨੮ ਜੇਠ ਸੰਮਤ ਨਾਨਕਸ਼ਾਹੀ ੧੩੮ (੨੫ ਮਈ ੧੬੦੬ ਈ. ਐਤਵਾਰ ਜੇਠ ਵਦੀ ੧੪ ਮਿਤੀ ੨੮ ਜੇਠ ਸੰਮਤ ੧੬੬੩ ਬਿ:) ਨੂੰ ਬਾਬਾ ਬੁੱਢਾ ਜੀ ਨੇ ਸ੍ਰੀ ਹਰਿਗੋਬਿੰਦ ਜੀ ਨੂੰ ਗੱਦੀ 'ਤੇ ਬਿਠਾ ਕੇ ਗੁਰਿਆਈ ਦੀ ਰਸਮ ਅਦਾ ਕੀਤੀ। ਉਸ ਵੇਲੇ ਗੁਰੂ ਹਰਿਗੋਬਿੰਦ ਜੀ ਦੀ ਉਮਰ ੧੦ ਸਾਲ, ੧੦ ਮਹੀਨੇ ਦੇ ਕਰੀਬ ਸੀ। ਗੁਰਿਆਈ ਦੀ ਗੱਦੀ 'ਤੇ ਬੈਠਣ ਲੱਗਿਆਂ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਬਾਬਾ ਬੁੱਢਾ ਜੀ ਨੂੰ ਦੋ ਤਲਵਾਰਾਂ ਪੇਸ਼ ਕਰਨ ਲਈ ਕਿਹਾ। ਇਕ ਸੱਜੇ ਪਾਸੇ ਪਹਿਨੀ ਤੇ ਦੂਜੀ ਖੱਬੇ ਪਾਸੇ। ਉਨ੍ਹਾਂ ਫ਼ੁਰਮਾਇਆ ਕਿ ਅਸੀਂ ਇਹ ਦੋ ਤਲਵਾਰਾਂ ਗੁਰੂ ਅਰਜਨ ਦੇਵ ਜੀ ਦੀ ਆਗਿਆ ਅਨੁਸਾਰ ਹੀ ਪਹਿਨੀਆਂ ਹਨ ਜਿਨ੍ਹਾਂ ਵਿਚ ਇਕ ਮੀਰੀ ਦੀ ਪ੍ਰਤੀਕ ਹੈ ਤੇ ਦੂਜੀ ਪੀਰੀ ਦੀ। ਇਸ ਦਾ ਵਰਣਨ ਢਾਡੀ ਅਬਦੁਲਾ ਨੇ ਇਸ ਤਰ੍ਹਾਂ ਕੀਤਾ ਹੈ:

*ਦੋ ਤਲਵਾਰਾਂ ਬੱਧੀਆਂ, ਇਕ ਮੀਰੀ ਦੀ ਇਕ ਪੀਰੀ ਦੀ।*
*ਇਕ ਅਜ਼ਮਤ ਦੀ, ਇਕ ਰਾਜ ਦੀ, ਇਕ ਰਾਖੀ ਕਰੇ ਵਜ਼ੀਰੀ ਦੀ।*

ਗੁਰੂ-ਘਰ ਵਿਚ ਇਹ ਦੋਵੇਂ ਸ਼ਕਤੀਆਂ ਸੰਤ-ਬਲ ਤੇ ਰਾਜ-ਬਲ ਇਕੱਠੇ ਕੰਮ ਕਰਨਗੇ। ਚੰਗਾ ਸੰਤ ਹੀ ਚੰਗਾ ਸਿਪਾਹੀ ਹੋ ਸਕਦਾ ਹੈ ਤੇ ਚੰਗਾ ਸਿਪਾਹੀ ਹੀ ਚੰਗਾ ਸੰਤ। ਇਨ੍ਹਾਂ ਤੋਂ ਪਹਿਲਾਂ ਦੋਹਾਂ ਨੂੰ ਇਕੱਠਿਆਂ ਕਰਨ ਦਾ ਕਿਸੇ ਨੇ ਵੀ ਯਤਨ ਨਹੀਂ ਸੀ ਕੀਤਾ ਸਗੋਂ ਇਸ ਦਾ ਵਿਰੋਧ ਕਰਦਿਆਂ ਦੋਹਾਂ ਗੁਣਾਂ ਨੂੰ ਵੱਖ-ਵੱਖ ਰੱਖਣ ਦੀ ਕੋਸ਼ਿਸ਼ ਕੀਤੀ ਸੀ। ਉਨ੍ਹਾਂ ਦਾ ਵਿਚਾਰ ਸੀ ਕਿ ਸਿਮਰਨ ਤੇ ਤਲਵਾਰ ਇਕੱਠੀਆਂ ਨਹੀਂ ਰਹਿ ਸਕਦੀਆਂ। ਗੁਰੂ ਸਾਹਿਬ ਨੇ ਫ਼ੁਰਮਾਇਆ ਕਿ ਅੱਜ ਤੋਂ ਸਿੱਖ ਸ਼ਸਤਰ ਵੀ ਪਹਿਨਿਆ ਕਰਨ, ਸਿਮਰਨ ਦੇ ਨਾਲ ਸ਼ਸਤਰ ਅਭਿਆਸ ਵੀ ਕਰਨ। ਅੱਗੋਂ ਤੋਂ ਸਾਡਾ ਧਰਮ ਤੇ ਰਾਜਨੀਤੀ ਇੱਕ ਹੋਣਗੇ ਪਰ ਇੱਕ ਸ਼ਕਤੀ ਦੂਸਰੇ ਦੇ ਅਧੀਨ ਨਹੀਂ ਹੋਵੇਗੀ ਸਗੋਂ ਦੋਵੇਂ ਆਪਣੀ-ਆਪਣੀ ਥਾਂ ਸੰਭਾਲਦੀਆਂ ਮਿਲ ਕੇ ਚੱਲਣਗੀਆਂ। ਇਸ ਤਰ੍ਹਾਂ ਗੁਰੂ ਸਾਹਿਬ ਨੇ ਸੰਸਾਰ ਨੂੰ ਨਵਾਂ ਸਿਧਾਂਤ ਦਿੱਤਾ ਕਿ ਧਰਮ ਤੇ ਰਾਜਨੀਤੀ ਮਿਲ ਕੇ ਚੱਲਣ।

ਗੁਰੂ ਹਰਿਗੋਬਿੰਦ ਸਾਹਿਬ ਨੇ ਗੱਦੀ ਨੂੰ ਪਾਤਸ਼ਾਹੀ ਤਖ਼ਤ ਦਾ ਰੂਪ ਦੇ ਦਿੱਤਾ। ਆਪ ਪੰਜ ਸ਼ਸਤਰ ਪਹਿਨ ਕੇ ਸੀਸ ਉੱਪਰ ਕਲਗੀ ਸਜਾ ਕੇ ਗੁਰ-ਗੱਦੀ ਉੱਪਰ ਬੈਠਦੇ। ਜੋ ਸਿੱਖ ਸ਼ਸਤਰ ਜਾਂ ਘੋੜਾ ਭੇਟ ਕਰਦਾ, ਮਹਾਰਾਜ ਉਸ ਉੱਤੇ ਬਹੁਤ ਪ੍ਰਸੰਨ

ਹੁੰਦੇ ਤੇ ਸਿਮਰਨ ਦੇ ਨਾਲ-ਨਾਲ ਅੰਦਰ ਸ਼ਕਤੀ ਪੈਦਾ ਕਰਨ ਦੀ ਪ੍ਰੇਰਨਾ ਦਿੰਦੇ। ਇਸ ਤੋਂ ਬਾਅਦ ਹਰਿਮੰਦਰ ਸਾਹਿਬ ਦੀ ਦਰਸ਼ਨੀ ਡਿਉਢੀ ਦੇ ਸਾਹਮਣੇ ਅਕਾਲ ਤਖ਼ਤ ਸਾਹਿਬ ਦੀ ਰਚਨਾ ਕੀਤੀ। ਹਰਿਮੰਦਰ ਸਾਹਿਬ ਤੇ ਅਕਾਲ ਤਖ਼ਤ ਸਾਹਿਬ ਦੋਹਾਂ ਦਾ ਆਪਣਾ-ਆਪਣਾ ਮਹੱਤਵ ਹੈ। ਹਰਿਮੰਦਰ ਸਾਹਿਬ ਸਿੱਖੀ ਦਾ ਧਾਰਮਿਕ ਚਿੰਨ੍ਹ ਹੈ ਤਾਂ ਅਕਾਲ ਤਖ਼ਤ ਸਾਹਿਬ ਰਾਜਨੀਤੀ ਦਾ ਪ੍ਰਤੱਖ ਪ੍ਰਮਾਣ। ਇਸ ਤਰ੍ਹਾਂ ਸਿੱਖ ਧਰਮ ਦੇ ਕੇਂਦਰੀ ਧਰਮ ਅਸਥਾਨ ਸ੍ਰੀ ਦਰਬਾਰ ਸਾਹਿਬ ਦੀ ਪ੍ਰਕਰਮਾ ਵਿਚ ਹੀ ਰਾਜ-ਸ਼ਕਤੀ ਦਾ ਪ੍ਰਤੀਕ, ਜੁਗੋ-ਜੁਗ ਅਟੱਲ, ਸ੍ਰੀ ਅਕਾਲ ਤਖ਼ਤ ਸਾਹਿਬ ਸਿੱਖ ਪੰਥ ਨੂੰ ਬਖ਼ਸ਼ ਦਿੱਤਾ। ਅਕਾਲ ਤਖ਼ਤ ਸਾਹਿਬ ਦੇ ਕੇਸਰੀ ਨਿਸ਼ਾਨ ਸਾਹਿਬ, ਜਿਵੇਂ ਸੁਚੇਤ ਪਹਿਰੇਦਾਰ ਖੜੋਤੇ ਹੋਣ।

ਗੁਰੂ ਹਰਿਗੋਬਿੰਦ ਸਾਹਿਬ ਨੇ ਭਾਈ ਬਿਧੀ ਚੰਦ ਵਰਗੇ ਸੂਰਮਿਆਂ ਦੀ ਨਿਗਰਾਨੀ ਹੇਠ ਗੱਭਰੂਆਂ ਦੀ ਸਿਖਲਾਈ ਦਾ ਪ੍ਰਬੰਧ ਕੀਤਾ। ਇਸ ਤਰ੍ਹਾਂ ਸਿੱਖ ਫ਼ੌਜ ਦੀ ਨੀਂਹ ਰੱਖੀ।

***ਸੱਚਾ ਪਾਤਸ਼ਾਹ :***

ਦਿੱਲੀ ਵਿਖੇ ਇਕ ਘਾਹੀ ਸਾਰੀ ਦਿਹਾੜੀ ਦੀ ਕਮਾਈ ਇਕ ਟਕਾ ਅਤੇ ਗੁਰੂ ਦੇ ਘੋੜਿਆਂ ਲਈ ਘਾਹ ਦੀ ਪੰਡ ਲਿਆਇਆ। ਦੋ ਕੈਂਪ ਲੱਗੇ ਦੇਖ ਕੇ ਭੁਲੇਖੇ ਨਾਲ ਜਹਾਂਗੀਰ ਦੇ ਕੈਂਪ ਚਲਾ ਗਿਆ। ਚੋਬਦਾਰ ਨੇ ਰੋਕਿਆ ਪਰ ਮੁਸਾਹਿਬਾਂ ਨੇ ਕੋਈ ਫ਼ਰਿਆਦੀ ਸਮਝ ਅੰਦਰ ਜਾਣ ਦਿੱਤਾ। ਘਾਹੀ ਨੇ ਜਾਂਦਿਆਂ ਟਕਾ ਅੱਗੇ ਰੱਖਿਆ ਤੇ ਘਾਹ ਦੀ ਪੰਡ ਸਵੀਕਾਰ ਕਰਨ ਲਈ ਕਿਹਾ ਤੇ ਫਿਰ ਅਰਜੋਈ ਕੀਤੀ ਕਿ ਇਥੇ-ਉਥੇ ਸਹਾਇਤਾ ਕਰਨੀ। ਜਹਾਂਗੀਰ ਨੇ ਜਾਗੀਰ ਲਿਖਾਉਣ ਦੀ ਗੱਲ ਕਹੀ ਤਾਂ ਘਾਹੀ ਨੂੰ ਮਹਿਸੂਸ ਹੋਇਆ ਕਿ ਉਹ ਤਾਂ ਗ਼ਲਤ ਜਗ੍ਹਾ 'ਤੇ ਆ ਗਿਆ ਹੈ। ਟਕਾ ਉਠਾ ਕੇ ਘਾਹ ਦੀ ਪੰਡ ਚੁੱਕ ਕੇ ਨਾਲ ਦੇ ਕੈਂਪ ਵਿਚ ਆਇਆ ਤੇ ਸ਼ਰਧਾ ਨਾਲ ਗੁਰੂ-ਚਰਨਾਂ ਨੂੰ ਪਕੜ ਕੇ ਰੋ-ਰੋ ਕੇ ਖ਼ਿਮਾ ਮੰਗਣ ਲੱਗਾ ਕਿ ਸੱਚੇ ਪਾਤਸ਼ਾਹ! ਗ਼ਲਤ ਦਰ 'ਤੇ ਚਲਾ ਗਿਆ ਸੀ। ਜਹਾਂਗੀਰ ਉੱਤੇ ਇਸ ਘਟਨਾ ਦਾ ਡੂੰਘਾ ਅਸਰ ਪਿਆ।

ਪੰਜਾਬ ਦੇ ਲੋਕਾਂ ਵਿਚ ਗੁਰੂ ਸਾਹਿਬ ਦਾ ਅਸਰ ਵਧਦਾ ਮਹਿਸੂਸ ਕਰਦਿਆਂ ਮੁਗ਼ਲ ਬਾਦਸ਼ਾਹ ਜਹਾਂਗੀਰ ਨੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਗਵਾਲੀਅਰ ਦੇ ਕਿਲ੍ਹੇ ਵਿਚ ਨਜ਼ਰਬੰਦ ਕਰ ਦਿੱਤਾ। ਨਜ਼ਰਬੰਦੀ ਦੌਰਾਨ ਮਹਾਰਾਜ ਨੂੰ ਜੋ ਰਕਮ ਮਿਲਦੀ ਉਹ ਹੋਰ ਕੈਦੀਆਂ (ਜਿਨ੍ਹਾਂ ਵਿਚ ਕਈ ਰਾਜੇ ਵੀ ਸਨ, ਜੋ ਨਰਕ ਵਾਲਾ ਜੀਵਨ ਬਤੀਤ ਕਰ ਰਹੇ ਸਨ) 'ਤੇ ਖਰਚ ਕਰ ਦਿੰਦੇ ਸਨ। ਗੁਰਦੇਵ ਦੇ ਜਾਣ ਨਾਲ ਸਾਰਾ ਵਾਤਾਵਰਨ ਹੀ ਬਦਲ ਗਿਆ। ਸਾਈਂ ਮੀਆਂ ਮੀਰ ਜੀ ਜੋ ਕਿ ਹਜ਼ਰਤ ਮੁਹੰਮਦ ਸਾਹਿਬ ਦੇ ਖਲੀਫ਼ਾ 'ਉਮਰ' ਦੀ ਅੰਸ ਵਿੱਚੋਂ ਸਨ, ਮੁਸਲਮਾਨਾਂ ਵਿਚ ਉਨ੍ਹਾਂ ਦਾ ਬਹੁਤ ਅਸਰ-ਰਸੂਖ ਸੀ। ਉਨ੍ਹਾਂ ਦਾ ਗੁਰੂ ਹਰਿਗੋਬਿੰਦ ਸਾਹਿਬ ਨੂੰ ਨਜ਼ਰਬੰਦੀ ਤੋਂ ਰਿਹਾਅ ਕਰਵਾਉਣ ਵਿਚ ਵੱਡਾ ਹੱਥ ਸੀ।

ਜਦ ਵਜ਼ੀਰ ਖਾਨ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਰਿਹਾਈ ਦਾ ਹੁਕਮ ਲੈ ਕੇ ਗਵਾਲੀਅਰ ਪੁੱਜਾ ਤਾਂ ਗੁਰੂ ਸਾਹਿਬ ਨੇ ਰਾਜਿਆਂ ਦੀ ਬੇਨਤੀ ਪ੍ਰਵਾਨ ਕਰਦੇ ਹੋਏ ਇਕੱਲਿਆਂ ਰਿਹਾਅ ਹੋਣ ਤੋਂ ਇਨਕਾਰ ਕਰ ਦਿੱਤਾ। ਬਾਦਸ਼ਾਹ ਨੇ ਗੁਰੂ ਸਾਹਿਬ ਦੀ ਜ਼ਮਾਨਤ ਉੱਪਰ ਸਭ ਨੂੰ ਰਿਹਾਅ ਕਰਨ ਦਾ ਹੁਕਮ ਦੇ ਦਿੱਤਾ। ਸੋ ਗੁਰੂ ਜੀ ਨੇ ਬਵੰਜਾ ਕਲੀਆਂ ਵਾਲਾ ਖੁੱਲ੍ਹਾ ਚੋਗਾ ਬਣਵਾਇਆ ਤੇ ਉਸ ਦੀ ਇਕ-ਇਕ ਕਲੀ ਉਨ੍ਹਾਂ ਬਵੰਜਾ ਰਾਜਿਆਂ ਦੇ ਹੱਥ ਫੜਾ ਕੇ ਸਭ ਨੂੰ ਲੈ ਕੇ ਹੀ ਕਿਲ੍ਹੇ ਤੋਂ ਬਾਹਰ ਆਏ। ਇਸ ਉਪਕਾਰ ਦਾ ਸਦਕਾ ਲੋਕ ਗੁਰੂ ਮਹਾਰਾਜ ਨੂੰ ਬੰਦੀਛੋੜ ਕਹਿਣ ਲੱਗ ਪਏ।

ਬਾਦਸ਼ਾਹ ਨੇ ਚੰਦੂ ਨੂੰ ਮੁਜ਼ਰਮ ਦੀ ਹੈਸੀਅਤ ਵਿਚ ਗੁਰੂ ਜੀ ਦੇ ਹਵਾਲੇ ਕਰ ਦਿੱਤਾ। ਗੁਰੂ ਜੀ ਲਾਹੌਰ ਪਹੁੰਚੇ। ਸਿੱਖਾਂ ਦੇ ਦਿਲਾਂ ਵਿਚ ਚੰਦੂ ਵਿਰੁੱਧ ਬਹੁਤ ਗੁੱਸਾ ਸੀ। ਸੋ ਸਿੱਖਾਂ ਨੇ ਚੰਦੂ ਨੂੰ ਬੁਰੀ ਹਾਲਤ 'ਚ ਸਾਰੇ ਸ਼ਹਿਰ ਵਿਚ ਫੇਰਿਆ। ਜਦੋਂ ਚੰਦੂ ਉਸ ਭਠਿਆਰੇ ਸਾਹਮਣੇ ਗਿਆ, ਜਿਸ ਨੂੰ ਕਦੇ ਚੰਦੂ ਨੇ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਸੀਸ ਵਿਚ ਸੜਦੀ ਰੇਤ ਪਾਉਣ ਵਾਸਤੇ ਮਜਬੂਰ ਕੀਤਾ ਸੀ ਤਾਂ ਭਠਿਆਰਾ ਆਪਣੇ ਕ੍ਰੋਧ 'ਤੇ ਕਾਬੂ ਨਾ ਪਾ ਸਕਿਆ। ਉਸ ਨੇ ਉਹੀ ਕੜਛਾ (ਜਿਸ ਨਾਲ ਗੁਰੂ ਸਾਹਿਬ 'ਤੇ ਰੇਤ ਪਾਈ ਸੀ) ਚੰਦੂ ਦੇ ਸਿਰ ਉੱਤੇ ਇੰਨੇ ਜ਼ੋਰ ਨਾਲ ਮਾਰਿਆ ਕਿ ਚੰਦੂ ਦੀ ਮੌਤ ਹੋ ਗਈ।

ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਅਕਾਲ ਤਖ਼ਤ ੧੬੬੩ ਤੋਂ ੧੬੬੫ ਬਿ., ਕਿਲ੍ਹਾ ਲੋਹਗੜ੍ਹ, ਲਾਹੌਰ ਵਿਚ ਪੰਜਵੇਂ ਗੁਰੂ ਜੀ ਦਾ ਸ਼ਹੀਦੀ ਅਸਥਾਨ ਡੇਹਰਾ ਸਾਹਿਬ ੧੬੭੦ ਵਿਚ, ਹਰਿਗੋਬਿੰਦਪੁਰਾ ੧੮ ਅੱਸੂ ੧੬੭੭ ਵਿਚ ਅਤੇ ਕੀਰਤਪੁਰ ੧੬੮੩ ਵਿਚ ਪਹਾੜੀਆਂ ਦੇ ਨੇੜੇ ਵਸਾਇਆ।

ਗੁਜਰਾਤ ਵਿਚ ਪੀਰ ਸ਼ਾਹ ਦੌਲਾ ਨਾਲ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਮੁਲਾਕਾਤ ਹੋਈ। ਗੁਰੂ ਸਾਹਿਬ ਦਾ ਠਾਠ ਦੇਖ ਕੇ ਉਸ ਨੇ ਚਾਰ ਸਵਾਲ ਕੀਤੇ:

*ਔਰਤ ਕੀ ਤੇ ਫ਼ਕੀਰੀ ਕੀ? ਹਿੰਦੂ ਕੀ ਤੇ ਪੀਰੀ ਕੀ?*
*ਪੁੱਤਰ ਕੀ ਤੇ ਵੈਰਾਗ ਕੀ? ਦੌਲਤ ਕੀ ਤੇ ਤਿਆਗ ਕੀ?*

ਗੁਰੂ ਸਾਹਿਬ ਨੇ ਉੱਤਰ ਦਿੱਤਾ:

*ਔਰਤ ਈਮਾਨ ਹੈ। ਪੁੱਤਰ ਨਿਸ਼ਾਨ ਹੈ।*
*ਦੌਲਤ ਗੁਜ਼ਰਾਨ ਹੈ। ਫ਼ਕੀਰ ਨਾ ਹਿੰਦੂ ਨਾ ਮੁਸਲਮਾਨ ਹੈ।*

ਕਾਬਲ ਤੇ ਪਿਸ਼ਾਵਰ ਦੀ ਸੰਗਤ ਦੇ ਨਾਲ ਇਲਾਕੇ ਦੇ ਮਸੰਦ ਭਾਈ ਤਾਰਾ ਚੰਦ ਤੇ ਬਖਤ ਮੱਲ ਗੁਰੂ ਮਹਾਰਾਜ ਵਾਸਤੇ ਦੋ ਸੁੰਦਰ ਘੋੜੇ ਲਿਆ ਰਹੇ ਸਨ ਤਾਂ ਉਥੋਂ ਦੇ ਹਾਕਮ ਨੇ ਜਬਰਦਸਤੀ ਘੋੜੇ ਖੋਹ ਕੇ ਅਸਤਬਲ ਵਿਚ ਦਾਖਲ ਕਰ ਲਏ। ਗੁਰੂ ਸਾਹਿਬ ਕੋਲ ਫ਼ਰਿਆਦ ਪਹੁੰਚੀ ਤਾਂ ਉਨ੍ਹਾਂ ਬਿਧੀ ਚੰਦ ਨੂੰ ਭੇਜਿਆ। ਉਹ ਘੋੜੇ ਲੈ

***(ਬਾਕੀ ਸਫ਼ਾ ੧੫੭'ਤੇ)***

# ਸ੍ਰੀ ਗੁਰੂ ਹਰਿ ਰਾਇ ਜੀ

*-ਸ. ਵਰਿਆਮ ਸਿੰਘ**

ਸਤਵੇਂ ਜਾਮੇ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜੋਤ ਸ੍ਰੀ ਗੁਰੂ ਹਰਿ ਰਾਇ ਜੀ ਦੇ ਨੇ ਗੁਰਤਾਗੱਦੀ ਦੇ ਸਤਾਰ੍ਹਾਂ ਸਾਲ ਦੇ ਅਰਸੇ ਵਿਚ ਸਿੱਖ ਸੰਗਤਾਂ ਨੂੰ ਗੁਰੂ-ਘਰ ਦੀ ਰੀਤੀ ਦ੍ਰਿੜ੍ਹ ਕਰਵਾ ਕੇ ਅਤੇ ਗੁਰਬਾਣੀ ਦਾ ਅਦਬ ਸਤਿਕਾਰ ਅਤੇ ਗੁਰਮਤਿ ਸਿਧਾਂਤਾਂ ਨਾਲ ਪਿਆਰ ਕਰਨਾ ਅਤੇ ਇਨ੍ਹਾਂ ਸਿਧਾਂਤਾਂ ਅਨੁਸਾਰ ਅਮਲੀ ਜੀਵਨ ਜਿਊਣਾ ਸਿਖਾ ਕੇ ਸਿੱਖੀ ਦੇ ਮਹਿਲ ਦੀਆਂ ਨੀਹਾਂ ਨੂੰ ਪੱਕਿਆਂ ਕੀਤਾ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਵੱਡੇ ਸਪੁੱਤਰ ਬਾਬਾ ਗੁਰਦਿੱਤਾ ਜੀ ਦੇ ਗ੍ਰਹਿ ਵਿਖੇ ੧੯ ਮਾਘ ਸੰਮਤ ਨਾਨਕਸ਼ਾਹੀ ੧੬੧ (੧੬ ਜਨਵਰੀ ੧੬੩੦ ਈ.) ਨੂੰ ਮਾਤਾ ਨਿਹਾਲ ਕੌਰ ਜੀ ਦੀ ਕੁੱਖੋਂ (ਗੁਰੂ) ਹਰਿ ਰਾਇ ਜੀ ਪ੍ਰਗਟ ਹੋਏ। ਬਚਪਨ ਕੀਰਤਪੁਰ ਸਾਹਿਬ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਸੰਗਤ ਵਿਚ ਬੀਤਿਆ। ਪੜ੍ਹਾਈ-ਲਿਖਾਈ, ਸ਼ਸਤਰ-ਵਿੱਦਿਆ, ਘੋੜ-ਸਵਾਰੀ ਦੀ ਸਿਖਿਆ ਮੀਰੀ-ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣੀ ਦੇਖ-ਰੇਖ ਵਿਚ ਹੀ ਦਿਵਾਈ। ਗੁਰੂ ਜੀ ਬਾਲ ਹਰਿ ਰਾਇ ਜੀ ਨੂੰ ਨਾਮ-ਬਾਣੀ ਦਾ ਅਭਿਆਸ ਕਰਵਾਉਂਦੇ ਅਤੇ ਕਥਾ-ਕੀਰਤਨ ਸਮੇਂ ਆਪਣੇ ਪਾਸ ਹੀ ਬਿਠਾਉਂਦੇ:

*ਜਬ ਗੁਰ ਬੈਠ ਦੀਵਾਨ ਮੇਂ ਭਾਖਤ ਕਥਾ ਵੈਰਾਗ।*
*ਸਦਾ ਸੰਗ ਰਾਖੈ ਪ੍ਰਭੂ ਹਰਿ ਰਾਇ ਬਡ ਭਾਗ।*

ਬਾਲ ਹਰਿ ਰਾਇ ਜੀ ਗੁਰੂ ਜੀ ਦੇ ਉਪਦੇਸ਼ਾਂ ਨੂੰ ਕੇਵਲ ਸੁਣਦੇ ਹੀ ਨਹੀਂ ਸਨ ਬਲਕਿ ਨਿਤ ਜੀਵਨ ਵਿਚ ਕਮਾਉਂਦੇ ਸਨ। ਜੋ ਗੁਰੂ ਜੀ ਨੇ ਇਕ ਵਾਰ ਕਹਿ ਦਿੱਤਾ, ਗੰਢ ਮਾਰ ਪੱਲੇ ਬੰਨ੍ਹ ਲਿਆ ਅਤੇ ਸਾਰਾ ਜੀਵਨ ਉਸ ਉਪਦੇਸ਼ ਦੀ ਰਤੀ ਭਰ ਵੀ ਅਵੱਗਿਆ ਨਾ ਹੋਣ ਦਿੱਤੀ।

ਬਚਪਨ ਵਿਚ ਇਕ ਘਟਨਾ ਵਾਪਰੀ ਕਿ ਬਗੀਚੀ ਵਿਚ ਸੈਰ ਸਮੇਂ ਚਲਦਿਆਂ ਚੋਲੇ ਨਾਲ ਅੜ ਕੇ ਇਕ ਖਿੜਿਆ ਫੁੱਲ ਡਾਲੀ ਤੋਂ ਟੁੱਟ ਭੋਇੰ ਡਿੱਗ ਗਿਆ। ਟੁੱਟੇ ਫੁੱਲ ਨੂੰ ਤੱਕ ਕੋਮਲ ਹਿਰਦੇ ਉੱਪਰ ਬਹੁਤ ਅਸਰ ਹੋਇਆ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਮਾਨਸਿਕ ਅਵਸਥਾ ਦੇਖ ਕੇ ਉਪਦੇਸ਼ ਕੀਤਾ ਕਿ ਦਾਮਨ ਸੰਕੋਚ ਕੇ ਚਲਣਾ ਚਾਹੀਏ:

*ਸੁਨ ਬਚਨ ਕੀਨਾ ਭਲੋ। ਸੰਕੋਚ ਦਾਮਨ ਚਲੋ।*

---

** ਸਕੱਤਰ, ਧਰਮ ਪ੍ਰਚਾਰ ਕਮੇਟੀ, ਸ਼੍ਰੋ:ਗੁ:ਪ੍ਰ:ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੮੧੪੮੯੮੩੬੫*

ਸੰਕੇਤਕ ਤਰੀਕੇ ਨਾਲ ਗੁਰੂ ਸਾਹਿਬ ਜੀ ਨੇ ਸਮਝਾ ਦਿੱਤਾ ਕਿ— ਜਦ ਚੋਲਾ ਵੱਡਾ ਪਹਿਨਿਆ ਹੋਵੇ ਤਾਂ ਜ਼ਿੰਮੇਵਾਰੀਆਂ ਵੀ ਵਧ ਜਾਂਦੀਆਂ ਹਨ, ਸੰਭਲ ਕੇ ਤੁਰਨਾ ਚਾਹੀਦਾ ਹੈ।

ਬਸ, ਇਸ ਤੋਂ ਅੱਗੇ ਸਾਰੇ ਜੀਵਨ ਸਮੇਂ ਇਸ ਉਪਦੇਸ਼ ਉੱਪਰ ਅਮਲ ਕੀਤਾ। 'ਮਹਿਮਾ ਪ੍ਰਕਾਸ਼' ਅਨੁਸਾਰ—

*ਜਬ ਬਸਤ੍ਰ ਪਹਰ ਪ੍ਰਭ ਕਤਹੂ ਜਾਹਿ।*
*ਦਾਮਨ ਸਮੇਟ ਲੇਵੈ ਕਰ ਮਾਹਿ।*
*ਜੋ ਛਠਵੈ ਮਹਲ ਬਚਨ ਗੁਰ ਕਹਾ।*
*ਪ੍ਰਭ ਉਮਰ ਪ੍ਰਜੰਤ ਸੋਈ ਪ੍ਰਨ ਗਹਾ।*

ਐਸਾ ਸੰਜਮ ਧਾਰਨ ਕੀਤਾ ਕਿ ਕਿਸੇ ਇਕ ਵੀ ਹਿਰਦੇ ਨੂੰ ਠੇਸ ਨਹੀਂ ਪਹੁੰਚਣ ਦਿੱਤੀ। ਬਾਲਕਾਂ ਨਾਲ ਖੇਲਦੇ ਸੁਰਤ ਹਰੀ ਸਿਮਰਨ ਵਿਚ ਟਿਕੀ ਰਹਿੰਦੀ। 'ਪੰਥ ਪ੍ਰਕਾਸ਼' ਅਨੁਸਾਰ:

*ਬਾਲਕ ਕੇ ਖੇਲਨ ਕੇ ਸਮੇਂ। ਹਰਿ ਗੁਰ ਭਗਤ ਵਿਖੇ ਰਹਿ ਰਮੇਂ।*

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਹਰਿ ਰਾਇ ਜੀ ਦੀ ਇਸ ਲੀਨਤਾ ਨੂੰ ਦੇਖ ਕੇ ਬਹੁਤ ਪ੍ਰਸੰਨ ਹੁੰਦੇ। ਭਗਤੀ, ਵੈਰਾਗ ਅਤੇ ਅਕਾਲ ਪੁਰਖ ਦੇ ਹੁਕਮ ਰਜ਼ਾ ਵਿਚ ਰਹਿਣਾ, ਉਨ੍ਹਾਂ ਦ੍ਰਿੜ੍ਹ ਕਰ ਲਿਆ ਸੀ। ਗਿਆਨ ਦੀ ਗੋਸ਼ਟ ਕਰਦੇ ਸਨ ਤਾਂ ਸੰਗਤਾਂ ਨੂੰ ਅਨੰਦ ਆ ਜਾਂਦਾ ਸੀ। ਸੋ ਹਰ ਪੱਖੋਂ ਯੋਗ ਤੱਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਾਰਖੂ ਅੱਖ ਨੇ ਗੁਰ-ਗੱਦੀ ਦੀ ਮਹਾਨ ਜ਼ਿੰਮੇਵਾਰੀ ਆਪ ਜੀ ਨੂੰ ਸੌਂਪੀ।

ਗੁਰਗੱਦੀ ਦੀ ਜ਼ਿੰਮੇਵਾਰੀ ਸੰਭਾਲਦਿਆਂ ਹੀ ਸ੍ਰੀ ਗੁਰੂ ਹਰਿ ਰਾਇ ਜੀ ਨੇ ਧਰਮ ਪ੍ਰਚਾਰ ਵੱਲ ਵਿਸ਼ੇਸ਼ ਧਿਆਨ ਦਿੱਤਾ ਅਤੇ ਗੁਰਮਤਿ ਰੀਤੀ ਦ੍ਰਿੜ੍ਹ ਕਰਵਾਉਣੀ ਅਰੰਭੀ। ਗੁਰੂ ਬਾਬਾ ਜੀ ਦੇ ਹੁਕਮ ਅਨੁਸਾਰ ਫੌਜ ਵੀ ਰੱਖੀ; ਪਰ ਯੁੱਧ ਕਰਨ ਤੋਂ ਵੀ ਸੰਕੋਚ ਹੀ ਕੀਤਾ। ਆਪ ਜੀ ਦੀ ਫੌਜ ਵਿਚ ੨੨੦੦ ਤਿਆਰ-ਬਰ-ਤਿਆਰ ਘੋੜ ਸੁਆਰ ਸ਼ਾਮਲ ਸਨ। ਆਪ ਜੀ ਨੇ ਮਾਣ ਹੁੰਦਿਆਂ ਨਿਮਾਣਾ ਅਤੇ ਤਾਣ ਹੁੰਦਿਆਂ ਨਿਤਾਣਾ ਬਣਨ ਦਾ ਸੁਜੀਵ ਸਬੂਤ ਦਿੱਤਾ।

ਜਦ ਮਾਲਵੇ ਦੇ ਇਲਾਕੇ ਵਿਚ ਕਾਲ ਪੈ ਗਿਆ ਤਾਂ ਗੁਰੂ ਜੀ ਨੇ ਸੰਗਤਾਂ ਨੂੰ ਹੁਕਮ ਭੇਜ ਕੇ ਘਰ-ਘਰ ਲੰਗਰ ਲਵਾ ਦਿੱਤੇ। ਹਰੇਕ ਧਰਮਸਾਲਾ ਵਿਚ ਵਿਸ਼ੇਸ਼ ਲੰਗਰ ਲਗਵਾਏ। ਆਪ ਜੀ ਦਾ ਹੁਕਮ ਸੀ ਕਿ ਕੇਵਲ ਦੋ ਵਕਤ ਹੀ ਪਰਸ਼ਾਦਾ ਨਹੀਂ ਦੇਣਾ, ਜਦ ਵੀ ਕੋਈ ਲੋੜਵੰਦ ਆ ਜਾਵੇ ਉਸ ਨੂੰ ਪਿਆਰ ਨਾਲ ਪਰਸ਼ਾਦਾ ਛਕਾਉਣਾ ਹੈ। ਲੰਗਰ ਵਰਤਾਉਣ ਤੋਂ ਪਹਿਲਾਂ ਨਗਾਰਾ ਵਜਾਉਣ ਦੀ ਰੀਤ ਵੀ ਚਲਾਈ ਤਾਂ ਕਿ ਦੂਰ ਬੈਠੇ ਵੀ ਆਵਾਜ਼ ਸੁਣ ਕੇ ਲੰਗਰ ਦਾ ਪਰਸ਼ਾਦਾ ਛਕ ਲੈਣ।

ਗੁਰੂ-ਘਰ ਵਿਚ ਸ਼ੁਰੂ ਤੋਂ ਹੀ ਐਸਾ ਰਿਹਾ ਸੀ ਕਿ ਗੁਰੂ ਸਾਹਿਬਾਨ ਜਿੱਥੇ ਨਾਮ-

ਦਾਰੂ ਰਾਹੀਂ ਆਤਮਿਕ ਠੰਢ ਵਰਤਾਉਂਦੇ ਸਨ ਉਥੇ ਸਰੀਰਕ ਰੋਗਾਂ ਨੂੰ ਦੂਰ ਕਰਨ ਦਾ ਵੀ ਉਪਰਾਲਾ ਕਰਦੇ ਸਨ।

ਸ੍ਰੀ ਗੁਰੂ ਅਮਰਦਾਸ ਜੀ ਨੇ ਬੜੀ ਉੱਚ ਪੱਧਰ 'ਤੇ ਦਵਾਖਾਨਾ ਸ਼ੁਰੂ ਕੀਤਾ ਸੀ ਜਿਸ ਵਿਚ ਕੋਹੜ ਤੇ ਪਾਗਲਪਨ ਦਾ ਵੀ ਇਲਾਜ ਹੁੰਦਾ ਸੀ। ਹਰ ਧਰਮਸ਼ਾਲਾ ਨਾਲ ਦਵਾਖਾਨਾ ਰੱਖਣ ਦਾ ਆਮ ਰਿਵਾਜ ਸੀ। ਸ੍ਰੀ ਗੁਰੂ ਹਰਿ ਰਾਇ ਜੀ ਨੇ ਵੀ ਕੀਰਤਪੁਰ ਵਿਚ ਇਕ ਬਹੁਤ ਵੱਡਾ ਦਵਾਖਾਨਾ ਤੇ ਸ਼ਫ਼ਾਖਾਨਾ ਬਣਾਇਆ, ਜਿਸ ਵਿਚ ਐਸੀਆਂ ਅਮੋਲਕ ਦਵਾਈਆਂ ਮੌਜੂਦ ਸਨ ਜੋ ਦੇਸ਼ ਦੇ ਹੋਰ ਕਿਸੇ ਹਕੀਮ ਅਤੇ ਸ਼ਾਹੀ ਵੈਦਾਂ ਪਾਸ ਵੀ ਨਹੀਂ ਸਨ। ਇਤਿਹਾਸਕ ਗ੍ਰੰਥਾਂ ਤੋਂ ਇਹ ਗਵਾਹੀ ਮਿਲਦੀ ਹੈ ਕਿ ਸ਼ਹਿਜ਼ਾਦਾ ਦਾਰਾ ਸ਼ਿਕੋਹ ਨੂੰ ਉਸ ਦੇ ਭਰਾ ਔਰੰਗਜ਼ੇਬ ਨੇ ਧੋਖੇ ਨਾਲ ਸ਼ੇਰ ਦੀ ਮੁੱਛ ਦਾ ਵਾਲ ਖੁਆ ਦਿੱਤਾ ਤਾਂ ਸ਼ਾਹੀ ਹਕੀਮਾਂ ਨੂੰ ਦਾਰਾ ਸ਼ਿਕੋਹ ਦੇ ਇਲਾਜ ਲਈ ਯੋਗ ਦਵਾਈ ਕਿਧਰੋਂ ਨਹੀਂ ਸੀ ਮਿਲ ਰਹੀ। 'ਮਹਿਮਾ ਪ੍ਰਕਾਸ਼' ਅਨੁਸਾਰ—

*ਹਰੜ ਤੋਲ ਚੌਦਹ ਸਰਸਾਹੀ। ਇਹ ਗੁਨ ਸੋਭਾ ਤਾ ਮੋ ਆਹੀ।*
*ਲੇਤੇ ਹਾਥ ਉਦਰ ਦੁਖ ਰੋਗ। ਸਭ ਝਰਪਰੇ ਮਿਟੇ ਸਭ ਸੋਗ।*
*ਸੀਤੰਗ ਰੋਗ ਬਾਈ ਸਨਮਾਤ। ਵੈ ਲੌਂਗ ਹਾਥ ਤੇ ਲੇ ਮਿਟ ਜਾਤ।*
*ਏਕ ਲੌਂਗ ਮਾਸਾ ਭਰ ਤੋਲ। ਕਹੂੰ ਨਾ ਮਿਲਾ ਫਿਰੇ ਜਗ ਟੋਲ।*

ਸ਼ਾਹ ਜਹਾਨ ਦੇ ਦਰਬਾਰ ਵਿਚ ਜਦ ਗੱਲ ਚੱਲੀ ਤਾਂ ਕਿਸੇ ਦਰਬਾਰੀ ਨੇ ਦੱਸ ਪਾਈ ਕਿ—

*ਗੁਰੂ ਹਰਿ ਰਾਇ ਜੀ ਕੇ ਘਰ ਆਹਿ।*

ਬਾਦਸ਼ਾਹ ਨੇ ਆਪਣੇ ਪੁੱਤਰ ਦੀ ਰੋਗੀ ਹਾਲਤ ਦੇਖ ਜਦ ਨਿਮਰਤਾ ਸਹਿਤ ਨੁਸਖਾ ਮੰਗ ਭੇਜਿਆ ਤਾਂ ਨਿਰਵੈਰ ਤੇ ਸਮਦਰਸ਼ੀ ਗੁਰੂ ਜੀ ਨੇ ਸ਼ਹਿਜ਼ਾਦੇ ਦੀ ਜਾਨ ਬਚਾਉਣ ਖ਼ਾਤਰ ਆਪਣੇ ਦਵਾਖਾਨੇ ਤੋਂ ਬਗੈਰ ਦੇਰ ਕੀਤਿਆਂ ਇਹ ਨੁਸਖਾ ਭੇਜਣ ਦੀ ਇਜਾਜ਼ਤ ਦਿੱਤੀ। ਦਾਰਾ ਸ਼ਿਕੋਹ ਦੀ ਜਾਨ ਬਚਾਈ, ਉਹ ਨੌਂ-ਬਰ-ਨੌਂ ਹੋ ਗਿਆ।

ਗੁਰੂ ਜੀ ਨੇ ਦੁਆਬੇ ਅਤੇ ਮਾਲਵੇ ਦੇ ਇਲਾਕਿਆਂ ਵਿਚ ਯਾਤਰਾ ਕਰ ਕੇ ਧਰਮ ਪ੍ਰਚਾਰ ਦੀ ਮੁਹਿੰਮ ਚਲਾਈ। ਇਸ ਯਾਤਰਾ ਸਮੇਂ ਆਪ ਜੀ ਦੇ ਨਾਲ ਚੋਣਵੇਂ ਸਵਾਰ, ਮੁਖੀ ਸਿੱਖ ਅਤੇ ਭਾਈ ਅਬਦੁੱਲਾ ਤੇ ਨੱਥਾ ਵਾਰਾਂ ਗਾਉਣ ਵਾਲੇ ਰਹੇ। ਰੋਪੜ, ਹਰੀਆਂ ਵੇਲਾਂ, ਹੁਸ਼ਿਆਰਪੁਰ, ਚੌਂਤਰਾ ਸਾਹਿਬ, ਕਰਤਾਰਪੁਰ ਸਾਹਿਬ, ਨੂਰਮਹਿਲ, ਪੁਆਂਦੜਾ ਆਦਿ ਅਸਥਾਨਾਂ 'ਤੇ ਟਿਕਾਣੇ ਕਰ, ਸੰਗਤਾਂ ਨੂੰ ਨਾਮ-ਬਾਣੀ ਨਾਲ ਜੋੜ, ਦਸਾਂ ਨਹੁੰਆਂ ਦੀ ਕਿਰਤ ਕਰਨ ਅਤੇ ਵੰਡ ਕੇ ਛਕਣ ਦਾ ਉਪਦੇਸ਼ ਕਰ ਕੇ ਅੱਗੋਂ ਮਾਲਵੇ ਦੇ ਇਲਾਕੇ ਵੱਲ ਚਲ ਪਏ। ਡਰੋਲੀ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਵੱਲੋਂ ਇਕ ਖੂਹ ਦੀ ਉਸਾਰੀ ਸ਼ੁਰੂ ਕਰਵਾਈ ਗਈ ਸੀ, ਗੁਰੂ ਜੀ ਨੇ ਉਸ ਨੂੰ ਸੰਪੂਰਨ ਕੀਤਾ। ਮਾਲਵੇ ਦੀਆਂ ਸੰਗਤਾਂ ਦਾ ਪਿਆਰ ਤੇ ਸ਼ਰਧਾ ਦੇਖ ਕੇ ਆਪ ਜੀ ਨੇ 'ਸੁਭਾਗਾ

ਮਾਲਵਾ' ਦਾ ਬਚਨ ਕੀਤਾ। ਜ਼ੀਰਾ, ਕਾਂਗੜਾ, ਮੈਹਰਾਜ, ਤਖ਼ਤੂਪੁਰਾ, ਪਹੋਆ ਸਾਹਿਬ, ਥਾਨੇਸਰ, ਮਾਰਕੰਡਾ, ਅੰਬਾਲਾ ਤੋਂ ਵਾਪਸ ਪਹਾੜੀ ਰਸਤੇ ਪਰਤ ਤਕਰੀਬਨ ਸਵਾ ਸਾਲ ਬਾਅਦ ਇਹ ਦੌਰਾ ਸੰਪੂਰਨ ਕਰ ਕੀਰਤਪੁਰ ਸਾਹਿਬ ਪਹੁੰਚੇ।

ਕੁਝ ਸਮਾਂ ਕੀਰਤਪੁਰ ਸਾਹਿਬ ਠਹਿਰਨ ਤੋਂ ਬਾਅਦ ਗੁਰੂ ਜੀ ਨੇ ਮਾਝੇ ਦਾ ਪ੍ਰਚਾਰ-ਦੌਰਾ ਅਰੰਭਿਆ। ਇਸ ਸਮੇਂ ਆਪ ਜੀ ਨੇ ਫਗਵਾੜਾ, ਕਰਤਾਰਪੁਰ, ਬਾਬਾ ਬਕਾਲਾ, ਗੋਇੰਦਵਾਲ ਦਾ ਪ੍ਰਚਾਰ ਦੌਰਾ ਕੀਤਾ ਜਿਸ ਦੌਰਾਨ ਸ਼ਹਿਜ਼ਾਦਾ ਦਾਰਾ ਸ਼ਿਕੋਹ ਨੇ ਗੁਰੂ ਜੀ ਦੇ ਦਰਸ਼ਨ ਕੀਤੇ। ਔਰੰਗਜ਼ੇਬ ਨੇ ਸ਼ਾਹ ਜਹਾਨ ਨੂੰ ਕੈਦ ਕਰ ਲਿਆ ਸੀ ਅਤੇ ਉਹ ਦਾਰਾ ਦੀ ਗ੍ਰਿਫਤਾਰੀ ਲਈ ਪਿੱਛਾ ਕਰ ਰਿਹਾ ਸੀ।

ਗੁਰੂ ਜੀ ਨੇ ਦਾਰਾ ਨੂੰ ਧੀਰਜ ਦਿੱਤੀ। ਦਾਰਾ ਨੇ ਗੁਰੂ ਜੀ ਨੂੰ ਔਰੰਗਜ਼ੇਬ ਦੀਆਂ ਫੌਜਾਂ ਨੂੰ ਬਿਆਸਾ ਦੇ ਕੰਢੇ ਕੁਝ ਸਮਾਂ ਅਟਕਾਉਣ ਲਈ ਬੇਨਤੀ ਕੀਤੀ ਤਾਂਕਿ ਉਹ ਲਾਹੌਰ ਪੁੱਜ ਸਕੇ। ਗੁਰੂ ਜੀ ਨੇ ਆਪਣੀਆਂ ਫੌਜਾਂ ਨੂੰ ਘਾਟ 'ਤੇ ਦੋ ਪਹਿਰ ਪਹਿਰਾ ਰੱਖਣ ਦਾ ਹੁਕਮ ਕੀਤਾ ਅਤੇ ਇਸ ਤਰ੍ਹਾਂ ਔਰੰਗਜ਼ੇਬ ਦੀਆਂ ਫੌਜਾਂ ਨੂੰ ਰੋਕ ਪਾਈ ਰੱਖੀ, ਇਤਨੇ ਨੂੰ ਦਾਰਾ ਲਾਹੌਰ ਪਹੁੰਚ ਗਿਆ ਅਤੇ ਉਸ ਨੇ ਕੁਝ ਫੌਜ ਵੀ ਇਕੱਤਰ ਕਰ ਲਈ। ਪਰ ਅਖੀਰ ਵਿਚ ਦਾਰਾ ਔਰੰਗਜ਼ੇਬ ਦੇ ਕਾਬੂ ਆ ਗਿਆ, ਜਿਸ ਨੇ ਉਸ ਨੂੰ ਕਤਲ ਕਰ ਦਿੱਤਾ।

ਔਰੰਗਜ਼ੇਬ, ਦਾਰਾ ਸ਼ਿਕੋਹ ਦੀ ਇਸ ਮਦਦ ਉੱਪਰ ਤਿਲਮਿਲਾ ਉੱਠਿਆ। ਸਭ ਤੋਂ ਦੁਖੀ ਉਹ ਇਸ ਗੱਲ 'ਤੇ ਸੀ ਕਿ ਗੁਰੂ ਜੀ ਨੇ ਉਸ ਦਾ ਰੱਤੀ ਭਰ ਵੀ ਡਰ ਨਹੀਂ ਰੱਖਿਆ। ਪਰ ਗੁਰੂ ਜੀ ਤਾਂ ਨਿਰਭਉ ਤੇ ਨਿਰਵੈਰ ਸਨ। ਉਨ੍ਹਾਂ ਨੂੰ ਨਾ ਤਾਂ ਔਰੰਗਜ਼ੇਬ ਦਾ ਭੈ ਸੀ ਅਤੇ ਨਾ ਹੀ ਦਾਰਾ ਸ਼ਿਕੋਹ ਨਾਲ ਉਨ੍ਹਾਂ ਦਾ ਕੋਈ ਵੈਰ ਸੀ।

ਔਰੰਗਜ਼ੇਬ ਨੇ ਗੁਰੂ ਜੀ ਨੂੰ ਦਿੱਲੀ ਆਉਣ ਲਈ ਸੱਦਾ ਭੇਜਿਆ। ਗੁਰੂ ਜੀ ਨੇ ਐਸੇ ਜ਼ਾਲਮ ਦੇ ਮੱਥੇ ਲੱਗਣੋਂ ਇਨਕਾਰ ਕਰ ਦਿੱਤਾ। ਸੰਗਤਾਂ ਦੇ ਸੁਝਾਅ 'ਤੇ ਕਿ ਔਰੰਗਜ਼ੇਬ ਨੂੰ ਆਪਣੇ ਮੱਤ ਦੇ ਸਿਧਾਂਤਾਂ ਦੀ ਜਾਣਕਾਰੀ ਦੇਣੀ ਚਾਹੀਦੀ ਹੈ ਗੁਰੂ ਜੀ ਨੇ ਆਪਣੇ ਵੱਡੇ ਪੁੱਤਰ ਬਾਬਾ ਰਾਮ ਰਾਇ ਨੂੰ ਜਾਣ ਦੀ ਆਗਿਆ ਕੀਤੀ ਅਤੇ ਨਾਲ ਹੀ ਇਹ ਪੱਕੀ ਕਰ ਦਿੱਤੀ ਕਿ—

ਸੱਚ ਉੱਪਰ ਦ੍ਰਿੜ੍ਹ ਰਹਿਣਾ ਹੈ, ਭੈ ਨਹੀਂ ਰੱਖਣਾ ਅਰ ਕਰਾਮਾਤਾਂ ਨਹੀਂ ਦਿਖਾਵਣੀਆਂ।

ਬਾਬਾ ਰਾਮ ਰਾਇ ਲਈ ਇਹ ਇਕ ਇਮਤਿਹਾਨ ਦੀ ਘੜੀ ਸੀ, ਜਿਸ ਵਿੱਚੋਂ ਸਫ਼ਲਤਾ ਪ੍ਰਾਪਤ ਕਰਨ ਵਿਚ ਉਹ ਅਸਫ਼ਲ ਰਹੇ। ਉਹ ਮਾਣ ਅਤੇ ਅਹੰਕਾਰ ਵਿਚ ਆ ਗਏ, ਉਨ੍ਹਾਂ ਨੇ ਗੁਰੂ ਜੀ ਦੇ ਬਚਨਾਂ ਨੂੰ ਵਿਸਾਰ ਦਿੱਤਾ। ਔਰੰਗਜ਼ੇਬ ਨੂੰ ਕਰਾਮਾਤਾਂ ਵੀ ਦਿਖਾਈਆਂ ਅਤੇ ਸਭ ਤੋਂ ਭਾਰੀ ਅਵੱਗਿਆ ਗੁਰਬਾਣੀ ਦੀ ਤੁਕ ਬਦਲ ਕੇ ਕੀਤੀ। ਔਰੰਗਜ਼ੇਬ ਨੂੰ ਤਾਂ ਰਾਮ ਰਾਇ ਨੇ ਖੁਸ਼ ਕਰ ਲਿਆ, ਪਰ ਗੁਰੂ ਜੀ ਨੇ ਉਸ

ਨੂੰ ਮੱਥੇ ਲਾਉਣ ਤੋਂ ਇਨਕਾਰ ਕਰ ਦਿੱਤਾ।

ਗੁਰੂ ਜੀ ਨੇ ਜਾਣ ਲਿਆ ਕਿ ਰਾਮ ਰਾਇ ਦਾ ਮਨ ਕਮਜ਼ੋਰ ਨਿਕਲਿਆ ਹੈ, ਜ਼ਿਆਦਾ ਚਤਰ ਹੈ ਅਤੇ ਇਹ ਗੁਰਮਤਿ ਦ੍ਰਿੜ੍ਹ ਨਹੀਂ ਕਰ ਸਕਿਆ, ਇਹ ਗੁਰੂ ਰੀਤੀ ਨੂੰ ਜਾਰੀ ਰੱਖ ਸਕਣ ਦੇ ਯੋਗ ਨਹੀਂ। ਇਸ ਲਈ ਗੁਰੂ ਜੀ ਨੇ ਆਪਣੇ ਅਖੀਰੀ ਸਮੇਂ ਤੋਂ ਪਹਿਲਾਂ ਆਪਣੇ ਛੋਟੇ ਸਪੁੱਤਰ ਸ੍ਰੀ ਹਰਿਕ੍ਰਿਸ਼ਨ ਜੀ ਨੂੰ ਗੁਰਗੱਦੀ ਦੀ ਮਹਾਨ ਸੇਵਾ ਦੀ ਸੌਂਪਣਾ ਕੀਤੀ ਅਤੇ ੬ ਕੱਤਕ ਨਾਨਕਸ਼ਾਹੀ ੧੯੩ (੬ ਅਕਤੂਬਰ ੧੬੬੧ ਈਸਵੀ) ਨੂੰ ਜੋਤੀ ਜੋਤਿ ਸਮਾ ਗਏ। ■

---

## ਗੁਰੂ ਰਾਮਦਾਸ ਪਾਤਸ਼ਾਹ ਦੀ ਬਾਣੀ... *(ਸਫ਼ਾ ੯੩ ਦਾ ਬਾਕੀ ਹਿੱਸਾ)*

ਸੇਵਕ ਦੀ ਇਹ ਸੇਵਾ ਵਾਲੀ ਘਾਲ ਬੜੀ ਔਖੀ ਹੈ, ਅਤਿ ਕਠਨ ਹੈ। ਇਸ ਰਸਤੇ ’ਤੇ ਤੁਰਨ ਲਈ ਸਿਰ ਨੂੰ ਤਲੀ ’ਤੇ ਧਰਨਾ ਪੈਂਦਾ ਹੈ। ਪੈਰ ਅੱਗੇ ਧਰ ਕੇ ਫਿਰ ਪਿੱਛੇ ਪਰਤਣ ਵਾਲੀ ਗੱਲ ਨਹੀਂ ਹੁੰਦੀ। ਇਹ ਪਿਆਰ ਦਾ ਰਿਸ਼ਤਾ ਤਦ ਹੀ ਸਿਰੇ ਚੜ੍ਹ ਸਕਦਾ ਹੈ ਜੇਕਰ ਪ੍ਰਭੂ ਦੀ ਨਦਰ ਸਵੱਲੀ ਹੋਵੇ। ਇਹ ਅਲੂਣੀ ਸਿਲ ਹੈ ਜੋ ਚੱਟਣੀ ਔਖੀ ਹੈ। ਗੁਰੂ-ਕਥਨ ਇਸ ਸਿਧਾਂਤ ਦੀ ਪੁਸ਼ਟੀ ਭਲੀ-ਭਾਂਤ ਕਰਦਾ ਹੈ। ਇਹ ਵਿਆਖਿਆ ਸਿਰਫ਼ ਸਿਧਾਂਤਕ ਨਹੀਂ ਸਗੋਂ ਗੁਰੂ ਸਾਹਿਬਾਨ ਦੇ ਜੀਵਨ ਦੇ ਅਮਲੀ ਤਜ਼ਰਬਿਆਂ ਦਾ ਅਸਲ ਪ੍ਰਗਟਾਵਾ ਹੈ:

*ਗੁਰ ਪੀਰਾਂ ਕੀ ਚਾਕਰੀ ਮਹਾਂ ਕਰੜੀ ਸੁਖ ਸਾਰੁ॥*
*ਨਦਰਿ ਕਰੇ ਜਿਸੁ ਆਪਣੀ ਤਿਸੁ ਲਾਏ ਹੇਤ ਪਿਆਰੁ॥*
*ਸਤਿਗੁਰ ਕੀ ਸੇਵੈ ਲਗਿਆ ਭਉਜਲੁ ਤਰੈ ਸੰਸਾਰੁ॥*
*ਮਨ ਚਿੰਦਿਆ ਫਲੁ ਪਾਇਸੀ ਅੰਤਰਿ ਬਿਬੇਕ ਬੀਚਾਰੁ॥*
*ਨਾਨਕ ਸਤਿਗੁਰਿ ਮਿਲਿਐ ਪ੍ਰਭੁ ਪਾਈਐ ਸਭੁ ਦੂਖ ਨਿਵਾਰਣਹਾਰੁ॥*

*(ਪੰਨਾ ੧੪੨੨)*

ਅਜਿਹੇ ਆਦਰਸ਼ਕ ਸੇਵਕ ਦਾ ਖਾਣਾ, ਪੀਣਾ, ਪਹਿਨਣਾ ਸਭ ਪਵਿੱਤਰ ਹੈ ਅਤੇ ਉਸ ਦੇ ਘਰ, ਮੰਦਰ, ਮਾਇਆ ਸਭ ਪਵਿੱਤਰ ਅਤੇ ਪ੍ਰਾਹੁਣਾਚਾਰੀ ਨਾਲ ਦੂਸਰੇ ਘਰ ਭੀ ਪਵਿੱਤਰ ਕਰ ਦਿੰਦੇ ਹਨ। ਸ੍ਰੀ ਗੁਰੂ ਰਾਮਦਾਸ ਪਾਤਸ਼ਾਹ ‘ਸੋਰਠਿ ਰਾਗ’ ਅੰਦਰ ਇਹ ਖਿਆਲ ਅੰਕਿਤ ਕਰਦੇ ਹਨ:

*ਤਿਨ ਕਾ ਖਾਧਾ ਪੈਧਾ ਮਾਇਆ ਸਭੁ ਪਵਿਤੁ ਹੈ ਜੋ ਨਾਮਿ ਹਰਿ ਰਾਤੇ॥*
*ਤਿਨ ਕੇ ਘਰ ਮੰਦਰ ਮਹਲ ਸਰਾਈ ਸਭਿ ਪਵਿਤੁ ਹਹਿ*
*ਜਿਨੀ ਗੁਰਮੁਖਿ ਸੇਵਕ ਸਿਖ ਅਭਿਆਗਤ ਜਾਇ ਵਰਸਾਤੇ॥*

*(ਪੰਨਾ ੬੪੮)*

■

# ਗੁਰੂ ਹਰਿਕ੍ਰਿਸ਼ਨ ਸਾਹਿਬ ਦਾ ਜੀਵਨ ਤੇ ਉਪਦੇਸ਼

*-ਪ੍ਰੋ. ਜੋਗਿੰਦਰ ਸਿੰਘ*

ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ 'ਜੀਵਨ' ਬੜਾ ਵਚਿੱਤਰ, ਵਿਸ਼ੇਸ਼ਤਾ ਵਾਲਾ ਤੇ ਪ੍ਰਭਾਵਸ਼ਾਲੀ ਜੀਵਨ ਹੈ। ਜੇਕਰ ਗੁਰੂ ਗੋਬਿੰਦ ਸਿੰਘ ਜੀ ਦੇ ਅਨੁਭਵ ਤੇ ਬਾਣੀ ਵਿਚ ਗੁਰੂ ਹਰਿਕ੍ਰਿਸ਼ਨ ਸਾਹਿਬ ਬੜੇ ਸਮਰੱਥ, ਉੱਜਲ-ਦੀਦਾਰ ਤੇ ਸਭ ਦੁੱਖਾਂ ਦੀ ਨਵਿਰਤੀ ਕਰਨ ਵਾਲੇ ਹਨ ਤਾਂ ਸਮਕਾਲੀ ਭਾਈ ਗੁਰਦਾਸ ਜੀ ਦੀ ਦ੍ਰਿਸ਼ਟੀ ਵਿਚ ਗੁਰੂ ਹਰਿਕ੍ਰਿਸ਼ਨ ਸਾਹਿਬ ਭਰਮ ਅਤੇ ਭੈ ਤੋਂ ਮੁਕਤ ਵੀ ਹਨ। ਬਲਬੀਰ ਇੰਨੇ ਹਨ ਕਿ ਜੇ ਸਮਕਾਲੀ ਬਾਦਸ਼ਾਹ ਔਰੰਗਜ਼ੇਬ ਨਾਲ ਵਾਦ ਰਚਾਉਣ ਦਾ ਸਮਾਂ ਬਣਿਆ ਹੈ ਤਾਂ ਪੂਰੇ ਸੂਰਮਿਆਂ ਤੇ ਬਹਾਦਰਾਂ ਵਾਂਗ ਨਾ ਜ਼ਾਲਮ ਔਰੰਗਜ਼ੇਬ ਨੂੰ ਦਰਸ਼ਨ ਦਿੱਤੇ ਹਨ ਤੇ ਨਾ ਹੀ ਉਸ ਦੀ ਹਕੂਮਤ ਦਾ ਕੋਈ ਡਰ ਸਵੀਕਾਰ ਕੀਤਾ ਹੈ। ਸਹੀ ਅਰਥਾਂ ਵਿਚ ਇਹੀ ਗੁਰੂ ਹਰਿਕ੍ਰਿਸ਼ਨ ਸਾਹਿਬ ਦੀ ਜੀਵਨ-ਵਚਿੱਤਰਤਾ ਹੈ ਕਿ ਬਾਲ ਉਮਰ ਵਿਚ ਦੁਖੀ ਤੇ ਰੋਗੀ ਮਨੁੱਖ ਦਾ ਭਰਪੂਰ ਹਮਦਰਦ ਹੋਣਾ ਅਤੇ ਸਮਕਾਲੀ ਤੇ ਜ਼ਾਲਮ ਹਕੂਮਤ ਦੇ ਭੈ ਤੋਂ ਆਜ਼ਾਦ ਹੋ ਕੇ ਗੁਰੂ-ਪਰੰਪਰਾ ਵਾਂਗ ਬਲਬੀਰ ਹੋ ਕੇ ਆਪਣੀ ਜੀਵਨ-ਕ੍ਰਿਆ ਨੂੰ ਉਜਾਗਰ ਕਰਨਾ ਹੀ ਨਹੀਂ, ਸਗੋਂ ਆਪਣੇ ਚਿੰਤਨ ਤੇ ਉਪਦੇਸ਼ਾਂ ਦਾ ਇਕ ਸਫ਼ਲ ਆਗੂ ਵਾਂਗ ਖੁੱਲ੍ਹ ਕੇ ਪ੍ਰਚਾਰ ਕਰਨਾ ਵੀ ਸੀ। ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਜੀਵਨ ਦੀ ਇਕ ਵਚਿੱਤਰਤਾ ਇਹ ਵੀ ਹੈ ਕਿ ਉਨ੍ਹਾਂ ਨੇ ਪੰਜ ਸਾਲ ਦੀ ਉਮਰ ਵਿਚ ਗੁਰੂ-ਜੋਤਿ ਦੀ ਦਾਤਿ-ਵਡਿਆਈ ਪ੍ਰਾਪਤ ਕਰ ਕੇ, ਗੁਰੂ-ਸਿੰਘਾਸਣ ਉੱਤੇ ਬੈਠ ਕੇ, ਸਿੱਖ ਧਰਮ, ਸਿੱਖ ਸੰਗਤ, ਸਿੱਖ-ਸੰਸਥਾਵਾਂ ਤੇ ਸਿੱਖ-ਲਹਿਰ ਨੂੰ ਸਮਰੱਥ ਗੁਰੂ ਵਜੋਂ ਅਗਵਾਈ ਪ੍ਰਦਾਨ ਕੀਤੀ।

ਮੁ.ਗ਼ਲ ਤੇ ਭਾਰਤੀ ਇਤਿਹਾਸ ਵਿਚ ਇਹ ਵਚਿੱਤਰਤਾ ਤਾਂ ਪ੍ਰਗਟਾਈ ਗਈ ਹੈ ਕਿ ਨਾਨਕ ਨਾਮ ਦਾ ਅਧਿਕਾਰੀ, ਸਦਾ ਚੜ੍ਹਦੀ ਕਲਾ ਵਿਚ ਜਿਊਣ ਵਾਲਾ ਤੇ ਸਰਬੱਤ ਦੇ ਭਲੇ ਦਾ ਇੱਛਕ ਇਹ ਬਾਲ ਗੁਰੂ, ਹਰਿਕ੍ਰਿਸ਼ਨ ਸਾਹਿਬ ਗੁਰੂ ਕਿਵੇਂ ਹੋ ਸਕਦਾ ਹੈ? ਪੰਜ ਸਾਲ ਦੇ ਬਾਲ ਦਾ ਤਾਂ ਨਾ ਅਨੁਭਵ-ਪ੍ਰਕਾਸ਼ ਜਾਗਦਾ ਹੈ, ਨਾ ਸੁਰਤਿ, ਮਤਿ, ਮਨਿ ਬੁਧਿ ਤੇ ਸੁਧਿ ਘੜੀ ਜਾ ਸਕਦੀ ਹੈ, ਨਾ ਸਮਕਾਲੀ ਸਥਿਤੀ ਦੀ ਸਮਾਜਕ ਤੇ ਰਾਜਨੀਤਕ ਨੁਹਾਰ ਦੀ ਠੀਕ ਪਹਿਚਾਣ ਹੋ ਸਕਦੀ ਹੈ ਅਤੇ ਨਾ ਹੀ ਮਾਨਵਤਾ ਪ੍ਰਤੀ ਬਿਬੇਕਸ਼ੀਲ ਪਹੁੰਚ ਅਪਣਾਈ ਜਾ ਸਕਦੀ ਹੈ। ਪਰੰਤੂ ਗੁਰ-ਇਤਿਹਾਸ ਤੇ ਗੁਰੂ ਹਰਿਕ੍ਰਿਸ਼ਨ ਸਾਹਿਬ ਦਾ ਤਿੰਨ ਸਾਲ ਦਾ ਗੁਰੂ-ਗੱਦੀ ਕਾਲ ਸਾਖੀ ਹੈ ਕਿ ਪੰਜ ਅਤੇ ਅੱਠ ਸਾਲ ਦੀ ਉਮਰ ਵਿਚ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਸਮਰੱਥ

ਤੇ ਬਲਬੀਰ-ਗੁਰੂ ਪਰੰਪਰਾ ਅਨੁਸਾਰ ਗੁਰੂ-ਦਰ-ਘਰ ਦੀ ਸੇਵਾ-ਸੰਭਾਲ ਵੀ ਕੀਤੀ, ਸਿੱਖ-ਸੰਗਤ ਨੂੰ ਨਾਨਕ-ਨਾਮ ਤੇ ਧਰਮ-ਆਦਰਸ਼ਾਂ ਨਾਲ ਪੂਰੀ ਤਰ੍ਹਾਂ ਜੋੜੀ ਵੀ ਰੱਖਿਆ, ਸਮਾਜਕ ਤੇ ਰਾਜਨੀਤਕ ਜਾਗ੍ਰਿਤੀ ਲਈ ਸਰੀਰਕ ਬੰਧਨਾਂ ਤੋਂ ਆਜ਼ਾਦ ਹੋ ਕੇ, ਪੜਦਾਦਾ ਗੁਰੂ ਹਰਿਗੋਬਿੰਦ ਸਾਹਿਬ ਜੀ ਵਾਂਗ ਭੈ-ਮੁਕਤ ਵਾਤਾਵਰਨ ਵੀ ਸਿਰਜਦੇ ਰਹੇ ਤੇ ਜੇ ਸਮਕਾਲੀ ਬਾਦਸ਼ਾਹ ਔਰੰਗਜ਼ੇਬ ਨੇ ਆਤਮਕ-ਗਤੀ ਜਾਂ ਰਾਜਨੀਤਕ-ਸਾਂਝ ਲਈ ਦਰਸ਼ਨ-ਦੀਦਾਰ ਦੀ ਇੱਛਾ ਵੀ ਪ੍ਰਗਟਾਈ ਤਾਂ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਅਤਿਆਚਾਰੀ ਤੇ ਜ਼ਾਲਮ ਕਹਿ ਕੇ, ਔਰੰਗਜ਼ੇਬ ਨੂੰ ਦਰਸ਼ਨ ਦੇਣ ਜਾਂ ਮਿਲਣ ਤੋਂ ਵੀ ਇਨਕਾਰ ਕਰ ਦਿੱਤਾ। ਨਿਸਚੇ ਹੀ ਗੁਰੂ ਹਰਿਕ੍ਰਿਸ਼ਨ ਸਾਹਿਬ ਦਾ ਜੀਵਨ ਬੜਾ ਵਚਿੱਤਰ ਤੇ ਗੁਰੂ-ਪਰੰਪਰਾ ਵਿਚ ਵਿਲੱਖਣ ਵਿਸ਼ੇਸ਼ਤਾ ਰੱਖਣ ਵਾਲਾ ਹੈ।

ਗੁਰੂ ਹਰਿਕ੍ਰਿਸ਼ਨ ਸਾਹਿਬ ਦੀ ਵਿਲੱਖਣ ਵਿਸ਼ੇਸ਼ਤਾ ਦਾ ਇਕ ਆਧਾਰ ਇਹ ਵੀ ਹੈ ਕਿ ਗੁਰੂ-ਜੀਵਨ ਤੇ ਗੁਰੂ-ਗੱਦੀ ਕਾਲ ਵਿਚ ਗੁਰੂ ਹਰਿਕ੍ਰਿਸ਼ਨ ਸਾਹਿਬ ਸਭ ਤੋਂ ਘੱਟ ਉਮਰ ਦੇ ਹਨ। ਉਮਰ ਹੀ ਘੱਟ ਨਹੀਂ, ਗੁਰੂ-ਸਿੰਘਾਸਣ ਉੱਤੇ ਬੈਠ ਕੇ ਸਿੱਖ ਸੰਗਤਾਂ ਨੂੰ ਆਤਮਕ, ਸਮਾਜਕ ਅਤੇ ਰਾਜਨੀਤਕ ਅਗਵਾਈ ਪ੍ਰਦਾਨ ਕਰਨ ਦਾ ਸਮਾਂ ਵੀ ਸਭ ਗੁਰੂ-ਪ੍ਰਤਿਭਾਵਾਂ ਨਾਲੋਂ ਘੱਟ ਹੈ। ਬਾਲ-ਉਮਰ ਤੇ ਤਿੰਨ ਸਾਲ ਦੇ ਸਿੰਘਾਸਣ-ਕਾਲ ਵਿਚ ਜਿਵੇਂ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਅਧਿਆਤਮਿਕ ਦ੍ਰਿਸ਼ਟੀ ਤੋਂ ਆਪਣੇ ਆਪ ਨੂੰ ਸਮਰੱਥ ਤੇ ਗੁਰਗੱਦੀ ਦੇ ਯੋਗ ਸਾਬਤ ਕੀਤਾ, ਸਮਾਜਕ ਦ੍ਰਿਸ਼ਟੀ ਤੋਂ ਚੇਤੰਨ, ਸੁਧਾਰਕ ਤੇ ਸਿਰਜਨਾਤਮਿਕ ਸਾਬਤ ਕੀਤਾ ਤੇ ਰਾਜਨੀਤਕ ਦ੍ਰਿਸ਼ਟੀ ਤੋਂ ਲੋਭ-ਲਾਲਚ, ਖੁਸ਼ਾਮਦੀ-ਪ੍ਰਸ਼ੰਸਾ ਤੇ ਸ਼ਾਹੀ ਡਰ ਤੋਂ ਬੇਪਰਵਾਹ ਸਾਬਤ ਕੀਤਾ, ਗੁਰੂ ਹਰਿਕ੍ਰਿਸ਼ਨ ਸਾਹਿਬ ਦੀ ਇਹ ਸਾਰੀ ਜੀਵਨ-ਕ੍ਰਿਆ ਸ਼ੁੱਧ ਰੂਪ ਵਿਚ ਗੁਰੂ ਨਾਨਕ ਦੇਵ ਜੀ ਤੇ ਗੁਰੂ ਹਰਿਗੋਬਿੰਦ ਸਾਹਿਬ ਦੀ ਪਰੰਪਰਾ ਵਾਲੀ ਹੀ ਹੈ। ਗੁਰੂ ਹਰਿਕ੍ਰਿਸ਼ਨ ਸਾਹਿਬ ਦਾ ਜੀਵਨ ਤੇ ਗੁਰੂ-ਕਾਲ ਸਿੱਖ ਧਰਮ ਤੇ ਸਿੱਖ ਲਹਿਰ ਵਿਚ ਵੱਖਰਾ-ਵੱਖਰਾ ਬਿਲਕੁਲ ਨਹੀਂ ਜਾਪਦਾ। ਜਿਹੜੀ ਜੀਵਨ-ਜੋਤਿ, ਜੁਗਤਿ ਤੇ ਰਾਸਿ ਪੂਰਬਲੇ ਗੁਰੂ ਸਾਹਿਬਾਨ ਦੀ ਸੀ, ਉਹੀ ਜੀਵਨ-ਜੋਤਿ, ਜੁਗਤਿ ਤੇ ਰਾਸਿ ਗੁਰੂ ਹਰਿਕ੍ਰਿਸ਼ਨ ਸਾਹਿਬ ਦੀ ਸੀ। ਗੁਰੂ ਹਰਿਕ੍ਰਿਸ਼ਨ ਸਾਹਿਬ ਦੀ ਵਿਲੱਖਣ ਵਿਸ਼ੇਸ਼ਤਾ ਇਹ ਹੈ ਕਿ ਉਨ੍ਹਾਂ ਨੇ ਬਾਲ-ਉਮਰ ਤੋਂ ਘੱਟ ਗੁਰੂ-ਕਾਲ ਵਿਚ ਵੀ ਗੁਰੂ-ਸਮਰੱਥਾ, ਗੁਰੂ-ਦ੍ਰਿਸ਼ਟੀ, ਗੁਰੂ-ਮਾਣ ਤੇ ਗੁਰੂ-ਪ੍ਰਭਾਵ ਨੂੰ ਵੀ ਸਥਾਪਤ ਰੱਖਿਆ ਤੇ ਸਮਕਾਲੀ ਵਿਰੋਧਤਾ ਨਾਲ ਭਰੇ ਅਤੇ ਵਿਰੋਧੀ ਹਾਲਾਤ ਤੋਂ ਸਿੱਖ ਧਰਮ ਤੇ ਸਿੱਖ ਲਹਿਰ ਨੂੰ ਪੂਰੀ ਤਰ੍ਹਾਂ ਸੁਰੱਖਿਅਤ ਵੀ ਰੱਖਿਆ। ਜੋਤੀ-ਜੋਤਿ ਸਮਾਉਣ ਵੇਲੇ 'ਬਾਬਾ ਬਕਾਲੇ' ਦਾ ਸੰਕੇਤ ਕਰ ਕੇ ਜਿਸ ਯੋਗਤਾ, ਸਿਆਣਪ ਤੇ ਦੂਰ-ਦ੍ਰਿਸ਼ਟੀ ਨਾਲ ਗੁਰੂ-ਜੋਤਿ ਦਾ ਅਧਿਕਾਰੀ ਤੇ ਗੁਰੂ-ਸੰਸਥਾ ਦੇ ਨੌਵੇਂ ਵਾਰਸ ਗੁਰੂ ਤੇਗ ਬਹਾਦਰ ਜੀ ਨੂੰ ਬਣਾਇਆ, ਇਹ ਰਹੱਸ ਵੀ

ਸਪੱਸ਼ਟ ਕਰਦਾ ਹੈ ਕਿ ਗੁਰੂ ਹਰਿਕ੍ਰਿਸ਼ਨ ਸਾਹਿਬ ਬਿਬੇਕ ਬੁੱਧ ਵਾਲੇ ਤੇ ਜਾਗਦੇ ਯੋਧੇ ਸਨ। ਉਹ ਧੀਰਮੱਲੀਆਂ, ਰਾਮਰਾਈਆਂ, ਸੋਢੀਆਂ ਤੇ ਸ਼ਾਹੀ ਏਜੰਟਾਂ ਦੀ ਵਿਰੋਧਤਾ ਤੇ ਵੰਗਾਰਾਂ ਤੋਂ ਸਦਾ ਬੇਮੁਹਤਾਜ ਰਹੇ। ਸਹੀ ਅਰਥਾਂ ਵਿਚ ਇਹ ਸਾਰੀ ਗੁਰੂ-ਕ੍ਰਿਆ ਵੀ ਗੁਰੂ ਹਰਿਕ੍ਰਿਸ਼ਨ ਸਾਹਿਬ ਨੂੰ ਵਿਲੱਖਣ ਵਿਸ਼ੇਸ਼ਤਾ ਵਾਲੀ ਸਥਾਪਿਤ ਕਰਦੀ ਹੈ।

ਗੁਰੂ ਹਰਿਕ੍ਰਿਸ਼ਨ ਸਾਹਿਬ ਦਾ ਪ੍ਰਕਾਸ਼ ੮ ਸਾਵਣ ਨਾਨਕਸ਼ਾਹੀ ੧੮੮ (੭ ਜੁਲਾਈ ੧੬੫੬ ਈਸਵੀ) ਨੂੰ ਪਿਤਾ ਗੁਰੂ ਹਰਿਰਾਇ ਸਾਹਿਬ ਦੇ ਗ੍ਰਹਿ, ਮਾਤਾ ਕ੍ਰਿਸ਼ਨ ਕੌਰ ਜੀ ਦੀ ਕੁੱਖੋਂ, ਕੀਰਤਪੁਰ ਸਾਹਿਬ ਦੀ ਪਵਿੱਤਰ ਧਰਤੀ ਉੱਤੇ ਹੋਇਆ ਸੀ। ਗੁਰੂ ਹਰਿਰਾਇ ਸਾਹਿਬ ਦੇ ਪਿਤਾ ਬਾਬਾ ਗੁਰਦਿੱਤਾ ਜੀ ਸਨ ਤੇ ਦਾਦਾ ਗੁਰੂ ਹਰਿਗੋਬਿੰਦ ਸਾਹਿਬ ਜੀ। ਬਾਬਾ ਗੁਰਦਿੱਤਾ ਜੀ ਚੂੰਕਿ ਉਦਾਸੀ ਪਰੰਪਰਾ ਨਾਲ ਜੁੜੇ ਹੋਏ ਸਨ, ਇਸ ਲਈ ਗੁਰੂ ਹਰਿਗੋਬਿੰਦ ਸਾਹਿਬ ਨੇ ਆਪਣੇ ਸਪੁੱਤਰ ਬਾਬਾ ਗੁਰਦਿੱਤਾ ਜੀ ਤੇ ਵੱਡੇ ਪੋਤਰੇ ਧੀਰ ਮੱਲ ਨੂੰ ਛੱਡ ਕੇ, ਛੋਟੇ ਪੋਤਰੇ 'ਹਰਿਰਾਇ' ਜੀ ਨੂੰ ਗੁਰੂ-ਸਿੰਘਾਸਣ ਯੋਗ ਮੰਨ ਕੇ ਆਪਣੀ ਜੋਤਿ, ਜੁਗਤਿ ਤੇ ਰਾਸਿ ਦਾ ਅਧਿਕਾਰੀ ਮੰਨ ਕੇ, ਗੁਰੂ-ਸਿੰਘਾਸਣ ਉੱਤੇ ਬਿਠਾ ਦਿੱਤਾ। ਜਿਸ ਵੇਲੇ ਗੁਰੂ ਹਰਿਰਾਇ ਸਾਹਿਬ ਗੁਰੂ-ਸਿੰਘਾਸਣ ਉੱਤੇ ਬਿਰਾਜਮਾਨ ਹੋਏ ਉਸ ਵੇਲੇ ਉਨ੍ਹਾਂ ਦੀ ਉਮਰ ਕੇਵਲ ੧੪ ਸਾਲ ਦੀ ਸੀ। ਗੁਰੂ ਹਰਿਰਾਇ ਸਾਹਿਬ ਬੜੇ ਕੋਮਲਦਿਲ ਤੇ ਪਰਉਪਕਾਰੀ ਬਿਰਤੀ ਵਾਲੇ ਸਨ। ਚੂੰਕਿ ਵਾਤਾਵਰਨ ਉਨ੍ਹਾਂ ਨੂੰ ਸੰਘਰਸ਼ੀ ਤੇ ਵੰਗਾਰਾਂ ਵਾਲਾ ਪ੍ਰਾਪਤ ਹੋਇਆ ਸੀ, ਇਸ ਲਈ ਉਨ੍ਹਾਂ ਨੇ ਆਪਣੇ ਦਰਬਾਰ ਵਿਚ ੨੨੦੦ ਘੋੜ ਸਵਾਰ ਤੇ ਸ਼ਸਤਰ-ਅਸਤਰ ਬਰਾਬਰ ਬਣਾਈ ਰੱਖੇ।

ਜੇ ਔਰੰਗਜ਼ੇਬ ਬਾਦਸ਼ਾਹ ਨੇ ਗੁਰੂ-ਦਰਬਾਰ ਵੱਲ ਹੱਥ ਵਧਾਉਣ ਦਾ ਯਤਨ ਕੀਤਾ ਤਾਂ ਗੁਰੂ-ਪਿਤਾ ਨੇ ਆਪਣੇ ਵੱਡੇ ਸਪੁੱਤਰ ਰਾਮ ਰਾਇ ਨੂੰ ਦਿੱਲੀ ਭੇਜ ਕੇ ਔਰੰਗਜ਼ੇਬ ਨਾਲ ਮੁਲਾਕਾਤ ਕਰਨ ਦਾ ਆਦੇਸ਼ ਦੇ ਦਿੱਤਾ। ਰਾਮ ਰਾਇ ਸਿਆਣਾ, ਚਤੁਰ ਤੇ ਕਰਾਮਾਤਾਂ ਵਿਚ ਵਿਸ਼ਵਾਸ ਰੱਖਣ ਦਾ ਆਦੀ ਸੀ। ਜਦੋਂ ਔਰੰਗਜ਼ੇਬ ਨਾਲ ਪਹਿਲੀ ਮੁਲਾਕਾਤ ਹੋਈ ਤਾਂ ਰਾਮ ਰਾਇ ਨੇ ਆਪਣਾ ਪ੍ਰਭਾਵ ਪਾਉਣ ਲਈ ਕਰਾਮਾਤੀ ਚਮਤਕਾਰ ਵੀ ਔਰੰਗਜ਼ੇਬ ਤੇ ਉਸ ਦੇ ਦਰਬਾਰੀਆਂ ਨੂੰ ਵਿਖਾਏ। ਜਦੋਂ ਔਰੰਗਜ਼ੇਬ ਨੇ ਗੁਰੂ ਨਾਨਕ ਬਾਣੀ ਦੇ ਵਾਕ "ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ" ਪ੍ਰਤੀ ਸ਼ੰਕਾ ਨਵਿਰਤ ਕਰਨ ਲਈ ਰਾਮਰਾਇ ਨੂੰ ਪੁੱਛਿਆ ਕਿ ਇਹ 'ਮਿਟੀ ਮੁਸਲਮਾਨ ਕੀ' ਤੁਸੀਂ ਰੋਜ਼ ਹੀ ਪੜ੍ਹਦੇ ਹੋ, ਇਸ ਦੇ ਅਰਥ ਕੀ ਹਨ? ਤਾਂ ਸਹਿਜੇ ਹੀ ਰਾਮ ਰਾਇ ਨੇ ਬਾਣੀ ਦੀ ਤੁਕ ਨੂੰ ਬਦਲ ਦਿੱਤਾ, ਜਿਸ ਨਾਲ ਔਰੰਗਜ਼ੇਬ ਤੇ ਉਸ ਦਾ ਦਰਬਾਰ ਤਾਂ ਖੁਸ਼ ਹੋ ਗਿਆ, ਪਰ ਜਦੋਂ ਗੁਰੂ ਹਰਿਰਾਇ ਸਾਹਿਬ ਨੇ ਇਹ ਸਾਰੀ ਵਾਰਤਾ ਸੁਣੀ ਕਿ ਰਾਮ ਰਾਇ ਨੇ ਲੋਭ-ਲਾਲਚ, ਘਬਰਾਹਟ ਤੇ ਖੁਸ਼ਾਮਦ ਹਿਤ ਬਾਣੀ ਦੀ ਤੁਕ ਬਦਲ ਦਿੱਤੀ ਹੈ ਤਾਂ ਗੁਰੂ ਹਰਿਰਾਇ ਸਾਹਿਬ ਨੇ ਸਾਰੀ ਸੰਗਤ ਬੁਲਾ ਲਈ, ਪਹਿਲਾਂ ਪੰਜਾਬ-

ਵਾਸੀਆਂ ਨੂੰ ਆਖਿਆ, ਫਿਰ ਸਾਰੇ ਹਿੰਦੁਸਤਾਨ ਵਿਚ ਵੱਸਦੇ ਸਿੱਖਾਂ ਨੂੰ ਹੁਕਮ ਭੇਜੇ ਕਿ ਕੋਈ ਸਿੱਖ ਰਾਮ ਰਾਇ ਨੂੰ ਨਾ ਮਿਲੇ। ਨਾ ਗੁਰੂ-ਦਰਬਾਰ ਦੀ ਸੇਵਾ-ਸੰਭਾਲ ਲਈ ਸੰਬੰਧ ਬਣਾਏ ਅਤੇ ਨਾ ਹੀ ਕੋਈ ਰੋਟੀ-ਬੇਟੀ ਦੀ ਸਾਂਝ ਉਸ ਨਾਲ ਰੱਖੇ। ਗੁਰੂ-ਪਿਤਾ ਨੇ ਰਾਮਰਾਇ ਨੂੰ ਵੀ ਸਪੱਸ਼ਟ ਸੰਦੇਸ਼ ਭੇਜ ਦਿੱਤਾ ਕਿ ਕੀਰਤਪੁਰ ਸਾਹਿਬ ਗੁਰੂ-ਦਰਬਾਰ ਵੱਲ ਮੂੰਹ ਕਰਨ ਦੀ ਲੋੜ ਨਹੀਂ। ਇਹੀ ਕਾਰਨ ਹੈ ਕਿ ਗੁਰੂ-ਪਿਤਾ ਤੋਂ ਡਰਦਾ ਰਾਮ ਰਾਇ ਦੇਹਰਾਦੂਨ ਚਲਾ ਗਿਆ ਤੇ ਉਥੇ ਹੀ ਰਹਿ ਕੇ ਗੁਰੂ-ਦਰਬਾਰ ਉੱਤੇ ਕਬਜ਼ਾ ਕਰਨ ਦੀਆਂ ਸੋਚਾਂ ਤੇ ਗੋਂਦਾਂ ਬਣਾਉਂਦਾ ਰਿਹਾ। ਇਤਿਹਾਸ ਸਾਖੀ ਹੈ ਕਿ ਗੁਰੂ ਹਰਿਰਾਇ ਸਾਹਿਬ ਜੀ ਨੇ ਬਾਣੀ-ਸਤਿਕਾਰ ਨਮਿਤ ਪੁੱਤਰ-ਮੋਹ ਨੂੰ ਤਿਲਾਂਜਲੀ ਦੇ ਦਿੱਤੀ ਅਤੇ ਰਾਮਰਾਈਆਂ ਨੂੰ ਗੁਰੂ-ਪਿਆਰ ਤੇ ਗੁਰੂ-ਦਰਬਾਰ ਵਿੱਚੋਂ ਸਦਾ ਲਈ ਤ੍ਰਿਸਕਾਰ ਦਿੱਤਾ। ਅੱਜ ਵੀ ਜੇ ਕੋਈ ਸਿੱਖ ਧੀਰਮੱਲੀਆਂ ਜਾਂ ਰਾਮਰਾਈਆਂ ਵਰਗੀ ਮਤਿ-ਹੀਣ ਕਰਤੂਤ ਕਰੇ, ਸਾਰਾ ਪੰਥ ਸਹਿਜੇ ਹੀ ਉਸ ਨੂੰ ਸਿੱਖੀ ਵਿੱਚੋਂ ਤ੍ਰਿਸਕਾਰ ਤੇ ਫਿਟਕਾਰ ਦਿੰਦਾ ਹੈ। ਸਿੱਖ ਸੰਗਤ ਨੂੰ ਸ਼ੁੱਧ ਆਤਮਕ, ਬਾਣੀ-ਅਭਿਆਸ ਤੇ ਜੁਰਅਤਿ-ਜਮਾਲ ਵਾਲੀ ਸਿਰਜਨਾ ਇਹ ਗੁਰੂ-ਪਰੰਪਰਾ ਦਾ ਮੁੱਖ ਉਦੇਸ਼ ਸੀ। ਗੁਰੂ ਹਰਿਰਾਇ ਸਾਹਿਬ ਨੇ ਰਾਮਰਾਇ ਨੂੰ ਤ੍ਰਿਸਕਾਰ ਕੇ ਗੁਰੂ-ਪਰੰਪਰਾ ਦੇ ਉਦੇਸ਼ ਦੀ ਪਾਲਣਾ ਤੇ ਪ੍ਰਤੀਨਿਧਤਾ ਹੀ ਕੀਤੀ ਸੀ।

ਗੁਰੂ ਹਰਿਰਾਇ ਸਾਹਿਬ ਨੇ ਜੋ ਆਪਣੇ ਵੱਡੇ ਸਪੁੱਤਰ ਬਾਰੇ ਸਿੱਖ-ਜਗਤ ਨੂੰ 'ਨਹਿ ਦਰਸਹਿ' ਦਾ ਆਦੇਸ਼ ਦਿੱਤਾ ਤਾਂ ਛੋਟੇ ਸਪੁੱਤਰ ਹਰਿਕ੍ਰਿਸ਼ਨ ਜੀ ਦੇ ਗੁਰੂ-ਪਰੰਪਰਾ-ਪਿਆਰ, ਬਾਣੀ-ਅਭਿਆਸ, ਸ਼ਰਧਾ-ਸਤਿਕਾਰ, ਸੰਗਤੀ-ਸਾਂਝ ਤੇ ਸੱਚ-ਰੰਗ ਨੂੰ ਵੇਖ ਕੇ ਇਹ ਐਲਾਨ ਵੀ ਕੀਤਾ ਤੇ ਵਰਦਾਨ ਵੀ ਦਿੱਤਾ ਕਿ ਜਿਹੜਾ ਗੁਰੂ ਹਰਿਕ੍ਰਿਸ਼ਨ ਜੀ ਦੇ ਦਰਸ਼ਨ ਕਰੇਗਾ ਜਾਂ ਆਪਣੇ ਧਿਆਨ ਦਾ ਕੇਂਦਰ ਬਣਾਵੇਗਾ, ਉਸ ਦੇ ਸਭ ਦੁੱਖ ਤਾਂ ਜਾਣਗੇ ਹੀ, ਪਰ ਉਸ ਉੱਤੇ ਗੁਰੂ-ਖੁਸ਼ੀ ਵੀ ਹੋਵੇਗੀ। ਗੁਰੂ ਹਰਿਰਾਇ ਸਾਹਿਬ ਦੇ ਐਲਾਨ ਦਾ ਏਨਾ ਅਸਰ ਪਿਆ ਕਿ ਰਾਮ ਰਾਇ ਨੂੰ ਮਿਲਣਾ ਜਾਂ ਸਾਂਝ ਦਾ ਪ੍ਰਗਟਾਵਾ ਕਰਨਾ ਇੰਞ ਸਮਝਿਆ ਜਾਣ ਲੱਗਾ ਜਿਵੇਂ ਕਿ 'ਸਿੱਖ' ਆਤਮਕ ਤੌਰ 'ਤੇ ਇਕ ਬਹੁਤ ਵੱਡਾ ਪਾਪ ਜਾਂ ਅਪਰਾਧ ਕਰ ਰਿਹਾ ਹੈ। ਇਹੀ ਕਾਰਨ ਹੈ ਕਿ ੧੬੬੧ ਈ. ਨੂੰ ਜਦੋਂ ਗੁਰੂ ਹਰਿਰਾਇ ਸਾਹਿਬ ਜੋਤੀ-ਜੋਤਿ ਸਮਾਉਣ ਲੱਗੇ ਤਾਂ ਸਾਰੀ ਸੰਗਤ ਦੇ ਸਨਮੁਖ ਉਨ੍ਹਾਂ ਨੇ ਬਾਲ ਰੂਪ (ਗੁਰੂ) ਹਰਿਕ੍ਰਿਸ਼ਨ ਜੀ ਨੂੰ ਆਪਣੀ ਜੋਤਿ, ਜੁਗਤਿ ਤੇ ਸਾਰੀ ਰਾਸਿ ਦਾ ਗੁਰੂ-ਵਾਰਿਸ ਸਥਾਪਤ ਕਰਦਿਆਂ ਪਹਿਲਾਂ ਆਪ ਗੁਰੂ-ਸਿੰਘਾਸਣ ਉੱਤੇ ਬਿਠਾਇਆ, ਫਿਰ ਮੱਥਾ ਟੇਕ ਕੇ ਸਦਾ ਸਲਾਮਤ ਰਹਿਣ ਦਾ ਬੋਲ ਵੀ ਪ੍ਰਗਟਾਇਆ। ਇਸ ਤਰ੍ਹਾਂ ਪੰਜ ਸਾਲ ਦੀ ਉਮਰ ਵਿਚ ਹੀ ਗੁਰੂ ਹਰਿਕ੍ਰਿਸ਼ਨ ਸਾਹਿਬ ਸਮਰੱਥ ਤੇ ਯੋਗ 'ਗੁਰੂ' ਦੇ ਰੂਪ ਵਿਚ ਪ੍ਰਗਟ ਹੋਏ।

ਗੁਰੂ ਹਰਿਕ੍ਰਿਸ਼ਨ ਸਾਹਿਬ ਦਾ 'ਜੀਵਨ' ਜਿੱਥੇ ਬੜਾ ਵਚਿੱਤਰ ਤੇ ਵਿਸ਼ੇਸ਼ਤਾ

ਵਾਲਾ ਸਾਬਤ ਹੋਇਆ, ਉਥੇ ਉਨ੍ਹਾਂ ਦਾ ਜੀਵਨ ਧਾਰਮਿਕ, ਸਮਾਜਕ ਤੇ ਰਾਜਨੀਤਕ ਖੇਤਰਾਂ ਵਿਚ ਬੜਾ ਸਾਰਥਕ ਤੇ ਪ੍ਰਭਾਵਸ਼ਾਲੀ ਵੀ ਸਿੱਧ ਹੋਇਆ। ਗੁਰੂ ਹਰਿਕ੍ਰਿਸ਼ਨ ਸਾਹਿਬ ਨੂੰ ਜਨਮ ਤੋਂ ਹੀ ਗੁਰੂ-ਮਤਿ ਦੀ ਸਿਖਿਆ-ਦੀਖਿਆ ਮਿਲਣ ਲੱਗ ਪਈ ਸੀ। ਰਾਮ ਰਾਇ ਦੇ ਦੁਰਕਾਰੇ, ਫਿਟਕਾਰੇ ਤੇ ਤ੍ਰਿਸਕਾਰੇ ਜਾਣ ਨਾਲ ਗੁਰੂ ਹਰਿਕ੍ਰਿਸ਼ਨ ਜੀ ਨਾਲ ਸੰਗਤਾਂ ਦਾ ਨਿੱਘਾ ਪਿਆਰ ਪੈ ਗਿਆ। ਗੁਰੂ ਹਰਿਕ੍ਰਿਸ਼ਨ ਸਾਹਿਬ ਵੀ ਸਿੱਖ ਸੰਗਤਾਂ ਨਾਲ ਬੜਾ ਪਿਆਰ ਕਰਦੇ ਸਨ। ਗੁਰੂ-ਦਰਬਾਰ ਦੀ ਮਰਯਾਦਾ ਦੀ ਸਾਰੀ ਸੇਵਾ-ਸੰਭਾਲ ਭਾਵੇਂ ਸਿੱਖ-ਸੰਗਤਾਂ ਹੀ ਕਰਦੀਆਂ ਸਨ, ਪਰ ਸਿੱਖ-ਸੰਗਤਾਂ ਦੀ ਅਗਵਾਈ ਲਈ ਗੁਰੂ ਹਰਿਕ੍ਰਿਸ਼ਨ ਸਾਹਿਬ ਆਪ ਨਿਰੰਤਰ ਗੁਰੂ-ਦਰਬਾਰ ਵਿਚ ਹਾਜ਼ਰ ਰਹਿੰਦੇ ਸਨ। ਇਤਿਹਾਸਕ ਸੰਕੇਤ ਮਿਲਦੇ ਹਨ ਕਿ ਕੀਰਤਪੁਰ ਸਾਹਿਬ ਵਿਚ ਗੁਰੂ-ਪਿਤਾ ਨੇ ਜਿਹੜਾ ਧਰਮਸਾਲ ਦੇ ਰੂਪ ਵਿਚ ਗੁਰੂ-ਦਰਬਾਰ ਸਥਾਪਤ ਕੀਤਾ ਸੀ, ਉਸ ਵਿਚ ਅੰਮ੍ਰਿਤ ਵੇਲੇ ਦਾ ਜਾਪ-ਜੱਸ ਅਤੇ ਸ਼ਾਮਾਂ ਵੇਲੇ ਆਰਤੀ-ਸੋਹਿਲਾ ਦਾ ਗਾਇਨ ਗੁਰੂ ਹਰਿਕ੍ਰਿਸ਼ਨ ਸਾਹਿਬ ਸੰਗਤੀ ਵਾਤਾਵਰਨ ਵਿਚ ਆਪ ਵੀ ਕਰਦੇ ਸਨ। ਗੁਰੂ ਹਰਿਕ੍ਰਿਸ਼ਨ ਸਾਹਿਬ ਦੀ ਵਿਸ਼ੇਸ਼ਤਾ ਇਹ ਸੀ ਕਿ ਦਾਤਿ-ਜੋਤਿ ਦੀ ਵਡਿਆਈ ਪ੍ਰਾਪਤ ਕਰਨ ਪਿੱਛੋਂ ਉਨ੍ਹਾਂ ਦਾ 'ਅਨੁਭਵ' ਸੰਪੂਰਨ ਰੂਪ ਵਿਚ ਜਾਗਰੂਕ ਸੀ, ਉਨ੍ਹਾਂ ਦਾ 'ਹਿਰਦਾ' ਬੜਾ ਕੋਮਲ, ਉਪਕਾਰੀ ਤੇ ਗਿਆਨ ਨਾਲ ਸ਼ਿੰਗਾਰਿਆ ਗਿਆ ਸੀ, 'ਵਿਹਾਰ' ਵਿਚ ਇੰਨੀ ਨਿਮਰਤਾ, ਮਿੱਠਤ ਤੇ ਨਿਆਂਸ਼ੀਲਤਾ ਸੀ ਕਿ ਹੰਕਾਰ, ਦੁਬਿਧਾ, ਲਾਲਚ, ਕਪਟ ਤੇ ਕ੍ਰੋਧ ਵਰਗੀਆਂ ਬਿਰਤੀਆਂ ਨੂੰ ਉਨ੍ਹਾਂ ਕਦੀ ਨੇੜੇ ਨਾ ਲੱਗਣ ਦਿੱਤਾ। ਗੁਰੂ ਹਰਿਕ੍ਰਿਸ਼ਨ ਸਾਹਿਬ ਅੰਤਰ-ਬੋਧ ਦੇ ਧਾਰਨੀ ਅਤੇ ਬ੍ਰਹਮ ਗਿਆਨ ਨਾਲ ਓਤ-ਪੋਤ ਸਨ।

ਬ੍ਰਹਮ ਗਿਆਨ ਵਾਲਾ ਭਾਵੇਂ ਵੱਡੀ ਉਮਰ ਵਿਚ ਹੋਵੇ ਜਾਂ ਬਾਲ ਉਮਰ ਵਿਚ ਹੋਵੇ, ਡਰ ਜਾਂ ਡਰ ਦਾ ਸ਼ੋਰ ਉਸ ਕੋਲ ਬਿਲਕੁਲ ਨਹੀਂ ਹੁੰਦਾ। ਨਾ ਉਹ ਡਰਦਾ ਹੈ ਤੇ ਨਾ ਹੀ ਜ਼ਾਲਮਾਂ ਵਾਂਗ ਉਹ ਕਿਸੇ ਨੂੰ ਡਰਾਉਂਦਾ ਹੈ। ਜਦੋਂ ਸੰਸਾਰ ਦੇ ਸਮਾਜਕ ਤੇ ਰਾਜਨੀਤਕ ਬੰਧਨ ਹੀ ਟੁੱਟ ਗਏ ਹਨ- ਆਤਮਕ ਬਲ ਤਾਂ ਸਹਿਜੇ ਹੀ ਆ ਜਾਂਦਾ ਹੈ। ਗੁਰੂ ਹਰਿਕ੍ਰਿਸ਼ਨ ਸਾਹਿਬ ਕੋਲ ਬ੍ਰਹਮ ਗਿਆਨ ਵੀ ਸੀ ਤੇ ਆਤਮਕ ਬਲ ਵੀ ਸੀ। ਇਹੀ ਕਾਰਨ ਹੈ ਕਿ ਰਾਜਾ ਜੈ ਸਿੰਘ ਤੇ ਦਿੱਲੀ ਦੀ ਸੰਗਤ ਦੀ ਬੇਨਤੀ ਪ੍ਰਵਾਨ ਕਰਦਿਆਂ ਜਦੋਂ ਗੁਰੂ ਹਰਿਕ੍ਰਿਸ਼ਨ ਸਾਹਿਬ ਦਿੱਲੀ ਵੱਲ ਆ ਰਹੇ ਸਨ ਤਾਂ ਵਿੱਦਿਆ-ਹੰਕਾਰੀ ਲਾਲ ਚੰਦ ਨੇ ਪੰਜੋਖਰੇ ਦੇ ਸਥਾਨ ਉੱਤੇ ਜਿਹੜਾ ਪ੍ਰਸ਼ਨ ਗੁਰੂ-ਪਾਤਸ਼ਾਹ ਨੂੰ ਕੀਤਾ ਸੀ ਕਿ "ਨਾਮ ਤਾਂ ਹਰਿਕ੍ਰਿਸ਼ਨ ਰੱਖ ਲਿਆ ਹੈ, 'ਗੀਤਾ-ਗਿਆਨ' ਦਾ ਤਾਂ ਤੁਹਾਨੂੰ ਕੋਈ ਅਨੁਭਵ ਨਹੀਂ।" ਗੁਰੂ ਹਰਿਕ੍ਰਿਸ਼ਨ ਸਾਹਿਬ ਨੂੰ ਸਮਝ ਸੀ ਕਿ ਪੰਡਿਤ ਲਾਲ ਚੰਦ ਹੰਕਾਰ ਵਿਚ ਹੈ। ਹੰਕਾਰੀ ਨੂੰ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਗੁੱਸੇ ਵਿਚ ਜਵਾਬ ਨਹੀਂ ਦਿੱਤਾ। ਗੁਰੂ-ਪਰੰਪਰਾ ਦਾ ਸੁਭਾਅ ਹੈ ਕਿ ਗਿਆਨ ਦੇ ਆਦਾਨ-

ਪ੍ਰਦਾਨ ਵੇਲੇ ਕਿੰਤੂ ਜਾਂ ਪ੍ਰਸ਼ਨ ਦਾ ਜਵਾਬ ਗੁੱਸੇ ਨਾਲ ਨਹੀਂ, ਕੇਵਲ ਤਰਕ ਤੇ ਪਿਆਰ ਨਾਲ ਹੀ ਦੇਣਾ ਚਾਹੀਦਾ ਹੈ। ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਪਿਆਰ ਤੇ ਤਰਕ ਨਾਲ ਪੰਡਿਤ ਲਾਲ ਚੰਦ ਨੂੰ ਆਖਿਆ ਕਿ ਮੇਰਾ ਨਾਮ ਤਾਂ 'ਹਰਿਕ੍ਰਿਸ਼ਨ' ਹੀ ਹੈ, ਜੇ ਤੂੰ ਗੀਤਾ ਦਾ ਅਰਥ-ਗਿਆਨ ਜਾਣਨਾ ਚਾਹੁੰਦਾ ਹੈਂ ਤਾਂ ਕਿਸੇ ਨਿਰਅੱਖਰ ਵਿਅਕਤੀ ਨੂੰ ਲੈ ਆ। ਇਤਿਹਾਸ ਸਾਖੀ ਹੈ— ਨਿਰਅੱਖਰ ਛੱਜੂ ਦੇ ਸਿਰ ਉੱਤੇ ਸਮਰੱਥ ਗੁਰੂ ਨੇ ਅਜਿਹਾ ਹੱਥ ਰੱਖਿਆ ਕਿ ਉਹ ਸਹਿਜੇ ਹੀ ਗੀਤਾ ਦਾ ਅਰਥ-ਗਿਆਨ ਮੂਰਤੀਮਾਨ ਕਰਨ ਲੱਗ ਪਿਆ। ਗੀਤਾ ਦੇ ਅਰਥ-ਗਿਆਨ ਨੂੰ ਪ੍ਰਗਟਾਉਣ ਵਾਲਾ ਸਾਖੀ ਰੂਪ ਸੱਚ ਜਾਂ ਤੱਥ ਗੁਰੂ ਹਰਿਕ੍ਰਿਸ਼ਨ ਸਾਹਿਬ ਦੀ ਸਾਰਥਕਤਾ ਦਾ ਅਦੁੱਤੀ ਸੰਕੇਤ ਹੈ। ਇਸੇ ਤਰ੍ਹਾਂ ਰਾਜਾ ਜੈ ਸਿੰਘ ਦੇ ਬੰਗਲੇ ਵਿਚ ਰਚੇ ਰਾਣੀਆਂ ਦੇ ਸਵਾਂਗ ਵਿੱਚੋਂ 'ਪਟਰਾਣੀ-ਪਛਾਣ' ਦਾ ਸੱਚ ਜਾਂ ਤੱਥ ਵੀ ਸਪੱਸ਼ਟ ਕਰਦਾ ਹੈ ਕਿ ਗੁਰੂ ਹਰਿਕ੍ਰਿਸ਼ਨ ਸਾਹਿਬ ਵੱਡੇ ਵਿਵੇਕਸ਼ੀਲ, ਸਾਰਥਿਕ ਤੇ ਸਮਰੱਥ ਗੁਰੂ ਸਨ। ਇਤਿਹਾਸ ਸਾਖੀ ਹੈ ਕਿ ਗੁਰੂ ਹਰਿਕ੍ਰਿਸ਼ਨ ਸਾਹਿਬ ਦੀ ਸਮਰੱਥਾ, ਸਾਰਥਕਤਾ ਤੇ ਪ੍ਰਭਾਵ ਸਾਰੇ ਪਾਸੇ ਉਜਾਗਰ ਹੋਣ ਲੱਗ ਪਿਆ ਸੀ।

ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਆਪਣੇ ਜੀਵਨ ਦਾ ਬਹੁਤਾ ਸਮਾਂ ਕੀਰਤਪੁਰ ਸਾਹਿਬ ਅਤੇ ਦਿੱਲੀ ਵਿਚ ਬਿਤਾਇਆ। ਪੰਜੋਖਰਾ ਤੇ ਅੰਬਾਲਾ ਵਿਚ ਤਾਂ ਕੇਵਲ ਸੰਗਤਾਂ ਨੂੰ ਦਰਸ਼ਨ ਦੇਣ ਹਿਤ ਹੀ ਕੁਝ ਦਿਨ ਠਹਿਰੇ ਸਨ। ਦਿੱਲੀ ਵੀ ਗੁਰੂ-ਜੋਤਿ ਦੇ ਅਧਿਕਾਰੀ ਤੇ ਉਤਰਾਧਿਕਾਰੀ ਬਣਨ ਪਿੱਛੋਂ ਹੀ ਆਏ ਸਨ। 'ਗੁਰੂ' ਗੁਰੂ ਨਾਨਕ ਦੇਵ ਜੀ ਸਨ, ਜਾਂ ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ ਜਾਂ ਗੁਰੂ ਅਰਜਨ ਦੇਵ ਜੀ ਸਨ, ਜਾਂ ਗੁਰੂ ਹਰਿਗੋਬਿੰਦ ਸਾਹਿਬ ਜੀ, ਗੁਰੂ ਹਰਿਰਾਇ ਸਾਹਿਬ, ਗੁਰੂ ਹਰਿਕ੍ਰਿਸ਼ਨ ਸਾਹਿਬ ਜਾਂ ਗੁਰੂ ਤੇਗ ਬਹਾਦਰ ਜੀ ਸਨ, ਗੁਰੂ-ਪਾਤਸ਼ਾਹ ਜਿਸ ਸਥਾਨ ਉੱਤੇ ਵੀ ਬੈਠਦੇ ਸਨ, ਉਹ ਸਥਾਨ ਭਾਵੇਂ ਗੁਰੂ-ਛੋਹ ਪ੍ਰਾਪਤ ਕਰ ਕੇ ਸਹਿਜੇ ਹੀ ਪਵਿੱਤਰ, ਸੁਹਾਵਾ ਤੇ ਹਰਿਆਵਲਾ ਹੋ ਜਾਂਦਾ ਸੀ, ਪਰ ਗੁਰੂ-ਪਾਤਸ਼ਾਹ ਜਿੱਥੇ ਵੀ ਬੈਠਦੇ ਸਨ ਜਾਂ ਸੰਗਤਾਂ ਨਾਲ ਮੇਲ-ਮਿਲਾਪ ਕਰਦੇ ਸਨ, 'ਉਪਦੇਸ਼' ਦੇਣਾ ਉਹ ਆਪਣਾ ਹੱਕ-ਅਧਿਕਾਰ ਕੀ, ਪਹਿਲਾ ਫਰਜ਼ ਵੀ ਸਮਝਦੇ ਸਨ। ਉਪਦੇਸ਼ ਦੇ ਕੇ ਧਰਤ-ਲੋਕਾਈ ਨੂੰ ਸੋਧਣ ਵਾਸਤੇ ਜਾਂ ਧਰਮ ਦੀ ਸੱਚ-ਕ੍ਰਿਆ ਨੂੰ ਸਥਾਪਤ ਕਰਨ ਵਾਸਤੇ ਹੀ ਦਸ-ਗੁਰੂ ਸਾਹਿਬਾਨ ਦੇ ਰੂਪ ਵਿਚ ਪਠਾਏ ਸਨ। ਉਪਦੇਸ਼ ਦੀ ਵਿਧੀ ਹੀ ਗੁਰੂ ਸਾਹਿਬਾਨ ਕੋਲ ਲੋਕਾਂ ਨਾਲ ਮਿਲ-ਬੈਠ ਕੇ ਸਮਝਾਉਣ ਜਾਂ ਸੁਧਾਰ ਕਰਨ ਦਾ ਸਭ ਤੋਂ ਵੱਡਾ ਹਥਿਆਰ ਸੀ। ਗੁਰੂ ਹਰਿਕ੍ਰਿਸ਼ਨ ਸਾਹਿਬ ਦੀ ਉਮਰ ਭਾਵੇਂ ਛੋਟੀ ਸੀ ਪਰ ਸਿੱਖੀ-ਪ੍ਰਚਾਰ, ਧਰਮ-ਪਾਸਾਰ ਤੇ ਲੋਕ-ਆਚਾਰ-ਵਿਹਾਰ ਨੂੰ ਸੋਧਣ ਵਾਸਤੇ ਆਪ ਜੀ ਨੇ ਇਤਿਹਾਸਕ ਰੋਲ ਅਦਾ ਕੀਤਾ। ਗੁਰੂ ਹਰਿਕ੍ਰਿਸ਼ਨ ਸਾਹਿਬ ਦੀ ਮਾਨਤਾ ਤੇ ਪ੍ਰਭਾਵ ਇਸ ਕਰਕੇ ਵੀ ਵਧ ਰਿਹਾ ਸੀ ਕਿ ਗੁਰੂ-ਦਰਬਾਰ ਵਿਚ ਬੈਠ ਕੇ ਜਿਹੜੇ ਉਪਦੇਸ਼ ਉਹ ਨਿਰੰਤਰ ਸੰਗਤਾਂ

ਨਾਲ ਸਾਂਝੇ ਕਰਦੇ ਸਨ ਜਾਂ ਸੰਗਤਾਂ ਪ੍ਰਤੀ ਆਦੇਸ਼ ਰੂਪ ਵਿਚ ਮੂਰਤੀਮਾਨ ਕਰਦੇ ਸਨ, ਗੁਰੂ ਹਰਿਕ੍ਰਿਸ਼ਨ ਸਾਹਿਬ ਪਹਿਲਾਂ ਆਪ ਆਪਣੇ ਜੀਵਨ ਵਿਚ ਮਨ, ਬਚਨ ਤੇ ਕਰਮ ਕਰਕੇ ਕਮਾਉਂਦੇ ਸਨ। ਗੁਰੂ ਹਰਿਕ੍ਰਿਸ਼ਨ ਸਾਹਿਬ ਦੀ ਖ਼ੂਬਸੂਰਤੀ ਤੇ ਵਿਸ਼ੇਸ਼ਤਾ ਇਹ ਸੀ ਕਿ ਬਾਲ-ਉਮਰ ਵਿਚ ਹੁੰਦਿਆਂ ਵੀ ਉਨ੍ਹਾਂ ਨੇ ਧਰਮ ਦੀ ਇਕਸੁਰਤਾ, ਸਮਾਜਕ ਬਰਾਬਰਤਾ ਤੇ ਰਾਜਸੀ ਨਿਡਰਤਾ ਨੂੰ ਇੰਨਾ ਕਮਾ-ਘਾਲਿ ਲਿਆ ਸੀ ਕਿ ਉਨ੍ਹਾਂ ਦੀ ਸੰਗਤ ਵਿਚ ਬੈਠਣ ਵਾਲਾ ਜਾਂ ਉਨ੍ਹਾਂ ਦੇ ਉਪਦੇਸ਼ ਸੁਣਨ ਵਾਲਾ ਇਸ ਅੰਤਰਭੇਦ ਨੂੰ ਬਿਲਕੁਲ ਨਹੀਂ ਸੀ ਲੱਭ ਸਕਦਾ ਕਿ ੯੬ ਸਾਲ ਦੇ ਗੁਰੂ ਅਮਰਦਾਸ ਜੀ ਉਪਦੇਸ਼ ਕਰ ਰਹੇ ਹਨ ਜਾਂ ਪੰਜ-ਅੱਠ ਸਾਲ ਦੇ ਗੁਰੂ ਹਰਿਕ੍ਰਿਸ਼ਨ ਸਾਹਿਬ। ਚੂੰਕਿ ਜੋਤਿ ਤੇ ਜੁਗਤਿ ਇੱਕੋ ਸੀ, ਬਾਣੀ ਤੇ ਬੋਲ ਇੱਕੋ ਸੀ, ਦ੍ਰਿਸ਼ਟ ਤੇ ਚਿੰਤਨ ਇੱਕੋ ਸੀ, ਆਦੇਸ਼ ਤੇ ਉਪਦੇਸ਼ ਇੱਕੋ ਜਿਹਾ ਸੀ, ਇਸ ਲਈ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਸਮਕਾਲੀ ਸਮਾਜਕ ਸਥਿਤੀ ਨੂੰ ਸੋਧਣ ਵਾਸਤੇ ਜਿਹੜੇ ਉਪਦੇਸ਼ ਦਿੱਤੇ, ਉਹ ਇੰਨੇ ਸੁਧਾਰ ਵਾਲੇ, ਸਾਰਥਕ ਤੇ ਸਿਰਜਨਾਤਮਕ ਸਨ ਕਿ ਸਮਕਾਲੀ ਸਮਾਜ ਨੂੰ ਪਵਿੱਤਰ ਤੇ ਆਦਰਸ਼ਕ ਸਿਰਜਣ ਵਿਚ ਵੀ ਉਹ ਬੜੇ ਸਹਾਇਕ ਹੋਏ।

ਗੁਰੂ ਹਰਿਕ੍ਰਿਸ਼ਨ ਸਾਹਿਬ ਦਾ ਜੀਵਨ-ਚਿੰਤਨ, ਉਪਦੇਸ਼ ਤੇ ਸੰਦੇਸ਼ ਸ਼ੁੱਧ ਰੂਪ ਵਿਚ ਗੁਰਬਾਣੀ ਸੱਚ ਤੇ ਗੁਰਮਤਿ-ਰੰਗ ਵਾਲਾ ਹੀ ਹੈ। ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਉਪਦੇਸ਼ਾਂ ਦੀ ਰੂਪ-ਰੇਖਾ ਕੁਝ ਇਸ ਤਰ੍ਹਾਂ ਉਲੀਕੀ ਜਾ ਸਕਦੀ ਹੈ:-

***ਵਰਣ-ਵੰਡ***

ਗੁਰੂ-ਪਰੰਪਰਾ ਮਨੂੰ ਦੀ ਮੂਰਤੀਮਾਨ ਕੀਤੀ ਵਰਨ-ਵੰਡ ਨੂੰ ਨਾ ਤਾਂ ਅਧਿਆਤਮਿਕ ਰੂਪ ਵਿਚ ਸਵੀਕਾਰ ਕਰਦੀ ਹੈ ਅਤੇ ਨਾ ਹੀ ਸਮਾਜਕ ਤੇ ਸਿਧਾਂਤਕ ਪੱਧਰ ਉੱਤੇ ਇਸ ਵਰਨ-ਵੰਡ ਨੂੰ ਸਵੀਕ੍ਰਿਤੀ ਦਿੰਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਤੇ ਸਾਰੀ ਗੁਰੂ-ਪਰੰਪਰਾ ਦਾ ਸਪੱਸ਼ਟ ਅਨੁਭਵ ਤੇ ਸਿਧਾਂਤ ਸੀ ਕਿ 'ਮਾਨਸ ਕੀ ਜਾਤਿ' ਇਕ ਹੈ, ਰੰਗ, ਰੂਪ, ਜਾਤਿ, ਕੁਲ, ਸੱਭਿਅਤਾ, ਬੋਲੀ ਤੇ ਪ੍ਰਾਂਤ ਕਰਕੇ ਕਿਸੇ ਨੂੰ ਇਕ ਦੂਜੇ ਤੋਂ ਵੱਖਰਾ ਨਹੀਂ ਪਹਿਚਾਣਿਆ ਜਾ ਸਕਦਾ। ਨਾਲੇ ਨੂਰ ਇਕ ਹੈ, ਮਾਤਾ-ਪਿਤਾ ਵੀ ਇਕ ਹੈ, ਇੱਕ ਪਰਮਾਤਮਾ ਹੀ ਸਭ ਦਾ ਸਿਰਜਨਹਾਰ ਹੈ, ਨਾਲੇ ਹਰ ਮਾਨਸ ਅੰਦਰ ਪਰਮਾਤਮਾ ਦੀ ਜੋਤਿ ਦਾ ਪ੍ਰਕਾਸ਼ ਹੈ। ਜੇ ਪਰਮਾਤਮਾ-ਪਿਤਾ-ਮਾਤਾ ਇੱਕ ਹੈ, ਸਿਰਜਨਹਾਰ ਇੱਕ ਹੈ, ਜੋਤਿ ਇੱਕ ਹੈ, ਫਿਰ 'ਮਾਨਸ ਕੀ ਜਾਤਿ' ਵਰਨ-ਆਧਾਰਤ ਕਿਵੇਂ ਵੰਡੀ ਜਾ ਸਕਦੀ ਹੈ? ਗੁਰੂ-ਪਰੰਪਰਾ ਨੇ ਵਰਨ-ਵੰਡ ਦੇ ਵਿਧਾਨ ਤੇ ਵਿਧੀ ਨੂੰ ਕੇਵਲ ਤ੍ਰਿਸਕਾਰਿਆ ਤੇ ਅਸਵੀਕਾਰ ਹੀ ਨਹੀਂ ਸੀ ਕੀਤਾ, ਸਗੋਂ ਧਰਮ, ਮਾਨਸ ਤੇ ਸੰਗਠਨ-ਦੋਖੀ ਮੰਨ ਕੇ, ਲਗਾਤਾਰ ਇਸ ਸਿਧਾਂਤ ਤੇ ਵਿਧਾਨ ਪ੍ਰਤੀ ਵਿਰੋਧ ਵੀ ਪ੍ਰਗਟਾਇਆ। ਦਾਤਿ-ਜੋਤਿ ਤੇ ਖਸਮ-ਵਡਿਆਈ ਦੇਣ ਵੇਲੇ ਕਿਸੇ ਵੀ ਗੁਰੂ-ਪਾਤਸ਼ਾਹ ਨੇ ਵਰਨ-ਵੰਡ ਨੂੰ ਦ੍ਰਿਸ਼ਟੀਗੋਚਰ ਨਹੀਂ ਰੱਖਿਆ। ਸ੍ਰੀ ਗੁਰੂ

ਗ੍ਰੰਥ ਸਾਹਿਬ ਦੀ ਸੰਪਾਦਨਾ ਵੇਲੇ ਵੀ, ਖਾਸ ਕਰਕੇ ਭਗਤ-ਬਾਣੀ ਦੀ ਚੋਣ ਵੇਲੇ ਵੀ ਗੁਰੂ-ਅਰਜਨ ਦੇਵ ਜੀ ਨੇ ਵਰਨ-ਵੰਡ ਨੂੰ ਰੱਦ ਕਰ ਕੇ, ਧਰਮ-ਅਨੁਭਵ, ਗੁਣ-ਚਰਿੱਤਰ ਤੇ ਪ੍ਰਭੂ-ਭਗਤੀ ਦੇ ਬੋਲਾਂ ਨੂੰ ਹੀ ਪ੍ਰਥਮਤਾ ਦਿੱਤੀ। ਗੁਰੂ ਹਰਿਕ੍ਰਿਸ਼ਨ ਸਾਹਿਬ ਵੀ ਵਰਨ-ਵੰਡ ਦੇ ਵਿਧਾਨ ਤੇ ਸਿਧਾਂਤ ਤੋਂ ਆਜ਼ਾਦ ਹੀ ਨਹੀਂ ਸਨ, ਸਗੋਂ ਪੂਰਨ ਰੂਪ ਵਿਚ ਆਕੀ ਵੀ ਸਨ। ਉਹ ਵਰਨ-ਵੰਡ ਦਾ ਨਿਰੰਤਰ ਵਿਰੋਧ ਕਰਦੇ ਰਹੇ। ਉਹ ਆਪਣੇ ਉਪਦੇਸ਼ਾਂ ਵਿਚ ਸਪੱਸ਼ਟ ਆਖਿਆ ਕਰਦੇ ਸਨ, ਕਿ ਵਰਨ-ਵੰਡ ਦ੍ਵੈਤ ਪੈਦਾ ਕਰਦੀ ਹੈ। ਜੇ ਏਕਤਾ, ਪਿਆਰ, ਸ਼ਾਂਤੀ, ਸਹਿਜ ਤੇ ਪਰਉਪਕਾਰ ਵਿਚ ਜਿਊਣਾ ਹੈ, ਤਾਂ ਵਰਨ-ਵੰਡ ਨੂੰ ਛੱਡੋ, ਸੰਗਤ ਤੇ ਸੰਗਤੀ ਜੀਵਨ ਵਿਚ ਆਓ। ਇਹੀ ਕਾਰਨ ਹੈ ਕਿ ਗੁਰੂ ਹਰਿਕ੍ਰਿਸ਼ਨ ਸਾਹਿਬ ਵੇਲੇ ਸੰਗਤ ਤੇ ਸੰਗਤੀ ਜੀਵਨ ਬੜਾ ਬਲਵਾਨ ਹੋ ਰਿਹਾ ਸੀ। ਇਹ ਸੰਗਤ ਤੇ ਸੰਗਤੀ ਬਲ ਦਾ ਸਿੱਟਾ ਹੀ ਸੀ ਕਿ ਨਾ ਰਾਮਰਾਇ ਗੁਰੂ-ਦਰਬਾਰ ਦੇ ਨੇੜੇ ਆ ਸਕਿਆ ਅਤੇ ਨਾ ਹੀ ਸ਼ਾਹੀ ਵਿਰੋਧ ਗੁਰੂ-ਘਰ ਦਾ ਕੁਝ ਵਿਗਾੜ ਸਕਿਆ। ਗੁਰੂ ਹਰਿਕ੍ਰਿਸ਼ਨ ਸਾਹਿਬ ਦਾ ਜਿੰਨਾ ਕੁ 'ਗੁਰੂ-ਜੀਵਨ' ਸੀ, ਉਹ ਬੜਾ ਸ਼ਾਂਤੀ, ਸਹਿਜ ਤੇ ਬਲ-ਬੀਰਤਾ ਨਾਲ ਬੀਤਿਆ।

### *ਜਾਤ-ਪਾਤ*

ਗੁਰੂ ਹਰਿਕ੍ਰਿਸ਼ਨ ਸਾਹਿਬ ਦਾ ਦ੍ਰਿੜ੍ਹ ਨਿਸਚਾ ਸੀ ਕਿ ਜਾਤ-ਪਾਤ ਦਾ ਅਭਿਮਾਨ ਸਮਾਜ ਤੇ ਸਮਾਜਕ ਜੀਵਨ ਦੀ ਸਭ ਤੋਂ ਵੱਡੀ ਬੁਰਿਆਈ ਹੈ। ਜਿਹੜਾ ਅਭਿਮਾਨ ਮਨੁੱਖ-ਮਨੁੱਖ ਮਾਨਸ-ਮਾਨਸ ਨੂੰ ਮਿਲ-ਬੈਠਣ ਨਾ ਦੇਵੇ, ਉੱਚੇ-ਨੀਵੇਂ ਦਾ ਫਰਕ ਸਥਾਪਤ ਕਰੇ, ਮਾਨਸਿਕਤਾ ਨੂੰ ਬਰਾਬਰਤਾ ਦੇ ਅਧਿਕਾਰਾਂ ਤੋਂ ਵੰਚਿਤ ਕਰ ਕੇ ਸਮਾਜ-ਸ਼ਕਤੀ ਨੂੰ ਖੰਡਿਤ ਕਰੇ, ਅਜਿਹੇ ਅਭਿਮਾਨ ਨੂੰ ਕਿਵੇਂ ਸਿਰਜਨਾਤਮਿਕ ਆਖਿਆ ਜਾ ਸਕਦਾ ਹੈ? ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਉਪਦੇਸ਼ਾਂ ਵਿਚ ਪਹਿਲੇ ਸਾਰੇ ਗੁਰੂ ਸਾਹਿਬਾਨ ਦੇ ਉਪਦੇਸ਼ਾਂ ਵਾਂਗ ਜਾਤ-ਪਾਤ ਦਾ ਸਖ਼ਤ ਤੇ ਕੱਟੜ ਵਿਰੋਧ ਸੀ। ਗੁਰੂ ਹਰਿਕ੍ਰਿਸ਼ਨ ਸਾਹਿਬ ਆਖਿਆ ਕਰਦੇ ਸਨ ਕਿ 'ਜਾਤਿ' ਜਨਮ ਨਾਲ ਨਹੀਂ, ਕਰਮ ਨਾਲ ਜੁੜੀ ਹੋਈ ਹੈ। ਜੇ ਪਤਿ ਵਾਲਾ ਜੀਵਨ ਜਿਊਣਾ ਹੈ ਤਾਂ 'ਕਰਮ' ਚੰਗੇ ਕਰੋ। ਚੰਗੇ ਕਰਮਾਂ ਨਾਲ ਹੀ ਭਰਮ ਤੇ ਭੈ ਵਿਨਾਸ਼ ਹੋਵੇਗਾ ਤੇ ਅੰਤਰ-ਆਤਮੇ ਧਰਮ-ਬਲ ਆਵੇਗਾ।

### *ਕੁੜੀਮਾਰ ਨਾਲ ਨਫ਼ਰਤ*

ਇਸਤਰੀ ਬਾਰੇ ਜਿਹੜਾ ਸੰਕੇਤ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਵਿਚ ਕੀਤਾ ਸੀ, ''ਸੋ ਕਿਉ ਮੰਦਾ ਆਖੀਐ'' ਉਸ ਤੋਂ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਭਾਰਤੀ ਸਮਾਜ ਵਿਚ ਇਸਤਰੀ ਬਾਰੇ ਕਿੰਨੀ ਕੁ ਨਫ਼ਰਤ ਤੇ ਨੀਵਾਂਪਣ ਸੀ। ਨਫ਼ਰਤ ਤੇ ਨੀਵਾਂਪਣ ਕਰਕੇ ਹੀ ਕਈ ਘਰਾਂ ਵਿਚ ਇਹ ਰਵਾਇਤ ਬਣ ਗਈ ਕਿ ਕੁੜੀ ਨੂੰ ਜੰਮਦਿਆਂ ਹੀ ਮਾਰ ਦਿੱਤਾ ਜਾਂਦਾ ਸੀ। ਜਾਪਦਾ ਇਹ ਹੈ ਕਿ ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਸਮੇਂ ਵਿਚ ਵੀ 'ਕੁੜੀਮਾਰ' ਦੀ ਚਰਚਾ ਹੁੰਦੀ ਸੀ। ਜਿਵੇਂ ਸਾਰੇ ਗੁਰੂ-ਘਰ-

ਪਰਵਾਰ ਵਿਚ ਸਪੁੱਤਰ-ਸਪੁੱਤਰੀ ਨੂੰ ਇੱਕੋ ਜਿਹਾ ਸਤਿਕਾਰ ਦਿੱਤਾ ਜਾਂਦਾ ਸੀ, ਇਹੀ ਸਤਿਕਾਰ ਗੁਰੂ ਹਰਿਕ੍ਰਿਸ਼ਨ ਸਾਹਿਬ ਹਰ ਇਸਤਰੀ-ਪੁਰਸ਼ ਨੂੰ ਆਪਣੇ ਦਰਬਾਰ ਵਿਚ ਦਿੰਦੇ ਸਨ। 'ਕੁੜੀਮਾਰਾਂ' ਬਾਰੇ ਤਾਂ ਗੁਰੂ ਹਰਿਕ੍ਰਿਸ਼ਨ ਸਾਹਿਬ ਦੀ ਇੰਨੀ ਨਫ਼ਰਤ ਸੀ ਕਿ ਉਸ ਦਾ ਗੁਰੂ-ਦਰਬਾਰ ਵਿਚ ਆਉਣਾ ਵੀ ਬੰਦ ਸੀ। ਉਸ ਨਾਲ ਕੋਈ ਰੋਟੀ-ਬੇਟੀ ਦੀ ਸਾਂਝ ਨਹੀਂ ਸੀ ਕਰਦਾ। ਗੁਰੂ-ਉਪਦੇਸ਼ਾਂ ਵਿਚ ਇਸਤਰੀ ਨੂੰ ਕਦੀ ਅਰਧੰਗੀ ਕਹਿ ਕੇ, ਕਦੀ ਰਾਜਿਆਂ-ਮਹਾਰਾਜਿਆਂ ਨੂੰ ਜਨਮ ਦੇਣ ਵਾਲੀ ਕਹਿ ਕੇ ਤੇ ਕਦੀ ਮਰਦ ਲਈ ਜ਼ਰੂਰੀ ਬੰਧਾਨ ਕਹਿ ਕੇ ਸਤਿਕਾਰਿਆ ਗਿਆ।

***ਨਸ਼ੇ, ਤੰਬਾਕੂ ਤੇ ਜੂਆ***

ਤੰਬਾਕੂ, ਹੋਰ ਨਸ਼ੇ ਤੇ ਜੂਆ ਉਸ ਸਮੇਂ ਦੇ ਆਮ ਲੋਕਾਂ ਦੇ ਜੀਵਨ ਦਾ ਅੰਗ ਬਣੇ ਹੋਏ ਸਨ। ਜਿਹੜਾ ਜੀਵਨ ਜਾਂ ਸਮਾਜ ਗਿਰਾਵਟ ਵਿਚ ਹੁੰਦਾ ਹੈ, ਉਹ ਨਿਸ਼ਚੇ ਹੀ ਨਸ਼ਿਆਂ ਦਾ ਸੇਵਨ ਵੀ ਕਰਦਾ ਹੈ, ਤੰਬਾਕੂ ਪੀਣ ਵੱਲ ਵੀ ਰੁਚਿਤ ਹੁੰਦਾ ਹੈ ਤੇ ਜੂਆ ਆਦਿ ਦੀਆਂ ਮੰਦ ਪਰਵਿਰਤੀਆਂ ਦਾ ਸ਼ਿਕਾਰ ਵੀ ਹੁੰਦਾ ਹੈ। ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਨਸ਼ੇ, ਤੰਬਾਕੂ ਤੇ ਜੂਏ ਵਿਰੁੱਧ ਆਪਣੇ ਉਪਦੇਸ਼ਾਂ ਵਿਚ ਪ੍ਰਬਲ ਜ਼ੋਰ ਦਿੱਤਾ।

ਜੇ ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਦਿੱਤੇ ਉਪਦੇਸ਼ਾਂ ਦਾ ਗੰਭੀਰ ਅਧਿਐਨ ਕਰੀਏ ਤਾਂ ਕਹਿਣਾ ਪਵੇਗਾ ਕਿ ਗੁਰੂ ਹਰਿਕ੍ਰਿਸ਼ਨ ਸਾਹਿਬ ਇਕ ਕ੍ਰਾਂਤੀਕਾਰੀ ਸੁਧਾਰਕ ਵੀ ਸਨ। ਆਪਾ ਸੰਵਾਰਨਾ ਤੇ ਸਮਾਜ ਸੁਧਾਰਨਾ ਇਹ ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਜੀਵਨ-ਆਦਰਸ਼ਾਂ ਵਿਚ ਸੀ। ਗੁਰੂ ਹਰਿਕ੍ਰਿਸ਼ਨ ਸਾਹਿਬ ਦੀ ਵਿਲੱਖਣਤਾ ਤੇ ਵਿਸ਼ੇਸ਼ਤਾ ਇਹ ਸੀ ਕਿ ਜਿਹੜੇ ਆਦਰਸ਼ ਗੁਰੂ-ਸੰਸਥਾ ਤੇ ਸਿੱਖ ਲਹਿਰ ਦੇ ਮਿਥੇ ਗਏ ਸਨ, ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਉਨ੍ਹਾਂ ਸਾਰੇ ਉਦੇਸ਼ਾਂ ਤੇ ਆਦਰਸ਼ਾਂ ਉੱਤੇ ਪੂਰੀ ਨਿਡਰਤਾ ਨਾਲ ਪਹਿਰਾ ਦਿੱਤਾ। ਇਹੀ ਕਾਰਨ ਹੈ ਕਿ ਗੁਰੂ ਹਰਿਕ੍ਰਿਸ਼ਨ ਸਾਹਿਬ ਕੋਲ ਜੀਵਨ-ਸਮਾਂ ਤੇ ਗੁਰੂ-ਕਾਲ ਭਾਵੇਂ ਬੜਾ ਘੱਟ ਸੀ। ਆਪ ਜੀ ੩ ਵੈਸਾਖ ਨਾਨਕਸ਼ਾਹੀ ੧੯੬ (੩੦ ਮਾਰਚ ਸੰਨ ੧੬੬੪) ਵਿਚ ਜੋਤੀ-ਜੋਤਿ ਸਮਾ ਗਏ।

ਘੱਟ ਉਮਰ ਤੇ ਘੱਟ ਸਮੇਂ ਵਿਚ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਜਿਵੇਂ ਆਪਣੇ ਆਪ ਨੂੰ ਸਮਰੱਥ, ਸਾਰਥਕ ਤੇ ਸਥਾਪਤ ਸਿੱਧ ਕੀਤਾ, ਉਸ ਦਾ ਪ੍ਰਭਾਵ ਸਾਰੇ ਪਾਸੇ ਇੰਨਾ ਵਧਿਆ ਤੇ ਉਜਾਗਰ ਹੋਇਆ ਕਿ ਰਾਜਾ ਜੈ ਸਿੰਘ ਨੇ ਸ਼ਰਧਾ ਤੇ ਸਤਿਕਾਰ ਹਿਤ ਆਪਣਾ ਬੰਗਲਾ ਵੀ ਗੁਰੂ ਹਰਿਕ੍ਰਿਸ਼ਨ ਸਾਹਿਬ ਨੂੰ ਸਮਰਪਿਤ ਕਰ ਦਿੱਤਾ। ਇਹ ਰਾਜਾ ਜੈ ਸਿੰਘ ਦਾ ਬੰਗਲਾ ਹੀ ਹੈ, ਜਿਸ ਨੂੰ ਪਹਿਲਾਂ ਸਰਦਾਰ ਬਘੇਲ ਸਿੰਘ ਜੀ ਨੇ ਤੇ ਪਿੱਛੋਂ ਖ਼ਾਲਸਾ ਪੰਥ ਨੇ 'ਗੁਰਦੁਆਰਾ ਬੰਗਲਾ ਸਾਹਿਬ' ਦੇ ਰੂਪ-ਸਰੂਪ ਵਿਚ ਢਾਲ ਲਿਆ ਸਗੋਂ ਇੰਨਾ ਸੰਵਾਰ ਲਿਆ ਹੈ ਕਿ ਇਹ ਪਵਿੱਤਰ, ਸੁਹਾਵਾ, ਹਰਿਆਵਲਾ ਤੇ ਪ੍ਰਭਾਵਸ਼ਾਲੀ ਸਥਾਨ ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਜੀਵਨ, ਉਪਦੇਸ਼ਾਂ, ਬਖਸ਼ਿਸ਼ਾਂ ਤੇ ਦੁੱਖ-ਰੋਗ ਨਵਿਰਤੀ ਦਾ ਸੋਮਾ ਬਣ ਗਿਆ ਹੈ। ■

# ਸ੍ਰੀ ਗੁਰੂ ਤੇਗ ਬਹਾਦਰ : ਜੀਵਨ ਤੇ ਰਚਨਾ

*-ਸ. ਗੁਰਮੇਲ ਸਿੰਘ ਨਿਆਮਤਪੁਰੀ**

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਮੁੱਚੀ ਬਾਣੀ ਗੁਰੂ ਸਾਹਿਬਾਨ, ਸੰਤਾਂ-ਭਗਤਾਂ, ਭੱਟਾਂ ਤੇ ਗੁਰਸਿੱਖਾਂ ਦੁਆਰਾ ਅਨੁਭਵ ਕੀਤਾ ਹੋਇਆ ਗਿਆਨ, ਜੀਵਿਆ ਹੋਇਆ ਅਮਲ ਤੇ ਪ੍ਰਭੂ ਨਾਲ ਇਕਮਿਕ ਹੋ ਕੇ ਪ੍ਰਾਪਤ ਕੀਤਾ ਹੋਇਆ ਦੈਵੀ ਇਲਹਾਮ (revealation) ਹੈ। ਇਸ ਲਈ ਗੁਰਬਾਣੀ ਦਾ ਪਾਠ ਜਾਂ ਅਧਿਐਨ ਕਰਨ ਤੋਂ ਪਹਿਲਾਂ ਜੇਕਰ ਸੰਬੰਧਿਤ ਬਾਣੀਕਾਰ ਦਾ ਜੀਵਨ ਵੀ ਪੜ੍ਹ ਲਿਆ ਜਾਵੇ ਤਾਂ ਬਹੁਤ ਹੀ ਚੰਗਾ ਹੋਵੇਗਾ। ਹਥਲੇ ਲੇਖ ਵਿਚ ਤਿਆਗ ਅਤੇ ਸੂਰਬੀਰਤਾ ਦੀ ਮੂਰਤ, ਆਜ਼ਾਦੀ ਦੇ ਰੱਖਿਅਕ ਤੇ ਸੰਤ-ਸਿਪਾਹੀ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਜੀਵਨ ਤੇ ਉਨ੍ਹਾਂ ਦੀ ਵੈਰਾਗਮਈ ਬਾਣੀ ਦਾ ਅਧਿਐਨ ਕਰਨ ਦਾ ਨਿਮਾਣਾ ਜਿਹਾ ਯਤਨ ਹੈ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਪ੍ਰਕਾਸ਼/ਜਨਮ ੫ ਵੈਸਾਖ, ਨਾਨਕਸ਼ਾਹੀ ੧੫੩) ਵਿਸਾਖ ਵਦੀ ੫, ੧੬੭੮ ਬਿ. ਮੁਤਾਬਕ ੧ ਅਪ੍ਰੈਲ, ੧੬੨੧ ਈ. ਦਿਨ ਐਤਵਾਰ ਨੂੰ ਅੰਮ੍ਰਿਤਸਰ ਵਿਖੇ ਛੇਵੇਂ ਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਘਰ ਮਾਤਾ ਨਾਨਕੀ ਜੀ ਦੀ ਕੁੱਖੋਂ ਹੋਇਆ। ਗੁਰੂ ਸਾਹਿਬ ਦਾ ਜਨਮ-ਅਸਥਾਨ ਅੰਮ੍ਰਿਤਸਰ ਦੇ ਗੁਰੂ ਬਾਜ਼ਾਰ ਵਿਚ ਗੁਰੂ ਕੇ ਮਹਿਲ ਵਿਖੇ ਹੋਇਆ ਹੈ। ਆਪ ਜੀ ਦੇ ਚਾਰੇ ਭਰਾ ਬਾਬਾ ਗੁਰਦਿੱਤਾ ਜੀ, ਬਾਬਾ ਸੂਰਜ ਮੱਲ ਜੀ, ਬਾਬਾ ਅਣੀ ਰਾਇ ਜੀ, ਬਾਬਾ ਅਟੱਲ ਰਾਇ ਜੀ ਅਤੇ ਭੈਣ ਬੀਬੀ ਵੀਰੋ ਜੀ ਆਪ ਤੋਂ ਵੱਡੇ ਸਨ। ਪਿਤਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਮੀਰੀ ਪੀਰੀ ਦਾ ਆਪ 'ਤੇ ਡੂੰਘਾ ਪ੍ਰਭਾਵ ਸੀ। ਆਪ ਜੀ ਨਿੱਕੇ ਹੁੰਦਿਆਂ ਆਪਣੇ ਪਿਤਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਕੋਲ ਪ੍ਰਭੂ-ਸਿਮਰਨ ਵਿਚ ਲੀਨ ਹੋਏ ਕਿੰਨਾ-ਕਿੰਨਾ ਚਿਰ ਬੈਠੇ ਰਹਿੰਦੇ ਸਨ। ਮੁੱਢਲੇ ਦੋ-ਤਿੰਨ ਸਾਲਾਂ ਵਿਚ ਹੀ ਆਪ ਜੀ ਦੀਆਂ ਅਸਾਧਾਰਨ ਰੁਚੀਆਂ ਸਾਹਮਣੇ ਆਉਣ ਲੱਗ ਪਈਆਂ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਧਾਰਮਿਕ ਅਨੁਸ਼ਾਸਨ ਦੇ ਵਾਤਾਵਰਨ ਵਿਚ ਪਲੇ। ਗੁਰੂ ਪਿਤਾ ਦੇ ਬਚਨ-ਬਿਲਾਸ ਸੁਣਦੇ ਤੇ ਉਨ੍ਹਾਂ ਦੀ ਅਗਵਾਈ ਅਨੁਸਾਰ ਧਰਮ ਮਰਯਾਦਾ ਸਿੱਖਦੇ। ਆਪ ਦੀ ਸਿਖਲਾਈ, ਪੜ੍ਹਾਈ ਤੇ ਸ਼ਸਤਰ-ਵਿੱਦਿਆ ਗੁਰੂ ਸਾਹਿਬ ਨੇ ਆਪਣੀ ਨਿਗਰਾਨੀ ਵਿਚ ਕਰਾਈ। ਭਾਈ ਗੁਰਦਾਸ ਜੀ ਨੂੰ ਅੱਖਰੀ ਵਿੱਦਿਆ ਦੇਣ ਲਈ ਕਿਹਾ ਅਤੇ ਰਤਾ ਕੁ ਵੱਡੇ ਹੋਏ ਤਾਂ ਬਾਬਾ ਬੁੱਢਾ ਜੀ ਪਾਸ ਰਮਦਾਸ ਭੇਜਿਆ ਤਾਂ ਕਿ ਕਿਰਤ ਦੀ ਮਹੱਤਤਾ ਤੇ ਹੋਰ ਗੁਣ ਪ੍ਰਾਪਤ ਕਰਨ। ੧੧ ਸਾਲ ਦੀ ਉਮਰ ਵਿਚ ਆਪ ਜੀ ਦੀ ਸ਼ਾਦੀ ਮਾਰਚ ੧੬੩੨ ਈ. ਵਿਚ ਭਾਈ ਲਾਲ

** ਸਹਾਇਕ ਰੀਸਰਚ ਸਕਾਲਰ, ਸਿੱਖ ਇਤਿਹਾਸ ਰੀਸਰਚ ਬੋਰਡ, ਸ੍ਰੀ ਅੰਮ੍ਰਿਤਸਰ।*

ਚੰਦ ਜੀ ਖੱਤਰੀ ਦੀ ਸਪੁੱਤਰੀ (ਮਾਤਾ) ਗੁਜਰੀ ਜੀ ਨਾਲ ਹੋਈ। ਸ੍ਰੀ (ਗੁਰੂ) ਤੇਗ ਬਹਾਦਰ ਸਾਹਿਬ ਜੀ ਨੇ ਵਿਆਹ ਦੇ ੨ ਸਾਲ ਪਿੱਛੋਂ ੧੬੩੪ ਈ. ਵਿਚ ਹੋਣ ਵਾਲੀ ਕਰਤਾਰਪੁਰ ਦੀ ਜੰਗ ਵਿਚ ਆਪਣੀ ਤੇਗ ਦੇ ਜੌਹਰ ਦਿਖਾਏ। ਯੁੱਧ ਵਿਚ ਸਫਲਤਾ ਪ੍ਰਾਪਤ ਕਰ ਕੇ ਜਦ ਆਪ ਵਾਪਸ ਪਰਤੇ ਤਾਂ ਗੁਰਦੇਵ ਪਿਤਾ ਨੇ ਆਪਣੇ ਬਹਾਦਰ ਸਾਹਿਬਜ਼ਾਦੇ ਨੂੰ ਗਲਵਕੜੀ ਵਿਚ ਲੈ ਲਿਆ, ਥਾਪੜਾ ਦਿੱਤਾ ਤੇ ਬੜੇ ਪਿਆਰ ਨਾਲ ਆਖਿਆ ਕਿ ਅੱਜ ਤੁਸੀਂ ਇਸ ਯੁੱਧ ਵਿਚ ਜਿਸ ਤਰ੍ਹਾਂ ਤੇਗ ਚਲਾਈ ਉਸ ਕਰਕੇ ਤੁਹਾਡਾ ਨਾਂ ਤਿਆਗ ਮੱਲ ਦੀ ਥਾਂ ਤੇਗ ਬਹਾਦਰ ਹੀ ਸ਼ੋਭਦਾ ਹੈ।

ਕੀਰਤਪੁਰ ਵਿਚ ਰਹਿੰਦਿਆਂ ਸ੍ਰੀ (ਗੁਰੂ) ਤੇਗ ਬਹਾਦਰ ਜੀ ਦਾ ਨਿੱਜੀ ਤੇ ਘਰੋਗੀ ਜੀਵਨ ਬੜਾ ਸਾਦਾ, ਪੱਧਰਾ ਤੇ ਸੁਖੀ ਸੀ। ਆਪ ਦਾ ਮਨ ਸੰਸਾਰ ਦੇ ਲਾਲਚਾਂ, ਮੋਹ, ਝਗੜਿਆਂ ਤੇ ਰਸਾਂ ਤੋਂ ਬੇਲਾਗ ਸੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣੇ ਪੋਤਰੇ ਭਾਵ ਬਾਬਾ ਗੁਰਦਿੱਤਾ ਜੀ ਦੇ ਛੋਟੇ ਸਪੁੱਤਰ ਸ੍ਰੀ ਹਰਿ ਰਾਇ ਜੀ ਨੂੰ ਗੁਰਗੱਦੀ ਦੀ ਬਖ਼ਸ਼ਿਸ਼ ਕੀਤੀ ਤੇ ਆਪ ੩ ਮਾਰਚ ੧੬੪੪ ਈ. ਨੂੰ ਜੋਤੀ ਜੋਤਿ ਸਮਾ ਗਏ। ਸ੍ਰੀ (ਗੁਰੂ) ਤੇਗ ਬਹਾਦਰ ਜੀ ਨੇ ਗੁਰਦੇਵ ਪਿਤਾ ਦੇ ਜੋਤੀ ਜੋਤਿ ਸਮਾਉਣ ਦੇ ਦ੍ਰਿਸ਼ ਨੂੰ ਜਦ ਦੇਖਿਆ ਤਾਂ ਉਨ੍ਹਾਂ 'ਤੇ ਇਸ ਦਾ ਡੂੰਘਾ ਅਸਰ ਹੋਇਆ ਪਰ ਸਬਰ, ਸੰਤੋਖ ਤੇ ਭਾਣਾ ਮੰਨਣ ਦੀ ਜਿਸ ਸ਼ਕਤੀ ਦਾ ਸਬਕ ਉਨ੍ਹਾਂ ੨੩ ਸਾਲ ਸਿੱਖਿਆ ਸੀ, ਉਸ ਕਾਰਨ ਉਹ ਪੂਰਨ ਸ਼ਾਂਤ ਰਹੇ ਤੇ ਫਿਰ ਗੁਰੂ ਹਰਿ ਰਾਇ ਸਾਹਿਬ ਜੀ ਤੋਂ ਆਗਿਆ ਲੈ ਕੇ ਆਪਣੀ ਮਾਤਾ ਨਾਨਕੀ ਤੇ ਧਰਮ ਸੁਪਤਨੀ ਗੁਜਰੀ ਜੀ ਸਮੇਤ ਬਕਾਲਾ ਲਈ ਚੱਲ ਪਏ। ਇਥੇ ਆਪ ਨੇ ਲੱਗਭਗ ੨੧ ਸਾਲ ਭੋਰੇ ਵਿਚ ਰਹਿ ਕੇ ਭਜਨ ਬੰਦਗੀ ਕੀਤੀ। ਆਪ ਜੀ ਅੰਮ੍ਰਿਤ ਵੇਲੇ ਉੱਠਦੇ, ਕੀਰਤਨ ਕਰਦੇ ਅਤੇ ਦਿਹਾੜੀ ਕਿਰਤ ਕਾਰ ਕਰ ਕੇ ਗੁਜ਼ਾਰਾ ਕਰਦੇ। ਕਿਸੇ ਭੇਟਾ ਨੂੰ ਸਵੀਕਾਰ ਨਾ ਕਰਦੇ, ਜੇ ਕੋਈ ਭੇਟਾ ਦੇ ਦਿੰਦਾ ਤਾਂ ਸਭ ਵੰਡ ਦਿੰਦੇ।

ਸ੍ਰੀ ਗੁਰੂ ਹਰਿ ਰਾਇ ਜੀ ਤੋਂ ਬਾਅਦ ਗੁਰਗੱਦੀ 'ਤੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਬੈਠੇ ਜੋ ਬਚਪਨ ਵਿਚ ਹੀ ਦਿੱਲੀ ਵਿਚ ਜੋਤੀ ਜੋਤਿ ਸਮਾ ਗਏ। ਅੱਗੋਂ ਗੱਦੀ ਦੇ ਵਾਰਸ ਦਾ ਸੰਕੇਤ ਉਨ੍ਹਾਂ ਨੇ 'ਬਾਬਾ ਬਕਾਲੇ' ਸ਼ਬਦਾਂ ਰਾਹੀਂ ਕੀਤਾ। ਪਰ ਅੱਗੋਂ ਹੋਣ ਵਾਲੇ ਗੁਰੂ ਦਾ ਨਾਂ ਪੂਰੀ ਤਰ੍ਹਾਂ ਸਪੱਸ਼ਟ ਨਾ ਹੋਣ ਕਾਰਨ ਬਕਾਲੇ ਵਿਚ ਸ੍ਰੀ (ਗੁਰੂ) ਤੇਗ ਬਹਾਦਰ ਸਾਹਿਬ ਦੇ ਭਤੀਜੇ ਧੀਰ ਮੱਲ ਸਹਿਤ ੨੨ ਨਕਲੀ ਗੁਰੂ ਮੰਜੀਆਂ ਲਗਾ ਕੇ, ਗੁਰੂ ਬਣ ਬੈਠੇ। ਪਰ ਇਕ ਧਨੀ ਵਪਾਰੀ ਭਾਈ ਮੱਖਣ ਸ਼ਾਹ ਲੁਬਾਣਾ ਨੂੰ ਗੁਰੂ ਪ੍ਰਤੀ ਸ਼ਰਧਾ, ਦਰਸ਼ਨਾਂ ਦੀ ਪਿਆਸ ਅਤੇ ਸਿਆਣਪ ਨਾਲ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਨੌਵੇਂ ਗੁਰੂ ਹੋਣ ਬਾਰੇ ਪਤਾ ਲੱਗਿਆ। ਬਾਬਾ ਬੁੱਢਾ ਜੀ ਦੇ ਪੋਤਰੇ ਬਾਬਾ ਗੁਰਦਿੱਤਾ ਜੀ ਨੇ ਗੁਰਿਆਈ ਦਾ ਤਿਲਕ ੩ ਵੈਸਾਖ, ਨਾਨਕਸ਼ਾਹੀ ੧੯੬ ਨੂੰ ਲਗਾਇਆ। ਪੋਤਰੇ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦਾ ਦਾਦੇ ਨੂੰ ਗੱਦੀ ਦੇਣਾ ਇਤਿਹਾਸ ਵਿਚ ਅਲੌਕਿਕ ਘਟਨਾ ਹੈ। ਧੀਰ ਮੱਲ ਜ਼ਰ ਨਾ ਸਕਿਆ ਤੇ ਉਸ ਨੇ ਗੁਰੂ

ਸਾਹਿਬ 'ਤੇ ਹਮਲਾ ਕਰਵਾਇਆ। ਪਰ ਗੋਲੀ ਗੁਰੂ ਸਾਹਿਬ ਦਾ ਸਿਰ ਛੂਹ ਕੇ ਲੰਘ ਗਈ। ਉਸ ਦੇ ਬੰਦਿਆਂ ਨੇ ਗੁਰੂ ਸਾਹਿਬ ਦਾ ਸਾਮਾਨ ਵੀ ਲੁੱਟਿਆ ਪਰ ਆਪ ਸ਼ਾਂਤਚਿਤ ਰਹੇ।

ਆਪ ਜੀ ਨੇ ਆਪਣਾ ਕੇਂਦਰੀ ਪ੍ਰਚਾਰ ਸਥਾਨ ਕੀਰਤਪੁਰ ਚੁਣਿਆ, ਉਥੇ ਵੀ ਧੀਰਮੱਲ ਅਤੇ ਸੋਢੀ ਵਿਰੋਧ ਕਰਦੇ ਰਹੇ ਸਨ ਇਸ ਕਰਕੇ ਗੁਰੂ ਸਾਹਿਬ ਨੇ ਪਿੰਡ ਮਾਖੋਵਾਲ ਦੀ ਜ਼ਮੀਨ ਖਰੀਦ ਕੇ (ਚੱਕ ਨਾਨਕੀ) ਅਨੰਦਪੁਰ ਸਾਹਿਬ ਵਸਾਇਆ। ਆਪ ਨੇ ਮਾਲਵਾ, ਦੁਆਬਾ, ਬਾਂਗਰ, ਬੰਗਾਲ ਅਤੇ ਅਸਾਮ ਦੇ ਕਈ ਅਸਥਾਨਾਂ 'ਤੇ ਜਾ ਕੇ ਸਿੱਖੀ ਦਾ ਪ੍ਰਚਾਰ ਕੀਤਾ। ਪਟਨਾ ਇਸ ਪੱਖ ਤੋਂ ਆਪ ਦਾ ਵਿਸ਼ੇਸ਼ ਕੇਂਦਰ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਇਥੇ ਹੀ ੨੨ ਦਸੰਬਰ ੧੬੬੬ ਈ. ਵਿਚ ਹੋਇਆ।

ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸਮਕਾਲੀ ਹੁਕਮਰਾਨ, ਔਰੰਗਜ਼ੇਬ ਨੇ ਹਿੰਦੂ ਜਨਤਾ ਨੂੰ ਬਹੁਤ ਤੰਗ ਕੀਤਾ ਹੋਇਆ ਸੀ। ਉਹ ਉਨ੍ਹਾਂ ਦਾ ਜ਼ਬਰਦਸਤੀ ਧਰਮ-ਪਰਿਵਰਤਨ ਕਰਵਾ ਰਿਹਾ ਸੀ। ਧਰਮ-ਪਰਿਵਰਤਨ ਲਈ ਉਸ ਨੇ ਕਸ਼ਮੀਰ ਨੂੰ ਵਿਸ਼ੇਸ਼ ਤੌਰ 'ਤੇ ਕੇਂਦਰ ਚੁਣਿਆ। ਕਸ਼ਮੀਰੀ ਪੰਡਤ ਆਪਣੀ ਰੱਖਿਆ ਲਈ ਅਨੰਦਪੁਰ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਰਨ ਵਿਚ ਗਏ। ਗੁਰੂ ਸਾਹਿਬ ਧਰਮ ਦੀ ਸੁਤੰਤਰਤਾ ਦੇ ਸਮਰਥਕ ਸਨ ਅਤੇ ਜਬਰੀ ਧਰਮ-ਪਰਿਵਰਤਨ ਅਤੇ ਜ਼ੁਲਮ ਨੂੰ ਰੋਕਣ ਲਈ ਵੱਡੀ ਤੋਂ ਵੱਡੀ ਕੁਰਬਾਨੀ ਦੇਣ ਲਈ ਤਿਆਰ ਸਨ। ਜਦੋਂ ਬਾਲ ਗੋਬਿੰਦ ਰਾਇ ਜੀ ਨੇ ਪਿਤਾ ਗੁਰੂ ਜੀ ਨੂੰ ਇਸ ਅਤਿਅੰਤ ਕਠਿਨ ਹਾਲਤ ਦੇ ਰੂ-ਬ-ਰੂ ਕੁਰਬਾਨੀ ਦੇਣ ਦਾ ਸਮਰਥਨ ਕੀਤਾ ਤਾਂ ਗੁਰੂ ਸਾਹਿਬ ਨੇ ਕਸ਼ਮੀਰੀ ਪੰਡਤਾਂ ਨੂੰ ਕਿਹਾ ਕਿ ਔਰੰਗਜ਼ੇਬ ਨੂੰ ਕਹਿਣ ਕਿ ਜੇ ਉਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਮੁਸਲਮਾਨ ਬਣਾ ਲਵੇ ਤਾਂ ਉਹ ਸਾਰੇ ਵੀ ਮੁਸਲਮਾਨ ਬਣ ਜਾਣਗੇ। ਔਰੰਗਜ਼ੇਬ ਨੇ ਇਹ ਸ਼ਰਤ ਪ੍ਰਵਾਨ ਕਰ ਲਈ। ਗੁਰੂ ਸਾਹਿਬ ਇਸ ਆਸ਼ੇ ਲਈ ੧੬੭੪ ਈ. ਨੂੰ ਅਨੰਦਪੁਰ ਸਾਹਿਬ ਤੋਂ ਦਿੱਲੀ ਲਈ ਰਵਾਨਾ ਹੋ ਗਏ। ਰਾਹ ਵਿਚ ਪ੍ਰਚਾਰ ਕਰਦਿਆਂ ਕਾਫੀ ਸਮਾਂ ਲੱਗ ਗਿਆ। ਬਾਅਦ ਵਿਚ ਔਰੰਗਜ਼ੇਬ ਨੇ ਗੁਰੂ ਸਾਹਿਬ ਦੀ ਗ੍ਰਿਫ਼ਤਾਰੀ ਦੇ ਵਾਰੰਟ ਜਾਰੀ ਕਰ ਦਿੱਤੇ ਤੇ ਆਗਰੇ ਪਹੁੰਚ ਕੇ ਗੁਰੂ ਸਾਹਿਬ ਨੇ ਆਪਣੇ ਆਪ ਨੂੰ ਗ੍ਰਿਫ਼ਤਾਰ ਕਰਵਾ ਦਿੱਤਾ।

ਗੁਰੂ ਸਾਹਿਬ ਨੂੰ ਪਹਿਲਾਂ ਧਰਮ-ਪਰਿਵਰਤਨ ਲਈ ਜ਼ੋਰ ਦਿੱਤਾ ਗਿਆ। ਫਿਰ ਗੁਰੂ ਸਾਹਿਬ ਨੂੰ ਭੈ-ਭੀਤ ਕਰਨ ਲਈ ਉਨ੍ਹਾਂ ਦੇ ਤਿੰਨ ਸਿੱਖਾਂ ਭਾਈ ਮਤੀ ਦਾਸ, ਭਾਈ ਦਿਆਲਾ ਜੀ ਤੇ ਭਾਈ ਸਤੀ ਦਾਸ ਜੀ ਨੂੰ ਕ੍ਰਮਵਾਰ ਆਰੇ ਨਾਲ ਚੀਰ ਕੇ, ਦੇਗ ਵਿਚ ਉਬਾਲ ਕੇ ਅਤੇ ਰੂੰ ਵਿਚ ਲਪੇਟ ਕੇ ਅੱਗ ਲਗਾ ਦਿੱਤੀ ਪਰ ਗੁਰੂ ਸਾਹਿਬ ਫਿਰ ਵੀ ਅਡੋਲ ਰਹੇ। ਅੰਤ ੧੧ ਮੱਘਰ, ਨਾਨਕਸ਼ਾਹੀ ੨੦੭ (੧੧ ਨਵੰਬਰ ੧੬੭੫ ਈ.) ਨੂੰ ਚਾਂਦਨੀ ਚੌਂਕ ਵਿਖੇ ਜਿੱਥੇ ਹਜ਼ਾਰਾਂ ਦੀ ਗਿਣਤੀ ਵਿਚ ਲੋਕ ਖੜ੍ਹੇ ਸਨ, ਉਥੇ

ਗੁਰੂ ਸਾਹਿਬ ਜੀ ਦੇ ਸੀਸ ਨੂੰ ਤਲਵਾਰ ਨਾਲ ਧੜ ਤੋਂ ਜੁਦਾ ਕਰ ਦਿੱਤਾ ਗਿਆ। ਸ਼ਹੀਦੀ ਸਾਕਾ ਹੁੰਦਿਆਂ ਹੀ ਉਹ ਗਰਦ ਗੁਬਾਰ, ਤੂਫ਼ਾਨ ਉੱਠਿਆ ਕਿ ਕਿਸੇ ਨੂੰ ਕੁਝ ਨਾ ਸੁੱਝਿਆ, ਸਭ ਪਾਸੇ ਹਾਹਾਕਾਰ ਮੱਚ ਗਈ। ਉਥੋਂ ਭਾਈ ਜੈਤਾ ਜੀ ਨੇ ਗੁਰੂ ਸਾਹਿਬ ਦੇ ਸੀਸ ਨੂੰ ਕੀਰਤਪੁਰ ਸਾਹਿਬ ਪਹੁੰਚਾਇਆ। ਇਸ ਤਰ੍ਹਾਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਹਿੰਦੂ ਧਰਮ ਦੀ ਰੱਖਿਆ ਅਤੇ ਧਾਰਮਿਕ ਆਜ਼ਾਦੀ ਲਈ ਆਪਣੀ ਸ਼ਹਾਦਤ ਦੇ ਕੇ ਨਵਾਂ ਇਤਿਹਾਸ ਸਿਰਜਿਆ, ਜਿਸ ਦਾ ਕੋਈ ਵੀ ਸਾਨੀ ਨਹੀਂ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ 'ਬਚਿੱਤਰ ਨਾਟਕ' ਵਿਚ ਲਿਖਦੇ ਹਨ ਕਿ:

*ਠੀਕਰਿ ਫੋਰਿ ਦਿਲੀਸ ਸਿਰਿ ਪ੍ਰਭ ਪੁਰ ਕੀਯਾ ਪਯਾਨ॥*
*ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ॥*

**ਬਾਣੀ ਰਚਨਾ ਦਾ ਵੇਰਵਾ :** ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਸੰਪਾਦਿਤ ਆਦਿ ਗ੍ਰੰਥ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਦਰਜ ਕਰ ਕੇ ਸ੍ਰੀ ਗ੍ਰੰਥ ਸਾਹਿਬ ਜੀ ਨੂੰ ਗੁਰੂ ਦੀ ਪਦਵੀ ਦਿੱਤੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦੋਹਰਿਆਂ ਸਹਿਤ ਆਪ ਦੇ ੫੭ ਸਲੋਕ ਅਤੇ ੫੯ ਪਦੇ ਹਨ। ਵੱਖ-ਵੱਖ ਰਾਗਾਂ ਵਿਚ ਰਚਿਤ ਗੁਰੂ ਸਾਹਿਬ ਦੀ ਗੁਰਬਾਣੀ ਦਾ ਵੇਰਵਾ ਇਸ ਪ੍ਰਕਾਰ ਹੈ: ਗਉੜੀ ੯, ਆਸਾ ੧, ਦੇਵਗੰਧਾਰੀ ੩, ਬਿਹਾਗੜਾ ੧, ਸੋਰਠਿ ੧੨, ਧਨਾਸਰੀ ੪, ਜੈਤਸਰੀ ੩, ਟੋਡੀ ੧, ਤਿਲੰਗ ੩, ਬਿਲਾਵਲੁ ੩, ਰਾਮਕਲੀ ੩, ਮਾਰੂ ੩, ਬਸੰਤੁ ੫, ਸਾਰੰਗ ੪, ਜੈਜਾਵੰਤੀ ੪; ਕੁੱਲ ੫੯ ਪਦੇ।

ਇਸ ਤਰ੍ਹਾਂ ਸਲੋਕਾਂ ਤੋਂ ਬਿਨਾਂ ਆਪ ਜੀ ਦੀ ਬਾਣੀ ੧੫ ਰਾਗਾਂ ਵਿਚ ਮਿਲਦੀ ਹੈ। ਆਪ ਜੀ ਦੇ ੫੭ ਸਲੋਕ ਰਾਗ ਰਹਿਤ ਬਾਣੀ ਹੈ ਤੇ 'ਸਲੋਕ ਵਾਰਾਂ ਤੇ ਵਧੀਕ' ਸਿਰਲੇਖ ਅਧੀਨ ਅਖੀਰ ਵਿਚ ਦਰਜ ਹਨ।

**ਬਾਣੀ ਦਾ ਰਚਨਾਕਾਲ :** ਇਤਿਹਾਸਕਾਰਾਂ ਤੇ ਵਿਦਵਾਨਾਂ ਅਨੁਸਾਰ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ੧੬੬੪ ਈ. ਤੋਂ ੧੬੭੫ ਈ. ਦੇ ਦਰਮਿਆਨ ਰਚੀ ਗਈ ਮੰਨੀ ਜਾਂਦੀ ਹੈ। ਇਹ ਸਮਾਂ ਗੁਰਿਆਈ ਸੰਭਾਲਣ ਤੋਂ ਸ਼ਹੀਦੀ ਤਕ ਦਾ ਹੈ।

**ਰਚਨਾ ਦੀ ਵਿਚਾਰਧਾਰਾ :** ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਅਨੰਤ ਗੁਣਾਂ ਨਾਲ ਭਰਪੂਰ ਹੈ, ਇਸ ਦਾ ਬਿਆਨ ਕਰਨਾ ਬਹੁਤ ਕਠਨ ਹੈ। ਇਸ ਵਿੱਚੋਂ ਮਨੁੱਖਤਾ, ਭਾਈਚਾਰਾ, ਆਤਮਿਕ ਗਿਆਨ ਤੇ ਵੈਰਾਗ ਦਾ ਸੁਨੇਹਾ ਮਿਲਦਾ ਹੈ। ਗੁਰੂ ਸਾਹਿਬ ਨੇ ਆਪਣੀ ਬਾਣੀ ਵਿਚ ਵਰਤੇ ਗਏ ਅਲੰਕਾਰ ਆਮ ਜੀਵਨ ਵਿੱਚੋਂ ਚੁਣੇ ਹਨ ਤੇ ਆਸ਼ਿਆਂ ਨੂੰ ਇਸ ਤਰ੍ਹਾਂ ਸਪੱਸ਼ਟ ਕੀਤਾ ਹੈ ਕਿ ਆਮ ਸੂਝ-ਬੂਝ ਵਾਲਾ ਇਨਸਾਨ ਬਾਣੀ ਦਾ ਪੂਰਾ-ਪੂਰਾ ਲਾਭ ਉਠਾ ਲੈਂਦਾ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਦਰਸ਼ਨ ਤੇ ਵਿਚਾਰਧਾਰਾ ਗੁਰਮਤਿ ਵਿਚਾਰ-ਪ੍ਰਵਾਹ ਦੀ ਲੜੀ ਦੇ ਹੀ ਹਨ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਵਿਭਿੰਨ ਪਹਿਲੂਆਂ ਬਾਰੇ ਦਿੱਤੇ ਗਏ ਉਪਦੇਸ਼ਾਂ ਨੂੰ ਸੰਖੇਪ ਵਿਚ ਸਮਝਣ ਦਾ ਯਤਨ ਕਰਾਂਗੇ।

**ਮਨ:** ਮਨ ਮਨੋਵਿਗਿਆਨਕ ਅਤੇ ਆਤਮ-ਵਿਗਿਆਨ ਦਾ ਇਕ ਮਹੱਤਵਪੂਰਨ ਵਿਸ਼ਾ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਮਨ ਨੂੰ ਅਧਿਕਤਰ ਸੰਬੋਧਨ ਕੀਤਾ ਗਿਆ ਹੈ। ਗੁਰੂ ਸਾਹਿਬ ਅਨੁਸਾਰ ਇਸ ਮਨ ਨੂੰ ਆਸਾਨੀ ਨਾਲ ਵੱਸ ਵਿਚ ਨਹੀਂ ਕੀਤਾ ਜਾ ਸਕਦਾ ਹੈ ਕਿਉਂਕਿ ਇਸ ਮਨ ਵਿਚ ਕਦੇ ਨਾ ਮੁੱਕਣ ਵਾਲੀ ਚੰਚਲ, ਤ੍ਰਿਸ਼ਨਾ ਹਮੇਸ਼ਾ ਵਿਦਮਾਨ ਰਹਿੰਦੀ ਹੈ ਜਿਸ ਕਰਕੇ ਇਹ ਕਦੇ ਟਿਕ ਕੇ ਨਹੀਂ ਰਹਿੰਦਾ। ਇਸ ਮਨ ਵਿਚ ਉਪਸਥਿਤ ਕ੍ਰੋਧ ਮਨੁੱਖ ਦੇ ਸ੍ਰੇਸ਼ਟ ਗਿਆਨ ਨੂੰ ਚੁਰਾ ਲੈਂਦਾ ਹੈ ਜਿਸ ਕਰਕੇ ਗਿਆਨ ਤੋਂ ਹੀਣ ਹੋ ਕੇ ਮਨੁੱਖ ਦੀ ਮਨ ਦੇ ਸਾਹਮਣੇ ਕੋਈ ਪੇਸ਼ ਨਹੀਂ ਜਾਂਦੀ। ਸਾਰੇ ਯੋਗੀ ਤੇ ਵਿਦਵਾਨ ਇਸ ਨੂੰ ਵੱਸ ਵਿਚ ਕਰਨ ਦੇ ਜਤਨ ਕਰਦੇ ਥੱਕ ਜਾਂਦੇ ਹਨ ਪਰ ਇਹ ਮਨ ਪਰਮਾਤਮਾ ਦੇ ਦਇਆਲੂ ਹੋਣ 'ਤੇ ਹੀ ਵੱਸ ਵਿਚ ਆ ਸਕਦਾ ਹੈ। ਗੁਰ-ਸ਼ਬਦ ਹੈ:

*ਸਾਧੋ ਇਹੁ ਮਨੁ ਗਹਿਓ ਨ ਜਾਈ॥*
*ਚੰਚਲ ਤ੍ਰਿਸਨਾ ਸੰਗਿ ਬਸਤੁ ਹੈ ਯਾ ਤੇ ਥਿਰੁ ਨ ਰਹਾਈ॥੧॥ ਰਹਾਉ॥*
*ਕਠਨ ਕਰੋਧ ਘਟ ਹੀ ਕੇ ਭੀਤਰਿ ਜਿਹ ਸੁਧਿ ਸਭ ਬਿਸਰਾਈ॥*
*ਰਤਨੁ ਗਿਆਨੁ ਸਭ ਕੋ ਹਿਰਿ ਲੀਨਾ ਤਾ ਸਿਉ ਕਛੁ ਨ ਬਸਾਈ॥੧॥*
*ਜੋਗੀ ਜਤਨ ਕਰਤ ਸਭਿ ਹਾਰੇ ਗੁਨੀ ਰਹੇ ਗੁਨ ਗਾਈ॥*
*ਜਨ ਨਾਨਕ ਹਰਿ ਭਏ ਦਇਆਲਾ ਤਉ ਸਭ ਬਿਧਿ ਬਨਿ ਆਈ॥ (ਪੰਨਾ ੨੧੯)*

ਇਹ ਮਨ ਬੁਰੇ ਕੰਮ ਵਾਲੇ ਪਾਸੇ ਜ਼ਿਆਦਾ ਦੌੜਦਾ ਹੈ। ਚੰਗੇ ਕੰਮ ਵਾਲੇ ਪਾਸੇ ਇਸ ਨੂੰ ਬੜੀ ਮੁਸ਼ਕਿਲ ਨਾਲ ਲਗਾਉਣਾ ਪੈਂਦਾ ਹੈ। ਦਿਨੇ ਰਾਤ ਵਿਸ਼ਿਆਂ ਜਾਂ ਪਦਾਰਥਾਂ ਦੀ ਖ਼ਾਤਰ ਦੌੜਦਾ ਫਿਰਦਾ ਹੈ। ਇਸ ਨੂੰ ਰੋਕਣਾ ਬਹੁਤ ਮੁਸ਼ਕਿਲ ਹੋ ਜਾਂਦਾ ਹੈ:

*ਮਾਈ ਮਨੁ ਮੇਰੋ ਬਸਿ ਨਾਹਿ॥*
*ਨਿਸ ਬਾਸੁਰ ਬਿਖਿਅਨ ਕਉ ਧਾਵਤ ਕਿਹਿ ਬਿਧਿ ਰੋਕਉ ਤਾਹਿ॥੧॥(ਪੰਨਾ ੬੩੨)*

ਗੁਰੂ ਸਾਹਿਬ ਮਨੁੱਖ-ਮਾਤਰ ਨੂੰ ਸਮਝਾਉਣ ਵਾਸਤੇ ਮਨੁੱਖੀ-ਮਨ ਦੀ ਅਵਸਥਾ ਨੂੰ ਆਪਣੇ 'ਤੇ ਢੁਕਾ ਕੇ ਬਿਆਨ ਕਰਦੇ ਹਨ ਕਿ ਇਹ ਮਨ ਰਤਾ ਭਰ ਵੀ ਮੇਰਾ ਕਿਹਾ ਨਹੀਂ ਮੰਨਦਾ। ਮੈਂ ਇਸ ਨੂੰ ਸਿੱਖਿਆ ਦੇ-ਦੇ ਕੇ ਥੱਕ ਗਿਆ ਹਾਂ, ਫਿਰ ਭੀ ਇਹ ਖੋਟੀ ਮੱਤ ਵੱਲੋਂ ਹਟਦਾ ਨਹੀਂ। ਮਾਇਆ ਦੇ ਨਸ਼ੇ ਵਿਚ ਝੱਲਾ ਹੋਇਆ ਇਹ ਮਨ ਪਰਮਾਤਮਾ ਦੀ ਸਿਫ਼ਤ-ਸਲਾਹ ਦੀ ਬਾਣੀ ਨਹੀਂ ਉਚਾਰਦਾ, ਸਗੋਂ ਵਿਖਾਵਾ ਕਰ ਕੇ ਦੁਨੀਆਂ ਨੂੰ ਠੱਗਦਾ ਰਹਿੰਦਾ ਹੈ ਤੇ ਆਪਣਾ ਪੇਟ ਭਰਦਾ ਰਹਿੰਦਾ ਹੈ। ਗੁਰੂ ਸਾਹਿਬ ਇਸ ਦੀ ਤੁਲਨਾ ਕੁੱਤੇ ਦੀ ਪੂਛ ਨਾਲ ਕਰਦੇ ਹਨ ਕਿ ਜਿਸ ਤਰ੍ਹਾਂ ਕੁੱਤੇ ਦੀ ਪੂਛ ਸਿੱਧੀ ਨਹੀਂ ਹੁੰਦੀ ਉਸੇ ਤਰ੍ਹਾਂ ਇਹ ਮਨ ਵੀ ਸਿੱਧਾ ਨਹੀਂ ਹੁੰਦਾ। ਦਿੱਤੀ ਹੋਈ ਸਿੱਖਿਆ ਨੂੰ ਧਿਆਨ ਨਾਲ ਨਹੀਂ ਸੁਣਦਾ। ਗੁਰਵਾਕ ਹਨ:

*ਯਹ ਮਨੁ ਨੈਕ ਨ ਕਹਿਓ ਕਰੈ॥*
*ਸੀਖ ਸਿਖਾਇ ਰਹਿਓ ਅਪਨੀ ਸੀ ਦੁਰਮਤਿ ਤੇ ਨ ਟਰੈ॥੧॥ ਰਹਾਉ॥*

*ਮਦਿ ਮਾਇਆ ਕੈ ਭਇਓ ਬਾਵਰੋ ਹਰਿ ਜਸੁ ਨਹਿ ਉਚਰੈ॥*
*ਕਰਿ ਪਰਪੰਚੁ ਜਗਤ ਕਉ ਡਹਕੈ ਅਪਨੋ ਉਦਰੁ ਭਰੈ॥੧॥*
*ਸੁਆਨ ਪੂਛ ਜਿਉ ਹੋਇ ਨ ਸੂਧੋ ਕਹਿਓ ਨ ਕਾਨ ਧਰੈ॥*
*ਕਹੁ ਨਾਨਕ ਭਜੁ ਰਾਮ ਨਾਮ ਨਿਤ ਜਾ ਤੇ ਕਾਜੁ ਸਰੈ॥ (ਪੰਨਾ ੫੩੬)*

ਸ੍ਰੀ ਗੁਰੂ ਤੇਗ ਬਹਾਦਰ ਜੀ ਮਨੁੱਖੀ ਮਨ ਦੀ ਦਸ਼ਾ ਨੂੰ ਸਮਝਾਉਂਦੇ ਹੋਏ ਕਹਿੰਦੇ ਹਨ ਕਿ ਮੈਂ ਇਸ ਮਨੁੱਖੀ ਮਨ ਦੀ ਭੈੜੀ ਹਾਲਤ ਕਿਸ ਨੂੰ ਦੱਸਾਂ, ਲੋਭ ਵਿਚ ਫਸਿਆ ਹੋਇਆ ਇਹ ਮਨ ਦਸੀਂ ਪਾਸੀਂ ਦੌੜਦਾ ਰਹਿੰਦਾ ਹੈ, ਇਸ ਨੂੰ ਧਨ ਜੋੜਨ ਦੀ ਤ੍ਰਿਸ਼ਨਾ ਚੰਬੜੀ ਰਹਿੰਦੀ ਹੈ। ਇਹ ਮਨ ਸੁਖ ਹਾਸਲ ਕਰਨ ਵਾਸਤੇ ਧਿਰ-ਧਿਰ ਦੀ ਖੁਸ਼ਾਮਦ ਕਰਦਾ ਫਿਰਦਾ ਹੈ ਤੇ ਇਸ ਤਰ੍ਹਾਂ ਸੁਖ ਦੇ ਥਾਂ ਸਗੋਂ ਦੁੱਖ ਸਹਾਰਦਾ ਹੈ। ਕੁੱਤੇ ਵਾਂਗ ਹਰੇਕ ਦੇ ਦਰ 'ਤੇ ਭਟਕਦਾ ਫਿਰਦਾ ਹੈ, ਇਸ ਨੂੰ ਪਰਮਾਤਮਾ ਦਾ ਭਜਨ ਕਰਨ ਦੀ ਕਦੇ ਸੂਝ ਨਹੀਂ ਪੈਂਦੀ। ਗੁਰਵਾਕ ਹਨ:

*ਬਿਰਥਾ ਕਹਉ ਕਉਨ ਸਿਉ ਮਨ ਕੀ॥*
*ਲੋਭਿ ਗ੍ਰਸਿਓ ਦਸ ਹੂ ਦਿਸ ਧਾਵਤ ਆਸਾ ਲਾਗਿਓ ਧਨ ਕੀ॥੧॥ਰਹਾਉ॥*
*ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ ਸੇਵ ਕਰਤ ਜਨ ਜਨ ਕੀ॥*
*ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਹ ਸੁਧ ਰਾਮ ਭਜਨ ਕੀ॥(ਪੰਨਾ ੪੧੧)*

ਗੁਰੂ ਸਾਹਿਬ ਇਸ ਮਨ ਨੂੰ ਆਪਣੀ ਬਾਣੀ ਵਿਚ ਵਾਰ-ਵਾਰ ਸਮਝਾਉਂਦੇ ਹਨ ਕਿ ਹਰ ਰੋਜ਼ ਉਮਰ ਘਟ ਰਹੀ ਹੈ:

*ਕਹੁ ਨਾਨਕ ਸੁਨੁ ਰੇ ਮਨਾ ਅਉਧ ਘਟਤ ਹੈ ਨੀਤ॥ (ਪੰਨਾ ੧੪੨੭)*

ਇਸ ਲਈ ਤੂੰ ਉਸ ਪਰਮਾਤਮਾ ਦੇ ਨਾਲ ਪ੍ਰੀਤ ਪਾਉਣੀ ਕਰ। ਕੰਨਾਂ ਦੇ ਨਾਲ ਉਸ ਦੇ ਗੁਣ ਸੁਣਿਆ ਕਰ ਅਤੇ ਰਸਨਾ ਨਾਲ ਪਰਮਾਤਮਾ ਦੀ ਸਿਫਤ-ਸਾਲਾਹ ਦੇ ਗੀਤ ਗਾਇਆ ਕਰ ਕਿਉਂਕਿ ਇਹ ਵੇਲਾ ਲੰਘਦਾ ਜਾ ਰਿਹਾ ਹੈ:

*ਰੇ ਮਨ ਰਾਮ ਸਿਉ ਕਰਿ ਪ੍ਰੀਤਿ॥*
*ਸ੍ਰਵਨ ਗੋਬਿੰਦ ਗੁਨੁ ਸੁਨਉ ਅਰੁ ਗਾਉ ਰਸਨਾ ਗੀਤਿ॥੧॥ਰਹਾਉ॥*
*ਕਰਿ ਸਾਧਸੰਗਤਿ ਸਿਮਰੁ ਮਾਧੋ ਹੋਹਿ ਪਤਿਤ ਪੁਨੀਤ॥*
*ਕਾਲੁ ਬਿਆਲੁ ਜਿਉ ਪਰਿਓ ਡੋਲੈ ਮੁਖੁ ਪਸਾਰੇ ਮੀਤ॥੧॥*
*ਆਜੁ ਕਾਲਿ ਫੁਨਿ ਤੋਹਿ ਗ੍ਰਸਿ ਹੈ ਸਮਝਿ ਰਾਖਉ ਚੀਤਿ॥*
*ਕਹੈ ਨਾਨਕੁ ਰਾਮੁ ਭਜਿ ਲੈ ਜਾਤੁ ਅਉਸਰੁ ਬੀਤ॥ (ਪੰਨਾ ੬੩੧)*

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਆਪਣੀ ਬਾਣੀ ਵਿਚ ਮਨੁੱਖੀ ਮਨ ਦੀ ਦਸ਼ਾ ਨੂੰ ਬੜੇ ਪ੍ਰਭਾਵਸ਼ਾਲੀ ਤਰੀਕੇ ਨਾਲ ਬਿਆਨ ਕੀਤਾ ਹੈ। ਮਨ ਨੂੰ ਝਿੜਕ ਕੇ ਅਤੇ ਪਿਆਰ ਨਾਲ ਵੀ ਬੁਰਾਈਆਂ ਵੱਲੋਂ ਹੋੜਿਆ ਹੈ ਅਤੇ ਪਰਮਾਤਮਾ ਦਾ ਭਜਨ ਕਰਨ ਲਈ ਪ੍ਰੇਰਿਆ ਹੈ।

**ਪਰਮਾਤਮਾ :** ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਆਪਣੀ ਪਾਵਨ ਬਾਣੀ ਅੰਦਰ

ਪਰਮਾਤਮਾ ਨੂੰ ਕਈ ਨਾਵਾਂ ਜਿਵੇਂ ਕਿ ਬ੍ਰਹਮ, ਹਰੀ, ਨਿਰੰਜਨੁ, ਗੋਬਿੰਦ, ਰਾਮੁ, ਪ੍ਰਭ, ਭਗਵਾਨ, ਨਾਰਾਇਣ, ਭਗਵੰਤ, ਸੁਆਮੀ, ਦੀਨਾਨਾਥ, ਚਿੰਤਾਮਨਿ, ਕਰੁਣਮੈ, ਠਾਕੁਰਿ, ਗੁਸਾਈਂ, ਰਘੁਨਾਥ, ਮੁਰਾਰੀ, ਕਨ੍ਹਾਈ ਨਾਲ ਸੰਬੋਧਿਤ ਕੀਤਾ ਹੈ। ਆਪ ਜੀ ਨੇ ਪਰਮਾਤਮਾ ਦੀ ਸਰਬਵਿਆਪਕਤਾ ਦਾ ਅਤਿ ਸੁੰਦਰ ਚਿਤਰਨ ਕਰਦਿਆਂ ਕਿਹਾ ਹੈ ਕਿ ਜਿਸ ਤਰ੍ਹਾਂ ਫੁੱਲਾਂ ਵਿਚ ਸੁਗੰਧ ਵਿਦਮਾਨ ਰਹਿੰਦੀ ਹੈ ਅਤੇ ਸ਼ੀਸ਼ੇ ਵਿਚ ਛਾਇਆ (ਅਕਸ) ਮੌਜੂਦ ਹੁੰਦੀ ਹੈ ਉਸੇ ਤਰ੍ਹਾਂ ਹੀ ਪਰਮਾਤਮਾ ਸਾਰੇ ਜੀਵਾਂ ਦੇ ਅੰਦਰ ਇਕਰਸ ਵੱਸਦਾ ਹੈ। ਇਸ ਲਈ ਉਸ ਨੂੰ ਜੰਗਲਾਂ ਆਦਿ ਵਿਚ ਲੱਭਣ ਦੀ ਬਜਾਏ ਆਪਣੇ ਹਿਰਦੇ ਵਿੱਚੋਂ ਹੀ ਲੱਭਣਾ ਕਰੋ। ਗੁਰਵਾਕ ਹਨ:

*ਕਾਹੇ ਰੇ ਬਨ ਖੋਜਨ ਜਾਈ॥*
*ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥੧॥ ਰਹਾਉ॥*
*ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ॥*
*ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ॥* *(ਪੰਨਾ ੬੮੪)*

ਗੁਰੂ ਸਾਹਿਬ ਉਸ ਪਰਮਾਤਮਾ ਦੀ ਸਮਰੱਥਾ ਦਾ ਬਿਆਨ ਕਰਦੇ ਹੋਏ ਕਹਿੰਦੇ ਹਨ ਕਿ ਉਹ ਪਰਮਾਤਮਾ ਇਕ ਛਿਨ ਦੇ ਵਿਚ ਕੰਗਾਲ ਨੂੰ ਰਾਜਾ ਬਣਾ ਦਿੰਦਾ ਹੈ ਤੇ ਰਾਜੇ ਨੂੰ ਕੰਗਾਲ ਕਰ ਦੇਂਦਾ ਹੈ। ਉਹ ਖਾਲੀ ਭਾਂਡਿਆਂ ਨੂੰ ਭਰ ਦੇਂਦਾ ਹੈ ਤੇ ਭਰਿਆਂ ਨੂੰ ਖਾਲੀ ਕਰ ਦੇਂਦਾ ਹੈ ਭਾਵ ਕਿ ਗ਼ਰੀਬਾਂ ਨੂੰ ਅਮੀਰ ਤੇ ਅਮੀਰਾਂ ਨੂੰ ਗ਼ਰੀਬ ਬਣਾ ਦੇਂਦਾ ਹੈ। ਗੁਰਵਾਕ ਹੈ:

*ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ॥*
*ਰੀਤੇ ਭਰੇ ਭਰੇ ਸਖਨਾਵੈ ਯਹ ਤਾ ਕੋ ਬਿਵਹਾਰੇ॥* *(ਪੰਨਾ ੫੩੭)*

ਸ੍ਰੀ ਗੁਰੂ ਤੇਗ ਬਹਾਦਰ ਜੀ ਅਨੁਸਾਰ ਸਾਰਾ ਜਗਤ ਭਿਖਾਰੀ ਹੈ ਤੇ ਸਾਰਿਆਂ ਦਾ ਦਾਤਾ ਕੇਵਲ ਪਰਮਾਤਮਾ ਹੀ ਹੈ। ਜੀਵਾਂ ਨੂੰ ਤਨ, ਧਨ, ਸੰਪਤੀ, ਸੁੰਦਰ ਧਾਮ ਅਤੇ ਸੁਖ ਦੁੱਖ ਦੇਣ ਵਾਲਾ ਇੱਕੋ ਪਰਮਾਤਮਾ ਹੀ ਹੈ:

*ਜਗਤੁ ਭਿਖਾਰੀ ਫਿਰਤੁ ਹੈ ਸਭ ਕੋ ਦਾਤਾ ਰਾਮੁ॥* *(ਪੰਨਾ ੧੪੨੯)*

ਇਸ ਤੋਂ ਇਲਾਵਾ ਗੁਰੂ ਸਾਹਿਬ ਅਨੁਸਾਰ ਉਹ ਪਰਮਾਤਮਾ ਪਤਿਤ ਉਧਾਰਨ, ਭਗਤ ਵਛਲ, ਮੁਕਤੀ ਪ੍ਰਦਾਤਾ, ਕਿਰਪਾਨਿਧਿ, ਦੁਖ ਹਰਤਾ, ਭੈ ਭੰਜਨ ਅਤੇ ਬਿਰਦਪਾਲ ਹੈ। ਗੁਰੂ ਸਾਹਿਬ ਨੇ ਸਾਨੂੰ ਐਸੇ ਗੁਣਾਂ ਵਾਲੇ ਪਰਮਾਤਮਾ ਦਾ ਭਜਨ ਕਰਨ ਲਈ ਵਾਰ-ਵਾਰ ਪ੍ਰੇਰਿਆ ਹੈ।

**ਨਾਸ਼ਮਾਨਤਾ :** ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਵਿਚ ਜਗਤ ਦੀ ਨਾਸ਼ਮਾਨਤਾ ਦਾ ਕਈ ਵਾਰ ਚਿਤਰਨ ਕੀਤਾ ਹੋਇਆ ਹੈ। ਆਪ ਜੀ ਨੇ ਛੋਟੀ ਉਮਰੇ ਕਈ ਮੌਤਾਂ ਵੇਖੀਆਂ ਸਨ। ਆਪ ੨੩ ਸਾਲਾਂ ਦੇ ਸਨ ਕਿ ਪਿਤਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਅਕਾਲ ਚਲਾਣਾ ਕਰ ਗਏ। ਦੋ ਭਰਾ ਬਾਬਾ ਅਟੱਲ ਰਾਇ ਅਤੇ ਬਾਬਾ ਅਣੀ ਰਾਇ ਵੀ ਛੋਟੀ ਉਮਰ ਵਿਚ ਹੀ ਸਰੀਰ ਛੱਡ ਗਏ। ਫੇਰ ਬਾਬਾ ਬੁੱਢਾ ਜੀ ਅਤੇ ਭਾਈ

ਗੁਰਦਾਸ ਜੀ ਨੂੰ ਵੀ ਵਿੱਛੜਦਿਆਂ ਵੇਖਿਆ। ਪਰ ਆਪ ਜੀ ਦੁਆਰਾ ਚਿਤ੍ਰਿਤ ਨਾਸ਼ਮਾਨਤਾ ਭਾਂਜਵਾਦੀ ਨਹੀਂ ਹੈ। ਇਸ ਦਾ ਆਸ਼ਾ ਕੇਵਲ ਮੋਹ ਭੰਗ ਕਰਨਾ ਹੀ ਨਹੀਂ, ਸਗੋਂ ਆਤਮਿਕ ਪ੍ਰੇਰਨਾ ਦੇਣਾ ਵੀ ਹੈ। ਸਤਿਗੁਰੂ ਜੀ ਸਮਝਾਉਂਦੇ ਹਨ ਕਿ ਇਹ ਸਰੀਰ ਸਦਾ ਥਿਰ ਰਹਿਣ ਵਾਲਾ ਨਹੀਂ ਹੈ ਜਿਸ ਨੂੰ ਅਸੀਂ ਸਦਾ ਕਾਇਮ ਰਹਿਣ ਵਾਲਾ ਸਮਝਦੇ ਹਾਂ। ਜਿਸ ਤਰ੍ਹਾਂ ਮਨੁੱਖ ਨੀਂਦ ਦੀ ਹਾਲਤ ਵਿਚ ਸੁਪਨੇ ਨੂੰ ਅਸਲੀ ਵਾਪਰ ਰਹੀ ਗੱਲ ਸਮਝਦਾ ਹੈ, ਜਿਵੇਂ ਬੱਦਲ ਦੀ ਛਾਂ ਬਹੁਤਾ ਚਿਰ ਨਹੀਂ ਠਹਿਰਦੀ, ਉਸੇ ਤਰ੍ਹਾਂ ਜਗਤ ਵਿਚ ਜੋ ਕੁਝ ਦਿੱਸ ਰਿਹਾ ਹੈ ਇਹ ਸਭ ਕੁਝ ਆਪਣੇ-ਆਪਣੇ ਸਮੇਂ ਨਾਸ਼ ਹੋ ਜਾਂਦਾ ਹੈ। ਇਸ ਕਰਕੇ ਸਾਨੂੰ ਇਸ ਵਿਚ ਲਿਪਤ ਨਹੀਂ ਹੋਣਾ ਚਾਹੀਦਾ। ਇਸ ਦੀ ਨਾਸ਼ਮਾਨਤਾ ਨੂੰ ਜਾਣਦਿਆਂ ਹੋਇਆਂ ਪਰਮਾਤਮਾ ਦੀ ਸ਼ਰਨ ਵਿਚ ਪੈਣਾ ਚਾਹੀਦਾ ਹੈ:

*ਝੂਠਾ ਤਨੁ ਸਾਚਾ ਕਰਿ ਮਾਨਿਓ ਜਿਉ ਸੁਪਨਾ ਰੈਨਾਈ॥੧॥*
*ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਈ॥*
*ਜਨ ਨਾਨਕ ਜਗੁ ਜਾਨਿਓ ਮਿਥਿਆ ਰਹਿਓ ਰਾਮ ਸਰਨਾਈ॥* *(ਪੰਨਾ ੨੧੯)*

ਗੁਰੂ ਸਾਹਿਬ ਸ੍ਰਿਸ਼ਟੀ ਰਚਨਾ ਨੂੰ ਜਲ ਦੇ ਬੁਲਬੁਲੇ ਨਾਲ ਤੁਲਨਾ ਕਰਦੇ ਹੋਏ ਕਹਿੰਦੇ ਹਨ ਕਿ ਜਿਸ ਤਰ੍ਹਾਂ ਪਾਣੀ ਵਿਚ ਬੁਲਬੁਲਾ ਹਮੇਸ਼ਾ ਉਪਜਦਾ-ਬਿਨਸਦਾ ਰਹਿੰਦਾ ਹੈ ਉਸੇ ਤਰ੍ਹਾਂ ਜਗਤ ਵੀ ਉਪਜਦਾ-ਬਿਨਸਦਾ ਰਹਿੰਦਾ ਹੈ:

*ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ॥*
*ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਿ ਮੀਤ॥* *(ਪੰਨਾ ੧੪੨੭)*

ਗੁਰੂ ਸਾਹਿਬ ਨੇ ਆਪਣੀ ਬਾਣੀ ਵਿਚ ਸਰੀਰ ਅਤੇ ਜਗਤ ਦੀ ਨਾਸ਼ਮਾਨਤਾ ਨੂੰ ਕਈ ਉਦਾਹਰਣਾਂ ਜਿਵੇਂ ਕਿ ਸੁਪਨੇ, ਤਮਾਸ਼ੇ, ਧੂੰਏਂ ਦੇ ਪਹਾੜ, ਬਾਰੂ ਕੀ ਭੀਤ, ਮ੍ਰਿਗ-ਤ੍ਰਿਸ਼ਨਾ ਆਦਿ ਨਾਲ ਤੁਲਨਾ ਦੇ ਕੇ ਸਮਝਾਇਆ ਹੈ। ਗੁਰੂ ਸਾਹਿਬ ਦਾ ਦ੍ਰਿਸ਼ਟੀਕੋਣ ਭਾਂਜਵਾਦੀ ਨਹੀਂ ਸੀ ਕਿਉਂਕਿ ਜਿੱਥੇ ਉਹ ਖੁਦ ਗ੍ਰਿਹਸਥੀ ਜੀਵਨ ਵਾਲੇ ਸਨ ਉਥੇ ਉਨ੍ਹਾਂ ਕਈ ਸਥਾਨਾਂ ਦੇ ਪ੍ਰਚਾਰ-ਦੌਰੇ ਕੀਤੇ ਅਤੇ ਦੂਸਰਿਆਂ ਦੀ ਧਾਰਮਿਕ ਅਜ਼ਾਦੀ ਲਈ ਕੁਰਬਾਨੀ ਵੀ ਦਿੱਤੀ। ਪਰ ਫਿਰ ਇਸ ਸਰੀਰ ਅਤੇ ਜਗਤ ਦੇ ਪਦਾਰਥਾਂ ਦੀ ਨਾਸ਼ਮਾਨਤਾ ਨੂੰ ਉਘਾੜਿਆ ਤਾਂ ਕਿ ਇਨ੍ਹਾਂ ਦੇ ਮੋਹ ਤੋਂ ਉੱਪਰ ਉੱਠਿਆ ਜਾ ਸਕੇ।

**ਸੰਸਾਰਿਕ ਰਿਸ਼ਤੇ-ਨਾਤੇ :** ਸੰਸਾਰਿਕ ਰਿਸ਼ਤੇ-ਨਾਤੇ ਗੁਰੂ ਸਾਹਿਬ ਅਨੁਸਾਰ ਥੋੜ੍ਹ-ਚਿਰੇ ਹੁੰਦੇ ਹਨ। ਮਾਤਾ, ਪਿਤਾ, ਪੁੱਤਰ, ਭਾਈ ਅਤੇ ਘਰ ਦੀ ਨਾਰ ਆਦਿ ਦੇ ਰਿਸ਼ਤਿਆਂ ਦਾ ਸਥਿਤੀ ਕਾਲ-ਸੀਮਤ ਹੈ, ਇਹ ਸਭ ਰਿਸ਼ਤੇ ਜੀਵਨ ਕਾਲ ਤਕ ਹੀ ਵਿਦਮਾਨ ਹੁੰਦੇ ਹਨ। ਦੇਹ-ਤਿਆਗ ਉਪਰੰਤ ਕੋਈ ਵੀ ਸਾਥ ਨਹੀਂ ਨਿਭਦਾ। ਗੁਰਵਾਕ ਹਨ:

*ਸਭ ਕਿਛੁ ਜੀਵਤ ਕੋ ਬਿਵਹਾਰ॥*

*ਮਾਤ ਪਿਤਾ ਭਾਈ ਸੁਤ ਬੰਧਪ ਅਰੁ ਫੁਨਿ ਗ੍ਰਿਹ ਕੀ ਨਾਰਿ॥੧॥ ਰਹਾਉ॥*
*ਤਨ ਤੇ ਪ੍ਰਾਨ ਹੋਤ ਜਬ ਨਿਆਰੇ ਟੇਰਤ ਪ੍ਰੇਤਿ ਪੁਕਾਰਿ॥*
*ਆਧ ਘਰੀ ਕੋਊ ਨਹਿ ਰਾਖੈ ਘਰ ਤੇ ਦੇਤ ਨਿਕਾਰਿ॥ (ਪੰਨਾ ੫੩੬)*

ਗੁਰੂ ਸਾਹਿਬ ਕਹਿੰਦੇ ਹਨ ਕਿ ਹੇ ਭਾਈ! ਪਰਮਾਤਮਾ ਤੋਂ ਬਿਨਾਂ ਤੇਰਾ ਹੋਰ ਕੋਈ ਭੀ ਸਹਾਇਤਾ ਕਰਨ ਵਾਲਾ ਨਹੀਂ ਹੈ। ਹੇ ਭਾਈ! ਕੌਣ ਕਿਸੇ ਦੀ ਮਾਂ? ਕੌਣ ਕਿਸੇ ਦਾ ਪਿਉ? ਕੌਣ ਕਿਸੇ ਦਾ ਪੁੱਤਰ? ਕੌਣ ਕਿਸੇ ਦੀ ਵਹੁਟੀ? ਜਦੋਂ ਸਰੀਰ ਨਾਲੋਂ ਸਾਥ ਮੁੱਕ ਜਾਂਦਾ ਹੈ ਤਦੋਂ ਕੌਣ ਕਿਸੇ ਦਾ ਭਰਾ ਬਣਦਾ ਹੈ? ਕੋਈ ਨਹੀਂ। ਕੋਈ ਵੀ ਨਾਲ ਨਹੀਂ ਤੁਰਦਾ। ਗੁਰਵਾਕ ਹਨ:

*ਹਰਿ ਬਿਨੁ ਤੇਰੋ ਕੋ ਨ ਸਹਾਈ॥*
*ਕਾਂ ਕੀ ਮਾਤ ਪਿਤਾ ਸੁਤ ਬਨਿਤਾ ਕੋ ਕਾਹੂ ਕੋ ਭਾਈ॥੧॥ ਰਹਾਉ॥*
*ਧਨੁ ਧਰਨੀ ਅਰੁ ਸੰਪਤਿ ਸਗਰੀ ਜੋ ਮਾਨਿਓ ਅਪਨਾਈ॥*
*ਤਨ ਛੂਟੈ ਕਛੁ ਸੰਗਿ ਨ ਚਾਲੈ ਕਹਾ ਤਾਹਿ ਲਪਟਾਈ॥ (ਪੰਨਾ ੧੨੩੧)*

ਜਿਨ੍ਹਾਂ ਨਾਲ ਮਨੁੱਖ ਸਾਰੀ ਉਮਰ ਪਿਆਰ ਕਰਦਾ ਰਹਿੰਦਾ ਹੈ, ਜਦੋਂ ਜਿੰਦ ਸਰੀਰ ਵਿੱਚੋਂ ਵੱਖ ਹੁੰਦੀ ਹੈ, ਤਦੋਂ ਉਹ ਸਾਰੇ ਰਿਸ਼ਤੇਦਾਰ ਉਸ ਦੇ ਸਰੀਰ ਨੂੰ ਅੱਗ ਵਿਚ ਪਾ ਦਿੰਦੇ ਹਨ। ਇਸ ਲਈ ਹੇ ਮਨ! ਜਗਤ ਨੂੰ ਤੂੰ ਇਉਂ ਹੀ ਸਮਝ ਕਿ ਇਥੇ ਜ਼ਿੰਦਗੀ ਤਕ ਹੀ ਵਰਤਣ-ਵਿਹਾਰ ਰਹਿੰਦਾ ਹੈ। ਉਂਞ ਇਹ ਸਾਰਾ ਸੁਪਨੇ ਵਾਂਗ ਹੀ ਹੈ। ਇਸ ਵਾਸਤੇ ਹੇ ਭਾਈ! ਜਦ ਤਕ ਜਿਊਂਦਾ ਹੈਂ ਪਰਮਾਤਮਾ ਦੇ ਗੁਣ ਗਾਉਂਦਾ ਰਹੁ। ਗੁਰਵਾਕ ਹੈ:

*ਮਾਤ ਪਿਤਾ ਸੁਤ ਬੰਧ ਜਨ ਹਿਤੁ ਜਾ ਸਿਉ ਕੀਨਾ॥*
*ਜੀਉ ਛੂਟਿਓ ਜਬ ਦੇਹ ਤੇ ਡਾਰਿ ਅਗਨਿ ਮੈ ਦੀਨਾ॥੧॥*
*ਜੀਵਤ ਲਉ ਬਿਉਹਾਰੁ ਹੈ ਜਗ ਕਉ ਤੁਮ ਜਾਨਉ॥*
*ਨਾਨਕ ਹਰਿ ਗੁਨ ਗਾਇ ਲੈ ਸਭ ਸੁਫਨ ਸਮਾਨਉ॥ (ਪੰਨਾ ੭੨੬-੨੭)*

ਗੁਰੂ ਸਾਹਿਬ ਕਹਿੰਦੇ ਹਨ ਕਿ ਸੁਖ ਦੇ ਵਿਚ ਤਾਂ ਸਾਰੇ ਨੇੜੇ-ਨੇੜੇ ਢੁੱਕ ਕੇ ਬੈਠਦੇ ਹਨ ਪਰ ਜਦੋਂ ਕੋਈ ਬਿਪਤਾ ਪੈ ਜਾਂਦੀ ਹੈ ਤਾਂ ਸਾਰੇ ਹੀ ਸਾਥ ਛੱਡ ਜਾਂਦੇ ਹਨ, ਫਿਰ ਕੋਈ ਵੀ ਨੇੜੇ ਨਹੀਂ ਢੁੱਕਦਾ। ਸਾਰਾ ਸੰਸਾਰ ਆਪਣੇ ਹੀ ਸੁਖ ਨਾਲ ਬੱਝਾ ਹੋਇਆ ਹੈ। ਕੋਈ ਵੀ ਕਿਸੇ ਦਾ ਤੋੜ ਨਿਭਣ ਵਾਲਾ ਸਾਥੀ ਨਹੀਂ। ਗੁਰਵਾਕ ਹਨ:

*ਸੁਖ ਮੈ ਆਨਿ ਬਹੁਤੁ ਮਿਲਿ ਬੈਠਤ ਰਹਤ ਚਹੂ ਦਿਸਿ ਘੇਰੈ॥*
*ਬਿਪਤਿ ਪਰੀ ਸਭ ਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ॥ (ਪੰਨਾ ੬੩੪)*

**ਜੀਵਨ-ਮੁਕਤੀ :** ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਆਪਣੀ ਬਾਣੀ ਵਿਚ ਜੀਵਨ ਮੁਕਤ ਮਨੁੱਖ ਦਾ ਚਿਤਰਨ ਬਹੁਤ ਸਪੱਸ਼ਟ ਤੇ ਪ੍ਰਭਾਵਸ਼ਾਲੀ ਤਰੀਕੇ ਨਾਲ ਕੀਤਾ ਹੋਇਆ ਹੈ। ਸਤਿਗੁਰ ਜੀ ਅਨੁਸਾਰ ਜਿਸ ਮਨੁੱਖ ਦੇ ਮਨ ਨੂੰ ਉਸਤਤਿ ਤੇ

ਨਿੰਦਾ ਡੁਲ੍ਹਾ ਨਹੀਂ ਸਕਦੀ, ਜਿਸ ਲਈ ਸੋਨਾ ਤੇ ਲੋਹਾ ਇੱਕੋ ਜਿਹੇ ਹਨ ਭਾਵ ਜੋ ਲਾਲਚ ਵਿਚ ਨਹੀਂ ਫਸਦਾ ਸਮਝੋ ਕਿ ਉਹ ਮਨੁੱਖ ਮੁਕਤ ਹੈ। ਗੁਰਵਾਕ ਹਨ:

*ਉਸਤਤਿ ਨਿੰਦਿਆ ਨਾਹਿ ਜਿਹਿ ਕੰਚਨ ਲੋਹ ਸਮਾਨਿ॥*
*ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ॥* *(ਪੰਨਾ ੧੪੨੭)*

ਇਸ ਤੋਂ ਇਲਾਵਾ ਜਿਸ ਮਨੁੱਖ ਦੇ ਹਿਰਦੇ ਵਿਚ ਖੁਸ਼ੀ, ਗ਼ਮੀ ਆਪਣਾ ਪ੍ਰਭਾਵ ਨਹੀਂ ਪਾ ਸਕਦੀ, ਜਿਸ ਲਈ ਵੈਰੀ ਤੇ ਮਿੱਤਰ ਇੱਕੋ ਜਿਹੇ ਹੀ ਜਾਪਦੇ ਹਨ, ਉਹ ਮਨੁੱਖ ਮੁਕਤ ਅਵਸਥਾ ਦਾ ਧਾਰਨੀ ਹੈ। ਗੁਰਵਾਕ ਹੈ:

*ਹਰਖੁ ਸੋਗੁ ਜਾ ਕੈ ਨਹੀ ਬੈਰੀ ਮੀਤ ਸਮਾਨਿ॥*
*ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ॥* *(ਪੰਨਾ ੧੪੨੭)*

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਫ਼ਰਮਾਉਂਦੇ ਹਨ ਕਿ ਜਿਸ ਮਨੁੱਖ ਨੇ ਸਿਰਜਣਹਾਰ ਪਰਮਾਤਮਾ ਨਾਲ ਡੂੰਘੀ ਸਾਂਝ ਪਾ ਕੇ ਆਪਣੇ ਅੰਦਰੋਂ ਹਉਮੈ ਤਿਆਗ ਦਿੱਤੀ ਹੈ, ਸੱਚ ਇਓਂ ਕਿ ਉਹੀ ਮਨੁੱਖ ਹੀ ਅਸਲ ਵਿਚ ਮੁਕਤ ਹੈ। ਗੁਰੂ ਸਾਹਿਬ ਨੇ ਮੁਕਤੀ ਦੇ ਸਬੰਧ ਵਿਚ ਸਲੋਕਾਂ ਤੋਂ ਇਲਾਵਾ ਆਪਣੇ ਸ਼ਬਦਾਂ ਵਿਚ ਵੀ ਬਿਆਨ ਕੀਤਾ ਹੈ ਅਤੇ ਸਮੁੱਚੇ ਰੂਪ ਵਿਚ ਇਸ ਅਵਸਥਾ ਦੀ ਪ੍ਰਾਪਤੀ ਲਈ ਸਾਨੂੰ ਉਪਦੇਸ਼ ਕੀਤਾ ਹੈ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਆਪਣੀ ਪਾਵਨ ਬਾਣੀ ਵਿਚ ਉਪਰੋਕਤ ਵਰਣਿਤ ਵਿਸ਼ਿਆਂ ਤੋਂ ਇਲਾਵਾ ਮਾਇਆ, ਨਿਰਬਾਨ ਪਦ, ਨਿਰਭੈ ਪਦ, ਗੁਰੂ, ਸਾਧ ਸੰਗਤ, ਗਿਆਨ, ਸੁਖ ਦਾ ਸੰਕਲਪ, ਕਰਮਕਾਂਡ, ਕੱਚੀ ਅਤੇ ਸੱਚੀ ਪ੍ਰੀਤ ਆਦਿ ਵਿਸ਼ਿਆਂ 'ਤੇ ਵੀ ਚਾਨਣਾ ਪਾ ਕੇ ਇਨ੍ਹਾਂ ਦੀ ਅਸਲੀਅਤ ਨੂੰ ਸਾਹਮਣੇ ਰੱਖਿਆ ਹੈ।

ਗੁਰੂ ਜੀ ਦੀ ਪਵਿੱਤਰ ਬਾਣੀ ਵਿਚ ਵਰਤੇ ਗਏ ਅਲੰਕਾਰਾਂ, ਬਿੰਬਾਂ ਅਤੇ ਰਸਾਂ ਦੁਆਰਾ ਜੀਵਨ ਦੇ ਮਹੱਤਵਪੂਰਨ ਵਿਚਾਰਾਂ ਨੂੰ ਬੜੇ ਸੁਖਾਵੇਂ ਤੇ ਪ੍ਰਭਾਵਸ਼ਾਲੀ ਢੰਗ ਨਾਲ ਸਮਝਾਇਆ ਗਿਆ ਹੈ। ਆਪ ਜੀ ਦੀ ਬਾਣੀ ਵਿਚ ਬਹੁਤ ਵਾਰੀ ਮਨ ਨੂੰ ਹੀ ਸੰਬੋਧਨ ਕੀਤਾ ਗਿਆ ਹੈ ਕਿਉਂਕਿ ਲੋਕਾਂ ਦਾ ਮਨ ਜੋ ਵਿਕਾਰਾਂ, ਸੁਆਰਥਾਂ ਤੇ ਪਦਾਰਥਾਂ ਵਿਚ ਖੁਭਿਆ ਹੋਇਆ ਸੀ ਉਸ ਨੂੰ ਬਦਲਣ ਅਤੇ ਉਚੇਰੇ ਲਕਸ਼ ਵੱਲ ਲਗਾਉਣ ਦੀ ਲੋੜ ਸੀ। ਇਹ ਸੰਬੋਧਨ ਉੱਤਮ ਪੁਰਖ ਵਿਚ ਹੈ। ਪਰ 'ਨਿਜ' ਦਾ ਇਹ ਸੰਬੋਧਨ 'ਪਰ' ਲਈ ਹੈ।

ਅੰਤ ਵਿਚ ਇਹੀ ਕਿਹਾ ਜਾ ਸਕਦਾ ਹੈ ਕਿ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਮਨੁੱਖ ਵਿਚ ਉਤਸ਼ਾਹ ਭਰ, ਮਨ ਨੂੰ ਤਕੜਿਆਂ ਕਰ ਹਿਰਦਾ ਹਿਲਾ ਦਿੰਦੀ ਹੈ। ਪ੍ਰੋਫੈਸਰ ਪੂਰਨ ਸਿੰਘ ਅਨੁਸਾਰ, "ਉਨ੍ਹਾਂ ਦੀ ਬਾਣੀ ਵਿਚ ਮਿੱਠੀ ਕਸਕ, ਮਧੁਰ ਰਾਗ ਅਤੇ ਸੁਰਾਂ ਦਰਸਾਉਣ ਵਾਲੀ ਸ਼ਕਤੀ ਹੈ।" ਉਨ੍ਹਾਂ ਦੇ ਜੀਵਨ, ਸ਼ਖ਼ਸੀਅਤ ਅਤੇ ਬਾਣੀ ਨੂੰ ਪੂਰਨ ਤੌਰ 'ਤੇ ਬਿਆਨ ਕਰਨਾ ਸੂਰਜ ਨੂੰ ਦੀਵਾ ਦਿਖਾਉਣ ਦੇ ਤੁੱਲ ਹੈ। ■

# ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਵਿਚ ਜਗਤ ਪ੍ਰਤੀ ਦ੍ਰਿਸ਼ਟੀਕੋਣ

*-ਸ. ਸੁਖਦੇਵ ਸਿੰਘ ਸ਼ਾਂਤ**

ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਜਗਤ ਪ੍ਰਤੀ ਦ੍ਰਿਸ਼ਟੀਕੋਣ ਬੜੇ ਉੱਘੜਵੇਂ ਅਤੇ ਦਾਰਸ਼ਨਿਕ ਰੂਪ ਵਿਚ ਪੇਸ਼ ਕੀਤਾ ਗਿਆ ਹੈ। ਗੁਰੂ ਸਾਹਿਬ ਦੇ ਜਗਤ ਪ੍ਰਤੀ ਹੇਠ ਲਿਖੇ ਪਵਿੱਤਰ ਫ਼ਰਮਾਨ ਪੜ੍ਹਨ ਵਾਲੇ ਦੇ ਮਨ ਵਿਚ ਵੈਰਾਗ ਦੀ ਭਾਵਨਾ ਪੈਦਾ ਕਰਦੇ ਹਨ:

*- ਇਹ ਜਗਿ ਮੀਤੁ ਨ ਦੇਖਿਓ ਕੋਈ॥*
*ਸਗਲ ਜਗਤੁ ਅਪਨੈ ਸੁਖਿ ਲਾਗਿਓ ਦੁਖ ਮੈ ਸੰਗਿ ਨ ਹੋਈ॥ (ਪੰਨਾ ੬੩੩)*
*- ਜਗਤ ਮੈ ਝੂਠੀ ਦੇਖੀ ਪ੍ਰੀਤਿ॥*
*ਅਪਨੇ ਹੀ ਸੁਖ ਸਿਉ ਸਭ ਲਾਗੇ ਕਿਆ ਦਾਰਾ ਕਿਆ ਮੀਤ॥ (ਪੰਨਾ ੫੩੬)*
*- ਦਾਰਾ ਮੀਤ ਪੂਤ ਸਨਬੰਧੀ ਸਗਰੇ ਧਨ ਸਿਉ ਲਾਗੇ॥*
*ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ॥ (ਪੰਨਾ ੬੩੩)*

ਗੁਰੂ ਸਾਹਿਬ ਦੇ ਸਲੋਕਾਂ ਵਿਚ ਵੀ ਜਗਤ ਪ੍ਰਤੀ ਵੈਰਾਗ ਦੀ ਭਾਵਨਾ ਬੜੀ ਪ੍ਰਬਲ ਹੈ। ਆਪ ਜੀ ਨੇ ਆਪਣੀ ਬਾਣੀ ਰਾਹੀਂ ਕੌੜੀ ਅਸਲੀਅਤ ਸਾਡੇ ਸਾਹਮਣੇ ਪੇਸ਼ ਕੀਤੀ ਹੈ। ਇਹ ਇਕ ਸੱਚਾਈ ਹੈ ਕਿ ਜਦੋਂ ਮਨੁੱਖ ਦੇ ਤਨ ਵਿੱਚੋਂ ਪ੍ਰਾਣ ਨਿਕਲ ਜਾਂਦੇ ਹਨ ਤਾਂ ਉਸ ਦੀ ਲਾਸ਼ ਨੂੰ ਬਹੁਤਾ ਸਮਾਂ ਘਰ ਵਿਚ ਨਹੀਂ ਸਾਂਭਿਆ ਜਾ ਸਕਦਾ। ਅਸਲ ਵਿਚ ਮਨੁੱਖ ਦੀ ਹੋਂਦ ਹੀ ਉਸ ਦੇ ਪ੍ਰਾਣਾਂ ਕਰਕੇ ਹੈ। ਪ੍ਰਾਣਾਂ ਕਰਕੇ ਹੀ ਉਹ ਜੀਂਦਾ ਹੈ, ਤੁਰਦਾ-ਫਿਰਦਾ ਹੈ, ਕੰਮ ਕਰਦਾ ਹੈ ਅਤੇ ਸਾਕ-ਸਨਬੰਧੀਆਂ ਦੇ ਕੰਮ ਆਉਂਦਾ ਹੈ। ਪ੍ਰਾਣ ਨਿਕਲ ਜਾਣ ਨਾਲ ਇਹ ਸਭ ਕੁਝ ਖ਼ਤਮ ਹੋ ਜਾਂਦਾ ਹੈ। ਗੁਰੂ ਸਾਹਿਬ ਇਸ ਤੱਥ ਨੂੰ ਇਉਂ ਪ੍ਰਗਟਾਉਂਦੇ ਹਨ:

*ਸਭ ਕਿਛੁ ਜੀਵਤ ਕੋ ਬਿਵਹਾਰ॥*
*ਮਾਤ ਪਿਤਾ ਭਾਈ ਸੁਤ ਬੰਧਪ ਅਰੁ ਫੁਨਿ ਗ੍ਰਿਹ ਕੀ ਨਾਰਿ॥ (ਪੰਨਾ ੫੩੬)*

'ਜੀਵਤ ਕੋ ਬਿਵਹਾਰ' ਦਾ ਭਾਵ ਇਹੀ ਹੈ ਕਿ ਮਨੁੱਖ ਦੀ ਅਹਿਮੀਅਤ ਜਾਂ ਕੀਮਤ ਉਸ ਦੇ ਸਾਹਾਂ ਤਕ ਸੀਮਤ ਹੈ। ਲਾਸ਼ ਨਾਲ ਕੋਈ ਕੀ ਵਿਵਹਾਰ ਕਰੇਗਾ? ਲਾਸ਼ ਤਾਂ ਸਮਾਂ ਪਾ ਕੇ ਗਲ-ਸੜ ਜਾਵੇਗੀ, ਬਦਬੂ ਮਾਰਨ ਲੱਗ ਜਾਵੇਗੀ ਅਤੇ ਬਿਮਾਰੀਆਂ ਦਾ ਕਾਰਨ ਬਣੇਗੀ। ਇਸੇ ਕਰਕੇ ਭਾਵੇਂ ਕੋਈ ਇਸ ਨੂੰ ਦਫ਼ਨਾਉਂਦਾ ਹੈ ਅਤੇ ਭਾਵੇਂ ਕੋਈ ਇਸ ਨੂੰ ਸਾੜਦਾ ਹੈ, ਮੰਤਵ ਇੱਕੋ ਹੈ ਕਿ ਲਾਸ਼ ਨੂੰ ਬਹੁਤੀ ਦੇਰ ਨਹੀਂ

*# ੩੬-ਬੀ, ਰਤਨ ਨਗਰ, ਪਟਿਆਲਾ।

ਰੱਖਣਾ। ਇਸ ਵਿਚ ਕੁਝ ਗ਼ਲਤ ਵੀ ਨਹੀਂ ਹੈ। ਇਹ ਇਕ ਕੌੜਾ ਸੱਚ ਹੈ, ਜੋ ਸਾਨੂੰ ਮੰਨਣਾ ਪੈਣਾ ਹੈ।

ਜੇਕਰ ਮਨੁੱਖ ਦੀ ਤੰਦਰੁਸਤੀ ਉਸ ਤੋਂ ਦੂਰ ਹੋ ਜਾਵੇ ਤਾਂ ਉਹ ਜੀਵਨ ਦੇ ਕਾਰ-ਵਿਹਾਰ ਨਹੀਂ ਕਰ ਸਕਦਾ। ਬਿਮਾਰ ਅਤੇ ਬੁੱਢਾ ਵਿਅਕਤੀ ਦੂਜਿਆਂ 'ਤੇ ਨਿਰਭਰ ਹੋ ਜਾਂਦਾ ਹੈ। ਪ੍ਰਾਣ ਬੇਸ਼ੱਕ ਉਸ ਦੇ ਕੋਲ ਹਨ ਪਰ ਉਸ ਦੇ ਕੋਲ ਕੰਮ ਕਰਨ ਲਈ ਸ਼ਕਤੀ ਅਤੇ ਸਿਹਤ ਨਹੀਂ ਹੈ। ਜਿੰਨਾ ਚਿਰ ਆਪਣੇ ਸਰੀਰ ਦੇ ਰੋਜ਼ਾਨਾ ਕੰਮ ਉਹ ਆਪ ਨਿਭਾ ਸਕੇ, ਉਨਾ ਚਿਰ ਤਾਂ ਉਸ ਦੇ ਸਨਬੰਧੀ ਉਸ ਨੂੰ ਕਾਫ਼ੀ ਹੱਦ ਤਕ ਬਰਦਾਸ਼ਤ ਕਰੀ ਜਾਂਦੇ ਹਨ ਪਰ ਜਦੋਂ ਉਹ ਬਿਲਕੁਲ ਮੰਜੇ ਜੋਗਾ ਹੀ ਰਹਿ ਜਾਵੇ ਅਤੇ ਆਪਣੀਆਂ ਸਰੀਰਿਕ ਕਿਰਿਆਵਾਂ ਅਤੇ ਲੋੜਾਂ ਲਈ ਪੂਰੀ ਤਰ੍ਹਾਂ ਮੁਥਾਜ ਹੋ ਜਾਵੇ ਤਾਂ ਸੱਚ ਜਾਣੋ, ਜ਼ਿੰਦਗੀ ਦੇ ਉਹ ਪਲ ਮੌਤ ਤੋਂ ਵੀ ਬਦਤਰ ਹੁੰਦੇ ਹਨ। ਪਹਿਲਾਂ ਜਦੋਂ ਉਹ ਜਵਾਨ ਸੀ ਅਤੇ ਤੰਦਰੁਸਤ ਸੀ ਤਾਂ ਉਹ ਸਾਕ-ਸਨਬੰਧੀਆਂ ਲਈ ਸੁਖ ਦਾ ਕਾਰਨ ਸੀ। ਹੁਣ ਉਹ ਆਪ ਤਾਂ ਦੁਖੀ ਹੈ ਹੀ ਉਨ੍ਹਾਂ ਲਈ ਵੀ ਦੁੱਖ ਦਾ ਕਾਰਨ ਹੈ। ਇਸ ਲਈ ਗੁਰੂ ਸਾਹਿਬ ਜੀ ਮਨੁੱਖ ਨੂੰ ਸਮਝਾਉਂਦੇ ਹਨ ਕਿ ਸੁਖ ਦੇ ਸਮੇਂ ਸਾਰੇ ਸੰਗੀ ਬਣ ਜਾਂਦੇ ਹਨ, ਸੁਖ 'ਚੋਂ ਸਾਰੇ ਹਿੱਸਾ ਵੰਡਾਉਂਦੇ ਹਨ ਅਤੇ ਨਾਲ-ਨਾਲ ਚੱਲਦੇ ਹਨ ਪਰ ਦੁੱਖ ਦੇ ਸਮੇਂ ਇਹ ਅਵਸਥਾ ਇਸ ਤੋਂ ਉਲਟ ਹੋ ਜਾਂਦੀ ਹੈ। ਉਨ੍ਹਾਂ ਸਨਬੰਧੀਆਂ ਨੇ ਆਪਣੇ ਕੰਮ-ਕਾਰ ਵੀ ਕਰਨੇ ਹੁੰਦੇ ਹਨ, ਆਪਣੀ ਜ਼ਿੰਦਗੀ ਦੀਆਂ ਖੁਸ਼ੀਆਂ ਵੀ ਮਾਨਣੀਆਂ ਹੁੰਦੀਆਂ ਹਨ। ਇਸ ਕਰਕੇ ਉਹ ਸਮਝਦੇ ਹਨ ਕਿ ਉਨ੍ਹਾਂ ਪਾਸ ਸਮਾਂ ਨਹੀਂ ਕਿ ਉਹ ਦੁਖੀ ਅਤੇ ਬਿਰਧ ਬੰਦੇ ਕੋਲ ਹੀ ਬੈਠੇ ਰਹਿਣ।

ਮਨੁੱਖ ਬੇਰੁਜ਼ਗਾਰ ਹੋਣ ਕਰਕੇ, ਐਬਾਂ ਕਰਕੇ ਜਾਂ ਪਰਮਾਤਮਾ ਦੇ ਕਿਸੇ ਭਾਣੇ ਕਰਕੇ ਕਿਸੇ ਤਰ੍ਹਾਂ ਵੀ ਨਿਰਧਨ ਹੋ ਜਾਵੇ ਤਾਂ ਉਸ ਦਾ ਸਾਥ ਵੀ ਸਾਕ-ਸਨਬੰਧੀ ਛੱਡ ਜਾਂਦੇ ਹਨ। ਜੇ ਸਾਥ ਨਾ ਵੀ ਛੱਡਣ ਤਾਂ ਉਸ ਨੂੰ ਅਣਗੌਲਿਆਂ ਕਰ ਦਿੰਦੇ ਹਨ। ਮਨੁੱਖ ਕਮਾਈ ਕਰਦਾ ਹੈ, ਉਸ ਦੇ ਪਾਸ ਧਨ ਹੈ ਤਾਂ ਉਹ ਦੂਜਿਆਂ ਦੇ ਕੰਮ ਆ ਸਕਦਾ ਹੈ। ਜੇ ਉਹ ਕਮਾਈ ਨਹੀਂ ਕਰਦਾ ਤਾਂ ਉਹ ਆਪਣੀਆਂ ਲੋੜਾਂ ਲਈ ਵੀ ਦੂਜਿਆਂ 'ਤੇ ਨਿਰਭਰ ਹੋ ਜਾਂਦਾ ਹੈ। ਇਸ ਗੱਲ ਨੂੰ ਦੇਖਦੇ ਹੋਏ ਹੀ ਗੁਰਮਤਿ ਵਿਚ ਕਿਰਤ ਦੀ ਮਹੱਤਤਾ 'ਤੇ ਬਹੁਤ ਜ਼ੋਰ ਦਿੱਤਾ ਗਿਆ ਹੈ। ਕਿਰਤ ਵਿਅਕਤੀ ਨੂੰ ਧਨਵਾਨ ਬੇਸ਼ੱਕ ਨਾ ਬਣਾ ਸਕੇ ਸਵੈ-ਨਿਰਭਰ ਜ਼ਰੂਰ ਬਣਾ ਦਿੰਦੀ ਹੈ। ਇਸ ਤਰ੍ਹਾਂ ਜਦੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਇਹ ਕਹਿੰਦੇ ਹਨ ਕਿ ਨਿਰਧਨ ਵਿਅਕਤੀ ਦਾ ਸੰਗ ਸਭ ਛੱਡ ਜਾਂਦੇ ਹਨ ਤਾਂ ਉਹ ਇਕ ਸੱਚਾਈ ਪੇਸ਼ ਕਰ ਰਹੇ ਹਨ।

ਸਮਾਜ ਵਿਚ ਮਨੁੱਖ ਦੀ ਕੀਮਤ ਉਸ ਦੇ ਪ੍ਰਾਣਾਂ, ਤੰਦਰੁਸਤੀ, ਰੁਜ਼ਗਾਰ ਅਤੇ ਧਨ ਕਰਕੇ ਹੀ ਹੈ। ਪ੍ਰਾਣਾਂ ਤੋਂ ਰਹਿਤ, ਤੰਦਰੁਸਤੀ ਤੋਂ ਰਹਿਤ, ਰੁਜ਼ਗਾਰ ਤੋਂ ਰਹਿਤ ਅਤੇ ਧਨ ਤੋਂ ਰਹਿਤ ਮਨੁੱਖ ਸਮਾਜ ਲਈ ਬੇਅਰਥ ਸਮਝਿਆ ਜਾਂਦਾ ਹੈ। ਇਸ ਕੌੜੇ

ਯਥਾਰਥ ਨੂੰ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਪੇਸ਼ ਕੀਤਾ ਹੈ। ਇਸ ਯਥਾਰਥ ਨੂੰ ਪੇਸ਼ ਕਰਨ ਦਾ ਮੰਤਵ ਇਹ ਹੈ ਕਿ ਮਨੁੱਖ ਪ੍ਰਾਣਾਂ, ਤੰਦਰੁਸਤੀ, ਰੁਜ਼ਗਾਰ ਅਤੇ ਧਨ ਦੇ ਨਸ਼ੇ ਵਿਚ ਜਗਤ ਨਾਲ ਹੀ ਨਾ ਚਿੰਬੜਿਆ ਰਹੇ, ਆਪਣਾ ਕੁਝ ਵਕਤ ਪਰਮਾਤਮਾ ਦੀ ਯਾਦ ਵੱਲ ਵੀ ਲਾਵੇ। ਪਰਮਾਤਮਾ ਸਦੀਵੀ ਸੰਗੀ ਹੈ। ਉਹ ਸਦਾ ਸਹਾਈ ਹੋਣ ਵਾਲਾ ਹੈ। ਉਸ ਨੂੰ ਮਨੁੱਖ ਜੀਵਾਤਮਾ ਕਰਕੇ ਪਿਆਰਾ ਹੈ। ਜੀਵਾਤਮਾ ਪਰਮਾਤਮਾ ਦੀ ਅੰਸ਼ ਹੈ। ਅੰਸ਼ ਨੇ ਆਪਣੇ ਸਮੁੱਚ ਵਿਚ ਮਿਲਣਾ ਹੈ। ਪਰਮਾਤਮਾ ਨੂੰ ਮਨੁੱਖ ਹਰ ਹਾਲ ਵਿਚ ਪਿਆਰਾ ਹੈ। ਪਰਮਾਤਮਾ ਅਤੇ ਮਨੁੱਖ ਦਾ ਪਿਆਰ ਨਿਰਸਵਾਰਥ ਹੈ। ਉਸ ਪਿਆਰ ਵਿਚ ਪ੍ਰਾਣ, ਤੰਦਰੁਸਤੀ, ਰੁਜ਼ਗਾਰ ਅਤੇ ਧਨ ਕੋਈ ਅਰਥ ਨਹੀਂ ਰੱਖਦੇ। ਇਸ ਕਰਕੇ ਗੁਰੂ ਸਾਹਿਬ ਸਾਨੂੰ ਸਮਝਾਉਂਦੇ ਹਨ:

– *ਜਗ ਝੂਠੇ ਕਉ ਸਾਚੁ ਜਾਨਿ ਕੈ ਤਾ ਸਿਉ ਰੁਚ ਉਪਜਾਈ॥*
*ਦੀਨ ਬੰਧ ਸਿਮਰਿਓ ਨਹੀ ਕਬਹੂ ਹੋਤ ਜੁ ਸੰਗਿ ਸਹਾਈ॥* *(ਪੰਨਾ ੨੧੮)*

– *ਸੰਪਤਿ ਰਥ ਧਨ ਰਾਜ ਸਿਉ ਅਤਿ ਨੇਹੁ ਲਗਾਇਓ॥*
*ਕਾਲ ਫਾਸ ਜਬ ਗਲਿ ਪਰੀ ਸਭ ਭਇਓ ਪਰਾਇਓ॥* *(ਪੰਨਾ ੨੨੨)*

ਜਗਤ ਦੇ ਸੁਖਾਂ ਵਿਚ ਰੁਚੀ ਉਪਜਾਉਣ ਤੋਂ ਭਾਵ ਹੈ ਸੰਸਾਰ ਦੇ ਸੁਖਾਂ ਵਿਚ ਖਚਿਤ ਹੋ ਜਾਣਾ। ਸਾਕਾਂ-ਸਨਬੰਧੀਆਂ ਨੂੰ ਹੀ ਸਭ ਕੁਝ ਸਮਝ ਲੈਣਾ ਅਤੇ ਜਗਤ ਦੇ ਧੰਦਿਆਂ ਵਿਚ ਸਾਰਾ ਸਮਾਂ ਲਾ ਦੇਣਾ ਹੀ ਝੂਠੇ ਜਗ ਨੂੰ ਸੱਚ ਸਮਝਣ ਦੇ ਸਮਾਨ ਹੈ। ਚਾਹੀਦਾ ਤਾਂ ਇਹ ਹੈ ਕਿ ਮਨੁੱਖ ਪਰਵਾਰ ਅਤੇ ਸਮਾਜ ਪ੍ਰਤੀ ਆਪਣੇ ਫ਼ਰਜ਼ ਜ਼ਰੂਰ ਪੂਰੇ ਕਰੇ। ਪਰ ਇਹ ਫਰਜ਼ ਪੂਰੇ ਕਰਦਿਆਂ ਆਪਣੇ ਜੀਵਨ ਦੇ ਅਸਲ ਮਨੋਰਥ ਭਾਵ ਪਰਮਾਤਮਾ ਦੇ ਨਾਮ-ਸਿਮਰਨ ਨੂੰ ਨਾ ਭੁੱਲੇ। ਪਰਮਾਤਮਾ ਨੂੰ ਭੁੱਲ ਕੇ ਹੀ ਮਨੁੱਖ ਗ਼ਲਤ ਅਤੇ ਅਨੈਤਿਕ ਕੰਮ ਕਰਦਾ ਹੈ। ਮੌਤ ਨੂੰ ਭੁੱਲ ਕੇ ਹੀ ਮਨੁੱਖ ਆਪਣੇ ਜੀਵਨ ਵਿਚ ਦੂਜਿਆਂ ਨਾਲ ਠੱਗੀਆਂ ਮਾਰਦਾ ਹੈ। ਗੁਰੂ ਸਾਹਿਬ ਆਪਣੀ ਬਾਣੀ ਰਾਹੀਂ ਮਨੁੱਖ ਨੂੰ ਮੌਤ ਦੀ ਯਾਦ ਬਾਰ-ਬਾਰ ਦਿਵਾਉਂਦੇ ਹਨ। ਮੌਤ ਇਕ ਅਟੱਲ ਸਚਾਈ ਹੈ ਜੋ ਵੀ ਉਪਜਿਆ ਹੈ, ਉਸ ਨੇ ਆਖਰਕਾਰ ਬਿਨਸਣਾ ਹੈ। ਕੇਵਲ ਇੱਕੋ-ਇੱਕ ਪਰਮਾਤਮਾ ਹੀ ਕਾਲ ਤੋਂ ਰਹਿਤ ਹੈ। ਇਸ ਲਈ ਆਤਮਾ ਨੂੰ ਪਰਮਾਤਮਾ ਵਿਚ ਲੀਨ ਕਰਨ ਲਈ ਮਨੁੱਖ ਨੂੰ ਅਕਾਲ ਦੀ ਯਾਦ ਵਿਚ ਲੀਨ ਹੋ ਜਾਣਾ ਚਾਹੀਦਾ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਮੌਤ ਦੀ ਅਟੱਲ ਸਚਾਈ ਨੂੰ ਬਿਆਨ ਕਰਦੇ ਹੋਏ ਫ਼ਰਮਾਉਂਦੇ ਹਨ:

*ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ॥*
*ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ॥* *(ਪੰਨਾ ੧੪੨੯)*

ਜਦੋਂ ਗੁਰੂ ਸਾਹਿਬ ਦੁਨਿਆਵੀ ਪਦਾਰਥਾਂ ਨਾਲ 'ਅਤਿ ਨੇਹੁ' ਦੀ ਗੱਲ ਕਰਦੇ ਹਨ ਅਤੇ ਜਦੋਂ ਆਪ ਜੀ ਦੁਨਿਆਵੀ ਕਾਰ-ਵਿਹਾਰ ਨੂੰ 'ਜੰਜਾਲ' ਦਾ ਨਾਂ ਦਿੰਦੇ ਹਨ

ਤਾਂ ਇਸ ਦਾ ਭਾਵ ਇਹ ਨਹੀਂ ਕਿ ਮਨੁੱਖ ਨੇ ਆਪਣੇ ਦੁਨਿਆਵੀ ਫ਼ਰਜ਼ ਪੂਰੇ ਨਹੀਂ ਕਰਨੇ। ਇਸ ਦਾ ਭਾਵ ਕਿਸੇ ਸੰਨਿਆਸ ਧਾਰਨ ਦੀ ਸਿੱਖਿਆ ਦੇਣਾ ਨਹੀਂ ਹੈ। ਇਸ ਦਾ ਭਾਵ ਤਾਂ ਇਹ ਹੈ ਕਿ ਨੇਹ ਲਗਾਉ ਪਰ ਅਤਿ ਦਾ ਨੇਹ ਨਹੀਂ, ਫ਼ਰਜ਼ ਨਿਭਾਉ ਪਰ ਫ਼ਰਜ਼ ਨਿਭਾਉਂਦਿਆਂ ਜੰਜਾਲ ਵਿਚ ਨਾ ਫਸੋ। ਇਹ ਨਿਰਲੇਪਤਾ ਦੀ ਅਵਸਥਾ ਹੈ। ਸੰਸਾਰ ਵਿਚ ਰਹਿਣਾ ਹੈ ਪਰ ਸੰਸਾਰ ਵਿਚ ਖਚਿਤ ਨਹੀਂ ਹੋਣਾ। ਜਗਤ ਦਾ ਤਿਆਗ ਨਹੀਂ ਕਰਨਾ, ਜਗਤ ਦੇ ਦੁਰ-ਪ੍ਰਭਾਵ ਦਾ ਤਿਆਗ ਕਰਨਾ ਹੈ। ਰਾਗ ਗਉੜੀ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਇਹ ਸ਼ਬਦ ਇਸ ਨਿਰਲੇਪਤਾ ਦੇ ਕਠਿਨ ਖੇਲ ਦੀ ਵਿਆਖਿਆ ਕਰਦਾ ਹੈ:

*ਸਾਧੋ ਮਨ ਕਾ ਮਾਨੁ ਤਿਆਗਉ॥*
*ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ ਤਾ ਤੇ ਅਹਿਨਿਸਿ ਭਾਗਉ॥੧॥ ਰਹਾਉ॥*
*ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ॥*
*ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ॥੧॥*
*ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ॥*
*ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ॥* *(ਪੰਨਾ ੨੧੯)*

ਜਗਤ ਵਿਚ ਰਹਿੰਦਿਆਂ ਮਨੁੱਖ ਨੇ ਤਿਆਗਣਾ ਕੀ ਹੈ? ਗੁਰੂ ਸਾਹਿਬ ਸਪੱਸ਼ਟ ਕਹਿ ਰਹੇ ਹਨ ਕਿ ਮਨ ਦੇ ਮਾਨ ਨੂੰ ਤਿਆਗਣਾ ਹੈ। ਹਉਮੈ ਹੀ ਜੀਵਾਤਮਾ ਅਤੇ ਪਰਮਾਤਮਾ ਦੇ ਮਿਲਾਪ ਦੇ ਰਾਹ ਵਿਚ ਵੱਡੀ ਰੁਕਾਵਟ ਹੈ। ਹਉਮੈ ਹੀ ਮਨੁੱਖ ਨੂੰ ਮਾਇਆ ਵਿਚ ਖਚਿਤ ਕਰਦੀ ਹੈ। ਜੇ ਇਸ ਦਾ ਤਿਆਗ ਹੋ ਜਾਵੇ ਤਾਂ ਫਿਰ ਸਾਰੇ ਔਗੁਣਾਂ ਦਾ ਤਿਆਗ ਹੋ ਜਾਂਦਾ ਹੈ। ਕਾਮ, ਕ੍ਰੋਧ ਅਤੇ ਕੁਸੰਗਤ ਦਾ ਤਿਆਗ ਕਰਨ ਦਾ ਉਪਦੇਸ਼ ਗੁਰੂ ਸਾਹਿਬ ਨੇ ਦਿੱਤਾ ਹੈ। ਇਸ ਤੋਂ ਅੱਗੇ ਜੋ ਉਪਦੇਸ਼ ਦਿੱਤਾ ਹੈ ਉਹ ਏਨਾ ਕਠਿਨ ਹੈ ਕਿ ਕੋਈ ਗੁਰਮੁਖ ਹੀ ਇਸ 'ਤੇ ਅਮਲ ਕਰ ਸਕਦਾ ਹੈ। ਸੁਖ-ਦੁੱਖ, ਮਾਨ-ਅਪਮਾਨ, ਹਰਖ਼-ਸੋਗ ਅਤੇ ਉਸਤਤਿ-ਨਿੰਦਾ ਨੂੰ ਇਕ ਸਮਾਨ ਸਮਝਣਾ ਕੋਈ ਛੋਟੀ ਜਿਹੀ ਗੱਲ ਨਹੀਂ ਹੈ। ਇਨ੍ਹਾਂ ਤੋਂ ਉੱਪਰ ਉੱਠ ਜਾਣਾ ਕੋਈ ਅਸਾਨ ਕੰਮ ਨਹੀਂ ਹੈ। ਪਰ ਜੇਕਰ ਮਨੁੱਖ ਨੇ ਆਪਣੇ ਜੀਵਨ ਦਾ ਅਸਲ ਮਨੋਰਥ ਪ੍ਰਾਪਤ ਕਰਨਾ ਹੈ ਤਾਂ ਇਸ ਕਠਿਨ ਮਾਰਗ ਵੱਲ ਉਸ ਨੂੰ ਤੁਰਨਾ ਹੀ ਪੈਣਾ ਹੈ। ਸਾਧੂ, ਸੰਨਿਆਸੀ, ਬ੍ਰਹਮਚਾਰੀ, ਜੋਗੀ ਆਦਿ ਬਣ ਜਾਣ ਨਾਲ ਇਹ ਤਿਆਗ ਪੂਰਾ ਨਹੀਂ ਹੁੰਦਾ। ਇਸੇ ਕਰਕੇ ਗੁਰੂ ਸਾਹਿਬ ਨੇ ਉਪਰੋਕਤ ਸ਼ਬਦ ਦਾ ਸੰਬੋਧਨ ਵੀ 'ਸਾਧੋ' ਕਰ ਕੇ ਹੀ ਕੀਤਾ ਹੈ। ਮਨੁੱਖ ਸਾਧ ਬਣ ਕੇ, ਸੰਨਿਆਸੀ ਬਣ ਕੇ, ਬ੍ਰਹਮਚਾਰੀ ਬਣ ਕੇ ਸਮਝਦਾ ਹੈ ਕਿ ਉਸ ਨੇ ਜਗਤ ਦਾ ਤਿਆਗ ਕਰ ਦਿੱਤਾ ਹੈ। ਪਰ ਜੇ ਉਸ ਦੀ ਅਵਸਥਾ ਇਸ ਸ਼ਬਦ ਵਿਚ ਦਰਸਾਈ ਅਵਸਥਾ ਨਹੀਂ ਹੈ ਤਾਂ ਫਿਰ ਮਨ ਦੇ ਪੱਖੋਂ ਉਹ ਅਜੇ ਵੀ ਸੰਸਾਰੀ ਹੈ। ਜੇ ਕਿਸੇ ਸੰਸਾਰੀ ਮਨੁੱਖ ਨੇ ਗੁਰਮੁਖ ਬਣ ਕੇ ਸੰਸਾਰ ਦੇ ਫ਼ਰਜ਼ ਨਿਭਾਉਂਦਿਆਂ

ਇਹ ਅਵਸਥਾ ਪ੍ਰਾਪਤ ਕਰ ਲਈ ਹੈ ਤਾਂ ਉਹ ਹੀ ਇਸ ਤਿਆਗ ਦੇ ਕਠਿਨ ਮਾਰਗ ਦਾ ਸੱਚਾ ਪਾਂਧੀ ਹੈ।

ਪਰਮਾਤਮਾ ਦੀ ਖੋਜ ਕਰਨ ਲਈ ਜੰਗਲਾਂ-ਪਹਾੜਾਂ ਵਿਚ ਜਾਣ ਦੀ ਲੋੜ ਨਹੀਂ। ਪਰਮਾਤਮਾ ਦੀ ਪ੍ਰਾਪਤੀ ਜਗਤ ਵਿਚ ਰਹਿੰਦਿਆਂ ਹੀ ਸੰਭਵ ਹੈ। ਪਵਿੱਤਰ ਫ਼ਰਮਾਨ ਹਨ:

– *ਘਟ ਹੀ ਮਾਹਿ ਨਿਰੰਜਨੁ ਤੇਰੈ ਤੈ ਖੋਜਤ ਉਦਿਆਨਾ॥* *(ਪੰਨਾ ੬੩੨)*

– *ਕਾਹੇ ਰੇ ਬਨ ਖੋਜਨ ਜਾਈ॥*
*ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥੧॥ ਰਹਾਉ॥*
*ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ॥*
*ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ॥* *(ਪੰਨਾ ੬੮੪)*

ਗੁਰੂ ਜੀ ਸਮਝਾਉਂਦੇ ਹਨ ਕਿ ਪਰਮਾਤਮਾ ਤਾਂ ਮਨੁੱਖ ਦੇ ਅੰਦਰ ਵੱਸਦਾ ਹੈ ਅਤੇ ਉਹ ਉਸ ਨੂੰ ਜੰਗਲਾਂ ਵਿਚ ਲੱਭਦਾ ਫਿਰਦਾ ਹੈ। ਜਿਵੇਂ ਫੁੱਲ ਦੇ ਵਿਚ ਸੁਗੰਧੀ ਵੱਸਦੀ ਹੈ ਅਤੇ ਜਿਵੇਂ ਸ਼ੀਸ਼ੇ ਦੇ ਵਿਚ ਅਕਸ ਦਾ ਵਾਸ ਹੁੰਦਾ ਹੈ ਉਵੇਂ ਹੀ ਪਰਮਾਤਮਾ ਮਨੁੱਖ ਦੇ ਅੰਦਰ ਹੀ ਨਿਰੰਤਰ ਵੱਸਦਾ ਹੈ। ਮਨੁੱਖ ਨੇ ਉਸ ਨੂੰ ਆਪਣੇ ਅੰਦਰੋਂ ਹੀ ਲੱਭਣਾ ਹੈ। ਜ਼ਾਹਰ ਹੀ ਹੈ ਕਿ ਜਗਤ ਦਾ ਤਿਆਗ ਕਰਨ ਦੀ ਕੋਈ ਲੋੜ ਨਹੀਂ ਹੈ। ਜਗਤ ਦਾ ਤਿਆਗ ਜੀਂਦੇ-ਜੀਅ ਕਿਸੇ ਮਨੁੱਖ ਲਈ ਸੰਭਵ ਵੀ ਨਹੀਂ ਹੈ। ਜੰਗਲਾਂ, ਪਹਾੜਾਂ ਵਿਚ ਜਾ ਕੇ ਵੀ ਮਨੁੱਖ ਦੇ ਸਰੀਰ ਦੀਆਂ ਲੋੜਾਂ ਉਸ ਦੇ ਨਾਲ ਰਹਿੰਦੀਆਂ ਹਨ। ਕਿਸੇ ਨਾ ਕਿਸੇ ਰੂਪ ਵਿਚ ਉਸ ਨੂੰ ਇਨ੍ਹਾਂ ਲੋੜਾਂ ਦੀ ਪੂਰਤੀ ਕਰਨੀ ਹੀ ਪੈਂਦੀ ਹੈ। ਫਿਰ ਕਿਉਂ ਨਾ ਸੰਸਾਰ ਵਿਚ ਗ੍ਰਿਹਸਤੀ ਬਣ ਕੇ ਹੀ ਰਿਹਾ ਜਾਵੇ? ਬ੍ਰਹਮਚਰਯ ਨੂੰ ਉੱਚਾ-ਸੁੱਚਾ ਕਿਵੇਂ ਮੰਨਿਆ ਜਾ ਸਕਦਾ ਹੈ ਜਦੋਂ ਕਿ ਇਸ ਨੂੰ ਧਾਰਨ ਕਰਨ ਵਾਲਾ ਬ੍ਰਹਮਚਾਰੀ ਖ਼ੁਦ ਗ੍ਰਿਹਸਤ ਦੀ ਉਪਜ ਹੈ? ਜੇਕਰ ਬ੍ਰਹਮਚਾਰੀ ਦਾ ਜਨਮ ਅਪਵਿੱਤਰ ਨਹੀਂ ਹੈ ਤਾਂ ਬ੍ਰਹਮਚਾਰਯ ਗ੍ਰਹਿਸਤ ਨਾਲੋਂ ਪਵਿੱਤਰ ਕਿਵੇਂ ਹੋ ਗਿਆ?

ਇਨ੍ਹਾਂ ਸਾਰੀਆਂ ਦਲੀਲਾਂ ਦੇ ਮੱਦੇਨਜ਼ਰ ਇਹੀ ਸਿੱਟਾ ਨਿਕਲਦਾ ਹੈ ਕਿ ਪਰਮਾਤਮਾ ਨੂੰ ਗ੍ਰਿਹਸਤ ਵਿਚ ਰਹਿੰਦਿਆਂ ਆਪਣੇ ਅੰਦਰੋਂ ਹੀ ਖੋਜਿਆ ਜਾਵੇ। ਇਸ ਦਾ ਤਰੀਕਾ ਸ੍ਰੀ ਗੁਰੂ ਤੇਗ ਬਹਾਦਰ ਜੀ ਸਾਡੇ 'ਤੇ ਕਿਰਪਾ ਕਰ ਕੇ ਇਉਂ ਦੱਸਦੇ ਹਨ:

*ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ॥*
*ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ॥* *(ਪੰਨਾ ੬੩੩)*

ਆਸ਼ਾਵਾਂ ਦਾ ਤਿਆਗ ਕਰ ਕੇ ਜਗਤ ਵਿਚ ਵੈਰਾਗੀ ਹੋ ਕੇ ਰਹਿਣਾ ਅਤੇ ਕਾਮ-ਕ੍ਰੋਧ ਵਰਗੇ ਔਗੁਣਾਂ ਨੂੰ ਆਪਣੇ 'ਤੇ ਹਾਵੀ ਨਾ ਹੋਣ ਦੇਣਾ ਹੀ ਅਸਲ ਤਿਆਗ ਦਾ ਮਾਰਗ ਹੈ। ਇਸ ਮਾਰਗ 'ਤੇ ਚੱਲਦਿਆਂ ਪਰਮਾਤਮਾ ਦੀ ਯਾਦ ਨੂੰ ਹਮੇਸ਼ਾਂ ਆਪਣੇ

ਨਾਲ ਰੱਖਣਾ ਹੀ ਜੀਵਨ ਦਾ ਅਸਲ ਮਨੋਰਥ ਹੈ। 'ਗ੍ਰਿਹਸਤ ਵਿਚ ਸੰਨਿਆਸ' ਦਾ ਜੀਵਨ ਹੀ ਗੁਰਮਤਿ ਦੇ ਅਨੁਕੂਲ ਜੀਵਨ ਦਾ ਇਕ ਸਹੀ ਰੂਪ ਹੈ। ਇਹ ਸੱਚ ਹੈ ਕਿ ਗ੍ਰਿਹਸਤੀ ਅਤੇ ਸੰਨਿਆਸੀ ਇੱਕੋ ਸਮੇਂ ਬਣੇ ਰਹਿਣਾ ਮਨੁੱਖ ਲਈ ਇਕ ਬਹੁਤ ਵੱਡੀ ਪ੍ਰੀਖਿਆ ਹੈ। ਇਸ ਪ੍ਰੀਖਿਆ ਵਿੱਚੋਂ ਉਹ ਕੇਵਲ ਅਤੇ ਕੇਵਲ ਗੁਰੂ ਦੀ ਕਿਰਪਾ ਨਾਲ ਹੀ ਪਾਸ ਹੋ ਸਕਦਾ ਹੈ।

ਇਹ ਜੱਗ ਝੂਠਾ ਕਿਉਂ ਹੈ? ਸ਼ੰਕਰਾਚਾਰੀਆ ਜੀ ਨੇ ਇਸ ਜਗਤ ਨੂੰ 'ਮਾਇਆ ਦਾ ਭਰਮ' ਕਿਹਾ ਹੈ। ਉਹ ਇਸ ਜਗਤ ਨੂੰ ਇਉਂ ਬਿਆਨ ਕਰਦੇ ਹਨ ਕਿ ਮਨੁੱਖ ਰੱਸੀ ਨੂੰ ਸੱਪ ਸਮਝ ਰਿਹਾ ਹੈ ਜਦੋਂ ਕਿ ਸੱਪ ਅਸਲ ਵਿਚ ਹੈ ਹੀ ਨਹੀਂ। ਗੁਰਬਾਣੀ ਜਗਤ ਨੂੰ ਕੇਵਲ ਭਰਮ ਮੰਨਣ ਦੀ ਥਾਂ ਇਸ ਨੂੰ 'ਸਤਿ' ਕਰਕੇ ਮੰਨਦੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਪਵਿੱਤਰ ਫ਼ਰਮਾਨ ਹੈ:

*ਆਪਿ ਸਤਿ ਕੀਆ ਸਭੁ ਸਤਿ॥*
*ਤਿਸੁ ਪ੍ਰਭ ਤੇ ਸਗਲੀ ਉਤਪਤਿ॥* *(ਪੰਨਾ ੨੯੪)*

ਇਸ ਸੰਸਾਰ ਨੂੰ ਗੁਰਬਾਣੀ ਵਿਚ ਖੇਡ ਵੀ ਆਖਿਆ ਗਿਆ ਹੈ। ਜਿੱਥੇ ਇਸ ਜਗਤ ਨੂੰ 'ਸਤਿ' ਆਖਿਆ ਗਿਆ ਹੈ ਉਥੇ ਇਸ ਨੂੰ 'ਕੂੜ', 'ਧੂਏ ਕਾ ਪਹਾਰ', 'ਮ੍ਰਿਗਤ੍ਰਿਸਨਾ', 'ਸੁਪਨਾ', 'ਬੁਦਬੁਦਾ' ਆਦਿ ਵੀ ਆਖਿਆ ਗਿਆ ਹੈ। ਗੁਰਮਤਿ ਅਨੁਸਾਰ ਇਹ ਜਗਤ 'ਸਤਿ' ਹੈ ਪਰੰਤੂ ਨਾ ਇਹ ਅਨਾਦੀ ਹੈ ਅਤੇ ਨਾ ਹੀ ਇਹ ਸਦੀਵੀ। ਇਸ ਦੀ ਅਸਥਿਰਤਾ ਕਰਕੇ ਅਤੇ ਇਸ ਦੇ ਤਬਦੀਲੀ-ਅਧੀਨ ਹੋਣ ਕਰਕੇ ਇਸ ਨੂੰ ਕੂੜ, ਧੂਏ ਕਾ ਪਹਾੜ, ਮ੍ਰਿਗਤ੍ਰਿਸਨਾ, ਸੁਪਨਾ, ਬੁਦਬੁਦਾ ਆਦਿ ਆਖਿਆ ਗਿਆ ਹੈ। ਪਰ ਇਹ 'ਸਤਿ' ਪਰਮਾਤਮਾ ਦਾ ਪੈਦਾ ਕੀਤਾ ਹੋਣ ਕਰਕੇ ਇਹ 'ਸਤਿ' ਵੀ ਹੈ ਭਾਵੇਂ ਇਹ ਅਸਥਿਰ ਸਤਿ ਹੀ ਹੈ। ਇਹ ਅਸਥਿਰ ਸਤਿ ਇਸ ਲਈ ਵੀ ਹੈ ਕਿ ਇਹ ਇਕ ਅਧਾਰਿਤ ਸਚਾਈ (Dependent truth) ਹੈ। ਸਿਰਫ਼ ਪਰਮਾਤਮਾ ਹੀ ਨਿਰੰਕੁਸ਼ ਸਚਾਈ (Absolute truth) ਹੈ ਕਿਉਂਕਿ ਉਹ ਆਦਿ-ਅੰਤ ਅਤੇ ਤਬਦੀਲੀ ਤੋਂ ਰਹਿਤ ਹੈ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਵਿਚ ਜਗਤ ਪ੍ਰਤੀ ਪਵਿੱਤਰ ਫ਼ਰਮਾਨ ਹਨ:

*- ਇਹੁ ਜਗੁ ਧੂਏ ਕਾ ਪਹਾਰ॥*
*ਤੈ ਸਾਚਾ ਮਾਨਿਆ ਕਿਹ ਬਿਚਾਰਿ॥* *(ਪੰਨਾ ੧੧੮੬-੮੭)*

*- ਸਮ ਸੁਪਨੈ ਕੈ ਇਹੁ ਜਗੁ ਜਾਨੁ॥*
*ਬਿਨਸੈ ਛਿਨ ਮੈ ਸਾਚੀ ਮਾਨੁ॥* *(ਪੰਨਾ ੧੧੮੭)*

*- ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਈ॥* *(ਪੰਨਾ ੨੧੯)*

*- ਜਗ ਰਚਨਾ ਸਭ ਝੂਠ ਹੈ ਜਾਨਿ ਲੇਹੁ ਰੇ ਮੀਤ॥*

*ਕਹਿ ਨਾਨਕ ਥਿਰੁ ਨਾ ਰਹੈ ਜਿਉ ਬਾਲੂ ਕੀ ਭੀਤਿ॥* *(ਪੰਨਾ ੧੪੨੮)*

*– ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ॥*

*ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਿ ਮੀਤ* *(ਪੰਨਾ ੧੪੨੭)*

*– ਮ੍ਰਿਗ ਤ੍ਰਿਸਨਾ ਜਿਉ ਜਗ ਰਚਨਾ ਯਹ ਦੇਖਹੁ ਰਿਦੈ ਬਿਚਾਰਿ॥ (ਪੰਨਾ ੫੩੬)*

ਧੂੰਏਂ ਦਾ ਪਹਾੜ ਬਣਦਾ ਹੈ ਪਰ ਉਸੇ ਪਲ ਖ਼ਤਮ ਹੋ ਜਾਂਦਾ ਹੈ। ਸੁਪਨਾ ਜਾਗ ਖੁੱਲ੍ਹਣ ’ਤੇ ਹੀ ਅਲੋਪ ਹੋ ਜਾਂਦਾ ਹੈ। ਬੱਦਲਾਂ ਦਾ ਪਰਛਾਵਾਂ ਬੜਾ ਥੋੜ੍ਹ-ਚਿਰਾ ਹੁੰਦਾ ਹੈ। ਰੇਤ ਦੀ ਕੰਧ ਬਣਾ ਲਈਏ ਤਾਂ ਨਾਲ ਦੀ ਨਾਲ ਢਹਿ ਜਾਂਦੀ ਹੈ। ਪਾਣੀ ਦਾ ਬੁਲਬੁਲਾ ਮਿਟ ਕੇ ਫਿਰ ਪਾਣੀ ਬਣ ਜਾਂਦਾ ਹੈ। ਮ੍ਰਿਗਤ੍ਰਿਸ਼ਨਾ ਦੇ ਭੁਲੇਖੇ ਵਿਚ ਹਿਰਨ ਜਾਂ ਮਨੁੱਖ ਦੂਰੋਂ ਚਮਕਦੀ ਸੁਨਹਿਰੀ ਰੇਤ ਨੂੰ ਪਾਣੀ ਸਮਝ ਕੇ ਜਾਂਦੇ ਹਨ ਪਰ ਅਸਲ ਵਿਚ ਧੁੱਪ ਦੀਆਂ ਕਿਰਨਾਂ ਰੇਤ ’ਤੇ ਹੀ ਪੈ ਰਹੀਆਂ ਹੁੰਦੀਆਂ ਹਨ। ਇਨ੍ਹਾਂ ਸਾਰੀਆਂ ਉਦਾਹਰਣਾਂ ਤੋਂ ਗੁਰੂ ਸਾਹਿਬ ਭਾਵ ਇਸ ਜਗਤ ਦੀ ਅਸਥਿਰਤਾ ਨੂੰ ਪ੍ਰਗਟ ਕਰਨਾ ਹੈ। ਮਨੁੱਖ ਇਸ ਜਗਤ ਨੂੰ ਸਦੀਵੀ ਜਾਂ ਸਥਿਰ ਸਮਝ ਕੇ ਹੀ ਨਾ ਤੁਰਿਆ ਫਿਰੇ ਸਗੋਂ ਇਸ ਦੀ ਅਸਥਿਰਤਾ ਨੂੰ ਮੰਨ ਕੇ ਪਰਮਾਤਮਾ ਦੀ ਯਾਦ ਵਿਚ ਜੁੜ ਜਾਵੇ। ਮਨੁੱਖ ਆਪ ਕਾਲ ਦੇ ਵੱਸ ਹੈ। ਮੌਤ ਉਸ ਦੇ ਲਈ ਅਟੱਲ ਹੈ। ਇਹ ਜਗਤ ਵੀ ਕਾਲ ਦੇ ਵੱਸ ਹੈ। ਇਹ ਉਪਜਦਾ, ਬਿਨਸਦਾ ਰਹਿੰਦਾ ਹੈ। ਵੱਡੇ-ਵੱਡੇ ਭੂਚਾਲ, ਹੜ੍ਹ, ਤੂਫ਼ਾਨ ਅਤੇ ਮੌਸਮਾਂ ਦੇ ਪ੍ਰਭਾਵ ਧਰਤੀ ਦੇ ਪਹਾੜਾਂ, ਸਮੁੰਦਰਾਂ, ਟਾਪੂਆਂ ਵਿਚ ਤਬਦੀਲੀਆਂ ਲਿਆਉਂਦੇ ਰਹਿੰਦੇ ਹਨ। ਜੀਵਾਂ ਦੀਆਂ ਨਸਲਾਂ ਵਿਚ ਵਾਧੇ-ਘਾਟੇ ਹੁੰਦੇ ਰਹਿੰਦੇ ਹਨ। ਇਨ੍ਹਾਂ ਸਚਾਈਆਂ ਨੂੰ ਮੰਨ ਕੇ ਚੱਲਣਾ ਅਤੇ ਸਦੀਵੀ ਪਰਮਾਤਮਾ ਦੀ ਯਾਦ ਵਿਚ ਜੀਵਨ ਬਿਤਾਉਣਾ ਹੀ ਮਨੁੱਖ ਦੇ ਜੀਵਨ ਦਾ ਬੁਨਿਆਦੀ ਕਰਤਵ ਹੈ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਵਿਚ ਮੌਤ ਅਤੇ ਜਗਤ ਦੀ ਅਸਥਿਰਤਾ ਦੇ ਬਾਰ-ਬਾਰ ਬਿਆਨ ਕਰਨ ਦਾ ਮੰਤਵ ਮਨੁੱਖ ਨੂੰ ਪਰਮਾਤਮਾ ਦੀ ਭਗਤੀ ਵਿਚ ਜੋੜਨਾ ਹੈ, ਜਗਤ ਤੋਂ ਉਪਰਾਮ ਕਰ ਕੇ ਕੋਰਾ ਤਿਆਗੀ ਬਣਾਉਣਾ ਨਹੀਂ ਹੈ। ਗੁਰੂ ਜੀ ਖ਼ੁਦ ਗ੍ਰਿਹਸਤੀ ਸਨ ਅਤੇ ਅਗੰਮੀ ਸ਼ਖ਼ਸੀਅਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਿਤਾ ਸਨ। ਆਪ ਨਿਰਭੈਤਾ, ਆਜ਼ਾਦੀ, ਬਰਾਬਰੀ ਅਤੇ ਨਿਆਂ ਦੇ ਅਲੰਬਰਦਾਰ ਸਨ। ਆਪ ਜੀ ਨੇ ਇਨ੍ਹਾਂ ਆਦਰਸ਼ਾਂ ਦੀ ਰਾਖੀ ਲਈ ਆਪਣੇ ਜੀਵਨ ਤਕ ਨੂੰ ਕੁਰਬਾਨ ਕਰ ਦਿੱਤਾ। ਮਨੁੱਖੀ ਜੀਵਨ ਦੀ ਅਨਮੋਲਤਾ ਨੂੰ ਵੀ ਆਪ ਜੀ ਦੀ ਬਾਣੀ ਵਿਚ ਦਰਸਾਇਆ ਗਿਆ ਹੈ। ਮਨੁੱਖੀ ਸਰੀਰ ਨੂੰ ਆਪ ਜੀ ਨੇ ਦੁਰਲੱਭ ਦੱਸਿਆ ਹੈ। ਮਨੁੱਖੀ ਜੀਵਨ ਦਾ ਕਾਜ ਪਰਮਾਤਮਾ ਦੇ ਨਾਮ-ਸਿਮਰਨ ਨੂੰ ਦੱਸਿਆ ਹੈ। ਮਾਨਸ ਜਨਮ ਨੂੰ ਆਪ ਜੀ ਨੇ ‘ਅਮੋਲਕ’ ਆਖਿਆ ਹੈ। ਇਸ ਲਈ ਸਾਨੂੰ ਕਦੇ ਵੀ ਨਿਰਾਸ਼ਾਵਾਦੀ ਨਹੀਂ ਬਣਨਾ ਚਾਹੀਦਾ। ਆਪਣੇ ਜੀਵਨ ਨੂੰ ਮਾਇਆ ਵਿਚ ਖਚਿਤ ਹੋ ਕੇ ਅਜਾਈਂ ਵੀ ਨਹੀਂ ਗੁਆਉਣਾ ਚਾਹੀਦਾ। ਆਪ ਜੀ ਦੇ ਪਵਿੱਤਰ

ਫ਼ਰਮਾਨ ਹਨ:

*– ਸਾਧੋ ਗੋਬਿੰਦ ਕੇ ਗੁਨ ਗਾਵਉ॥*
*ਮਾਨਸ ਜਨਮੁ ਅਮੋਲਕੁ ਪਾਇਓ ਬਿਰਥਾ ਕਾਹਿ ਗਵਾਵਉ॥ (ਪੰਨਾ ੨੧੯)*
*– ਜਉ ਸੁਖ ਕਉ ਚਾਹੈ ਸਦਾ ਸਰਨਿ ਰਾਮ ਕੀ ਲੇਹ॥*
*ਕਹੁ ਨਾਨਕ ਸੁਨਿ ਰੇ ਮਨਾ ਦੁਰਲਭ ਮਾਨੁਖ ਦੇਹ॥ (ਪੰਨਾ ੧੪੨੭)*

ਜਗਤ ਦੀ ਰਚਨਾ ਪਰਮਾਤਮਾ ਨੇ ਕੀਤੀ ਹੈ। ਜਗਤ ਦੀ ਮਾਇਆ ਉਸ ਪਰਮਾਤਮਾ ਦੀ ਮਾਇਆ ਹੈ। ਇਸ ਤਰ੍ਹਾਂ ਗੁਰੂ ਸਾਹਿਬ 'ਆਪ ਸਤਿ ਕੀਆ ਸਭ ਸਤਿ' ਦੇ ਫ਼ਰਮਾਨ ਦੀ ਪਰੰਪਰਾ ਵਿਚ ਹੀ ਜਗਤ ਦੀ ਰਚਨਾ ਦੀ ਇਉਂ ਵਿਆਖਿਆ ਕਰਦੇ ਹਨ:

*– ਸਾਧੋ ਰਚਨਾ ਰਾਮ ਬਨਾਈ॥*
*ਇਕਿ ਬਿਨਸੈ ਇਕ ਅਸਥਿਰੁ ਮਾਨੈ ਅਚਰਜੁ ਲਖਿਓ ਨ ਜਾਈ॥ (ਪੰਨਾ ੨੧੯)*
*– ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ॥*
*ਨਾਨਾ ਰੂਪੁ ਧਰੇ ਬਹੁ ਰੰਗੀ ਸਭ ਤੇ ਰਹੈ ਨਿਆਰਾ॥ (ਪੰਨਾ ੫੩੭)*

ਜਗਤ ਅਤੇ ਜੀਵਨ ਦੋਵੇਂ ਹੀ ਪਰਮਾਤਮਾ ਦੀ ਦੇਣ ਹਨ। ਉਸ ਦੀ ਇਸ ਅਲੌਕਿਕ ਦੇਣ ਨੂੰ ਉਸ ਦੇ ਨਾਮ ਵਿਚ ਹੀ ਲਾਇਆ ਜਾਵੇ ਤਾਂ ਮਨੁੱਖ ਜੀਵਨ-ਮੁਕਤ ਹੋ ਸਕਦਾ ਹੈ, ਪਰਮਾਤਮਾ ਨਾਲ ਉਸ ਦਾ ਮਿਲਾਪ ਹੋ ਸਕਦਾ ਹੈ। ਭਾਵੇਂ ਗੁਰੂ ਸਾਹਿਬ ਬਾਲ, ਜੁਆਨੀ ਅਤੇ ਬਿਰਧ ਤਿੰਨਾਂ ਅਵਸਥਾਵਾਂ ਵਿਚ ਪ੍ਰਭੂ ਦੀ ਭਗਤੀ ਦਾ ਸੰਦੇਸ਼ ਦਿੰਦੇ ਹਨ ਪਰ ਫਿਰ ਵੀ ਮਨੁੱਖ ਨੂੰ ਸਮਝਾਉਂਦੇ ਹਨ ਕਿ ਜੇ ਪਹਿਲਾਂ ਭਗਤੀ ਨਹੀਂ ਕਰ ਸਕਿਆ ਤਾਂ ਹੁਣ ਹੀ ਕਰ ਲੈ। ਆਪ ਜੀ ਫ਼ਰਮਾਉਂਦੇ ਹਨ ਕਿ ਅਜੇ ਕੁਝ ਵੀ ਨਹੀਂ ਵਿਗੜਿਆ। ਬਸ ਪਰਮਾਤਮਾ ਦੇ ਗੁਣ ਗਾਉਣੇ ਸ਼ੁਰੂ ਕਰ ਦੇ। ਆਪ ਜੀ ਦਾ ਫ਼ਰਮਾਨ ਹੈ:

*ਅਜਹੂ ਕਛੁ ਬਿਗਰਿਓ ਨਹੀ ਜੋ ਪ੍ਰਭ ਗੁਨ ਗਾਵੈ॥*
*ਕਹੁ ਨਾਨਕ ਤਿਹ ਭਜਨ ਤੇ ਨਿਰਭੈ ਪਦੁ ਪਾਵੈ॥ (ਪੰਨਾ ੭੨੬)*

ਆਪ ਜੀ ਬੜੇ ਪਿਆਰ ਨਾਲ ਸਮਝਾਉਂਦੇ ਹਨ:

*ਹਰਿ ਜਸੁ ਰੇ ਮਨਾ ਗਾਇ ਲੈ ਜੋ ਸੰਗੀ ਹੈ ਤੇਰੋ॥*
*ਅਉਸਰੁ ਬੀਤਿਓ ਜਾਤੁ ਹੈ ਕਹਿਓ ਮਾਨ ਲੈ ਮੇਰੋ॥ (ਪੰਨਾ ੭੨੭)*

ਗਨਿਕਾ, ਅਜਾਮਲ ਅਤੇ ਗਜ ਦੀਆਂ ਉਦਾਹਰਣਾਂ ਦੇ ਕੇ ਸਾਨੂੰ ਸਮਝਾਇਆ ਹੈ ਕਿ ਜਦੋਂ ਵੀ ਸੱਚੇ ਦਿਲੋਂ ਅਸੀਂ ਪਰਮਾਤਮਾ ਨੂੰ ਯਾਦ ਕਰ ਲਵਾਂਗੇ, ਤਰ ਜਾਵਾਂਗੇ। ਇਸ ਤੋਂ ਵੱਧ ਆਸ਼ਾਵਾਦੀ ਹੋਰ ਕੀ ਗੱਲ ਹੋ ਸਕਦੀ ਹੈ ਕਿ ਪਾਪੀ ਤੋਂ ਪਾਪੀ ਵਿਅਕਤੀ ਵੀ ਕਿਸੇ ਪਲ ਵੀ ਜੇਕਰ ਪਰਮਾਤਮਾ ਨੂੰ ਸੱਚੇ ਦਿਲੋਂ ਯਾਦ ਕਰ ਲਵੇ ਤਾਂ

**(ਬਾਕੀ ਸਫ਼ਾ ੧੩੮ 'ਤੇ)**

# ਇਨਕਲਾਬੀ ਰਹਿਬਰ : ਗੁਰੂ ਗੋਬਿੰਦ ਸਿੰਘ ਜੀ

*-ਸ. ਚਮਕੌਰ ਸਿੰਘ**

ਬਹੁਪੱਖੀ ਸ਼ਖ਼ਸੀਅਤ ਦੇ ਮਾਲਕ ਗੁਰੂ ਗੋਬਿੰਦ ਸਿੰਘ ਜੀ ਇਕ ਮਹਾਨ ਇਨਕਲਾਬੀ ਯੋਧੇ ਹੋਏ ਹਨ, ਜਿਨ੍ਹਾਂ ਨੇ ਸਦੀਆਂ ਤੋਂ ਜਬਰ-ਜ਼ੁਲਮ ਦੀਆਂ ਸੱਟਾਂ ਨਾਲ ਮਿੱਧੇ-ਮਧੋਲੇ ਹਿੰਦੁਸਤਾਨੀ ਸਮਾਜ ਵਿਚ ਨਵੀਂ ਰੂਹ ਫੂਕੀ ਅਤੇ ਲੋਕਾਂ ਦੇ ਮਨਾਂ ਵਿੱਚੋਂ ਹਕੂਮਤੀ ਜਬਰ ਦੇ ਸਹਿਮ ਨੂੰ ਦੂਰ ਕਰਨ ਲਈ ਹਥਿਆਰਬੰਦ ਖਾਲਸਾ-ਪੰਥ ਦੀ ਸਿਰਜਨਾ ਕੀਤੀ। ਉਨ੍ਹਾਂ ਨੇ ਹਿੰਦੁਸਤਾਨੀ ਲੋਕਾਂ ਦੀ ਸੁੱਤੀ ਹੋਈ ਆਤਮਾ ਨੂੰ ਹਲੂਣਿਆ ਅਤੇ ਇੱਜ਼ਤ-ਸਵੈਮਾਨ ਨਾਲ ਜ਼ਿੰਦਗੀ ਜੀਣ ਲਈ ਪ੍ਰੇਰਿਆ। ਗੁਰੂ ਜੀ ਨੂੰ ਇਕ ਪਾਸੇ ਕੱਟੜ ਮੁਗ਼ਲ ਹਕੂਮਤ ਅਤੇ ਦੂਜੇ ਪਾਸੇ ਬੋਦੀਆਂ ਧਾਰਮਿਕ ਪਰੰਪਰਾਵਾਂ ਦੀ ਧਾਰਨੀ ਸਨਾਤਨੀ ਜਮਾਤ ਦੇ ਨਾਲ-ਨਾਲ ਪਹਾੜੀ ਰਾਜਿਆਂ ਦੀ ਈਰਖਾ ਦਾ ਸੰਤਾਪ ਵੀ ਹੰਢਾਉਣਾ ਪਿਆ। ਇਨ੍ਹਾਂ ਸਮਾਜ-ਵਿਰੋਧੀ ਤਾਕਤਾਂ ਦਾ ਮੁਕਾਬਲਾ ਕਰਨ ਲਈ ਗੁਰੂ ਜੀ ਨੂੰ ਜ਼ਿੰਦਗੀ ਭਰ ਸੰਘਰਸ਼ ਕਰਨਾ ਪਿਆ।

ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ-ਉਦੇਸ਼ 'ਸੱਚ' ਧਰਮ ਦੀ ਸਥਾਪਨਾ ਲਈ ਮਜ਼ਲੂਮਾਂ ਤੇ ਨਿਤਾਣਿਆਂ ਦੀ ਰਾਖੀ ਕਰਨਾ ਅਤੇ ਹਰ ਤਰ੍ਹਾਂ ਦੇ ਜਬਰ-ਜ਼ੁਲਮ ਦਾ ਟਾਕਰਾ ਕਰਨਾ ਸੀ ਕਿਉਂਕਿ ਉਨ੍ਹਾਂ ਨੇ ਭਾਂਪ ਲਿਆ ਸੀ ਕਿ ਸਮਾਜ ਦੇ ਪਤਨ ਜਾਂ ਅਧਰਮ ਦੇ ਬੋਲਬਾਲੇ ਦਾ ਮੁੱਖ ਕਾਰਨ ਲੋਕਾਂ ਦੀ ਗ਼ੁਲਾਮ ਮਾਨਸਿਕਤਾ ਹੈ। ਉਨ੍ਹਾਂ ਦੁਆਰਾ ਜੰਗਾਂ ਲੜਨ ਦਾ ਮਨੋਰਥ ਲੋਕਾਂ ਨਾਲ ਹੋ ਰਹੇ ਜਬਰ ਜਾਂ ਧੱਕੇਸ਼ਾਹੀ ਨੂੰ ਰੋਕਣਾ ਸੀ। ਧਰਮ ਦੀ ਸਥਾਪਨਾ, ਨੇਕ-ਜਨਾਂ ਦੀ ਰਖਿਆ ਅਤੇ ਦੁਸ਼ਟਾਂ ਦੇ ਨਾਸ਼ ਕਰਨ ਦੇ ਆਪਣੇ ਜੀਵਨ-ਉਦੇਸ਼ ਨੂੰ ਆਪ 'ਬਚਿਤ੍ਰ ਨਾਟਕ' ਵਿਚ ਸਪੱਸ਼ਟ ਕਰਦੇ ਹਨ:

*ਹਮ ਇਹ ਕਾਜ ਜਗਤ ਮੋ ਆਏ॥ ਧਰਮ ਹੇਤ ਗੁਰਦੇਵ ਪਠਾਏ॥*
*ਜਹਾਂ ਤਹਾਂ ਤੁਮ ਧਰਮ ਬਿਥਾਰੋ॥ ਦੁਸਟ ਦੋਖੀਅਨਿ ਪਕਰਿ ਪਛਾਰੋ॥੪੨॥...*
*ਧਰਮ ਚਲਾਵਨ ਸੰਤ ਉਬਾਰਨ॥ ਦੁਸਟ ਸਭਨ ਕੋ ਮੂਲ ਉਪਾਰਨ॥੪੩॥*

ਦਸਮੇਸ਼ ਪਿਤਾ ਜੀ ਨੇ ਅਖੌਤੀ ਧਾਰਮਿਕ ਲੋਕਾਂ ਵੱਲੋਂ ਕੀਤੇ ਜਾ ਰਹੇ ਪਾਖੰਡਾਂ ਦਾ ਖ਼ੂਬ ਪਾਜ ਉਘੇੜਿਆ। ਆਪਣੀ ਬਾਣੀ ਵਿਚ ਉਨ੍ਹਾਂ ਨੇ ਇਨ੍ਹਾਂ ਪਾਖੰਡਾਂ ਅਤੇ ਕਰਮਕਾਂਡਾਂ ਦੀ ਨਿਖੇਧੀ ਕਰਦਿਆਂ ਲੋਕਾਂ ਨੂੰ ਸੱਚੇ-ਸੁੱਚੇ ਜੀਵਨ ਦੇ ਧਾਰਨੀ ਹੋਣ ਲਈ ਪ੍ਰੇਰਿਆ। ਆਪ ਜੀ ਆਪਣੀ ਬਾਣੀ ਵਿਚ ਦੱਸਦੇ ਹਨ ਕਿ ਮੂਰਤੀ-ਪੂਜਾ, ਬੁੱਤ-ਪੂਜਾ, ਤੀਰਥ ਯਾਤਰਾ ਜਾਂ ਬਗੁਲ ਸਮਾਧੀਆਂ ਨਾਲ ਅਕਾਲ ਪੁਰਖ ਦੀ ਭਗਤੀ ਨਹੀਂ ਹੋ ਸਕਦੀ। ਕਹਿਣ ਤੋਂ ਭਾਵ ਗੁਰੂ ਜੀ ਨੇ ਪ੍ਰਚੱਲਤ ਅਖੌਤੀ ਧਾਰਮਿਕ ਵਿਸ਼ਵਾਸਾਂ ਦਾ ਖੰਡਨ ਬੇਖ਼ੌਫ ਹੋ ਕੇ ਕੀਤਾ ਅਤੇ ਲੋਕਾਂ ਨੂੰ 'ਸੱਚ' ਮਾਰਗ ਦੇ ਧਾਰਨੀ ਹੋਣ ਲਈ ਪ੍ਰੇਰਿਆ:

*ਕਹਾ ਭਯੋ ਜੋ ਦੋਊ ਲੋਚਨ ਮੂੰਦ ਕੈ ਬੈਠਿ ਰਹਿਓ ਬਕ ਧਿਆਨ ਲਗਾਇਓ॥*
*ਨ੍ਹਾਤ ਫਿਰਿਓ ਲੀਏ ਸਾਤ ਸਮੁਦ੍ਰਨਿ ਲੋਕ ਗਯੋ ਪਰਲੋਕ ਗਵਾਇਓ॥*
*ਬਾਸ ਕੀਓ ਬਿਖਿਆਨ ਸੋਂ ਬੈਠ ਕੈ ਐਸੇ ਹੀ ਐਸੇ ਸੁ ਬੈਸ ਬਿਤਾਇਓ॥*
*ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥੯॥*

ਅਜੋਕੀ ਦੁਨੀਆਂ ਮਨੁੱਖੀ ਅਧਿਕਾਰਾਂ ਅਤੇ ਮਨੁੱਖੀ ਸਤਿਕਾਰ ਦੀ ਬਹਾਲੀ ਲਈ ਤਰਲੇ ਲੈ ਰਹੀ ਹੈ। ਪਰ ਧੰਨ ਹਨ ਗੁਰੂ ਗੋਬਿੰਦ ਸਿੰਘ ਜੀ ਜਿਨ੍ਹਾਂ ਨੇ ਅੱਜ ਤੋਂ ਤਿੰਨ ਸਦੀਆਂ ਪਹਿਲਾਂ ਇਹ ਐਲਾਨ ਕਰ ਦਿੱਤਾ ਕਿ ਸਮੁੱਚੀ ਮਨੁੱਖਤਾ ਵਿਚ ਇਕ ਅਕਾਲ ਪੁਰਖ ਦੀ ਜੋਤ ਕੰਮ ਕਰ ਰਹੀ ਹੈ; ਸਾਰੇ ਇੱਕੋ ਮਿੱਟੀ ਦੇ ਬਣੇ ਹੋਏ ਹਨ, ਇਸ ਲਈ ਹਿੰਦੂ, ਮੁਸਲਮਾਨ, ਜੋਗੀ ਆਦਿ ਫਿਰਕੂ ਵੰਡੀਆਂ ਦੇ ਆਧਾਰ 'ਤੇ ਮਨੁੱਖਤਾ ਨੂੰ ਵੰਡਣਾ ਜਾਇਜ਼ ਨਹੀਂ। ਇਸ ਲਈ ਉਸੇ ਇੱਕ ਨੂੰ ਮੰਨਦਿਆਂ ਹੋਇਆਂ ਸਭ ਨੂੰ ਉਸੇ ਦਾ ਸਰੂਪ ਸਮਝਣਾ ਚਾਹੀਦਾ ਹੈ:

*ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ*
*ਕੋਊ ਬ੍ਰਹਮਚਾਰੀ ਕੋਊ ਜਤੀ ਅਨੁਮਾਨਬੋ॥*
*ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ*
*ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥...॥੧੫॥੮੫॥*

ਸਭ ਤੋਂ ਇਨਕਲਾਬੀ ਗੱਲ ਗੁਰੂ ਸਾਹਿਬ ਨੇ ਇਹ ਕੀਤੀ ਕਿ ਉਨ੍ਹਾਂ ਦੱਬੇ-ਕੁਚਲੇ, ਲਿਤਾੜੇ ਹੋਏ ਲੋਕਾਂ, ਗਰੀਬ ਕਿਰਤੀਆਂ ਤੇ ਨਿਤਾਣਿਆਂ ਨੂੰ ਗਲ਼ ਨਾਲ ਲਾਇਆ। ਸਦੀਆਂ ਤੋਂ ਗ਼ੁਲਾਮੀ ਅਤੇ ਜਹਾਲਤ ਦੀ ਜ਼ਿੰਦਗੀ ਜੀਅ ਰਹੇ ਲੋਕਾਂ ਵਿਚ ਅਣਖ ਅਤੇ ਸਵੈਮਾਨ ਦੀ ਭਾਵਨਾ ਨੂੰ ਜਗਾ ਦਿੱਤਾ। ਇਹੀ ਲੋਕ ਗੁਰੂ-ਕਿਰਪਾ ਦੇ ਪਾਤਰ ਬਣ ਕੇ ਖਾਲਸਾ ਸਜੇ ਅਤੇ ਗੁਰੂ-ਨਜ਼ਰਾਂ ਵਿਚ ਪ੍ਰਵਾਨ ਚੜ੍ਹੇ। ਗੁਰੂ ਜੀ ਇਨ੍ਹਾਂ ਦੇ ਕਿਰਦਾਰ 'ਤੇ ਤਸੱਲੀ ਪ੍ਰਗਟ ਕਰਦੇ ਕਹਿੰਦੇ ਹਨ:

*ਇਨ ਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ*
*ਨਹੀਂ ਮੋ ਸੇ ਗਰੀਬ ਕਰੋਰ ਪਰੇ॥੫੨॥* *(ਅਸਫੋਟਕ ਕਬਿੱਤ ਸਵੈਯਾ)*

ਦੁਨੀਆਂ ਦੇ ਹੋਰਨਾਂ ਧਾਰਮਿਕ ਰਹਿਬਰਾਂ ਦੀ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਆਪ ਨੂੰ ਪਰਮਾਤਮਾ ਨਹੀਂ ਅਖਵਾਇਆ, ਆਪਣਾ ਨਾਮ ਨਹੀਂ ਜਪਾਇਆ ਅਤੇ ਨਾ ਹੀ ਆਪਣੇ ਨਾਮ ਦਾ ਧਰਮ ਚਲਾਇਆ। ਆਪਣੇ ਆਪ ਨੂੰ ਅਕਾਲ ਪੁਰਖ, ਵਾਹਿਗੁਰੂ ਦਾ ਦਾਸ, ਸੇਵਕ ਦੱਸਦਿਆਂ, ਉਨ੍ਹਾਂ ਬੜੀ ਸਖ਼ਤ ਹਦਾਇਤ ਕੀਤੀ ਕਿ ਮੈਨੂੰ ਪਰਮਾਤਮਾ ਨਹੀਂ ਸਮਝਣਾ:

*ਜੋ ਹਮ ਕੋ ਪਰਮੇਸਰ ਉਚਰਿਹੈਂ॥ ਤੇ ਸਭ ਨਰਕ ਕੁੰਡ ਮਹਿ ਪਰਿਹੈਂ॥*
*ਮੋ ਕੌ ਦਾਸ ਤਵਨ ਕਾ ਜਾਨੋ॥ ਯਾ ਮੈ ਭੇਦ ਨ ਰੰਚ ਪਛਾਨੋ॥੩੨॥*

ਇਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਸੰਸਾਰ ਦੇ ਇਤਿਹਾਸ ਵਿਚ ਇਕ

ਇਨਕਲਾਬੀ ਰਹਿਬਰ ਹੋਏ ਹਨ, ਜਿਨ੍ਹਾਂ ਨੇ ਲੋਕਾਂ ਦੀ ਜ਼ਿੰਦਗੀ ਵਿਚ ਇਨਕਲਾਬੀ ਤਬਦੀਲੀ ਲਿਆਂਦੀ। ਅਜੋਕੇ ਦੇਹਧਾਰੀ ਗੁਰੂਆਂ, ਅਖੌਤੀ ਸਾਧਾਂ-ਸੰਤਾਂ ਅਤੇ ਮਹਾਤਮਾਵਾਂ ਨੂੰ ਦਸਮੇਸ਼ ਜੀ ਦੇ ਜੀਵਨ ਤੋਂ ਪ੍ਰੇਰਨਾ ਲੈ ਕੇ ਭੇਖ ਤੇ ਅਡੰਬਰ ਦਾ ਤਿਆਗ ਕਰਨਾ ਚਾਹੀਦਾ ਹੈ ਅਤੇ ਲੋਕਾਂ ਨੂੰ ਅੰਧ-ਵਿਸ਼ਵਾਸਾਂ, ਵਹਿਮਾਂ-ਭਰਮਾਂ, ਕਰਮਕਾਂਡਾਂ ਦੇ ਭੰਬਲਭੂਸੇ ਵਿਚ ਪਾਉਣ ਤੋਂ ਗੁਰੇਜ਼ ਕਰਨਾ ਚਾਹੀਦਾ ਹੈ। ਆਉ! ਅਸੀਂ ਵੀ ਦਸਮੇਸ਼ ਪਿਤਾ ਜੀ ਦੇ ਦਰਸਾਏ ਗਾਡੀ-ਰਾਹ 'ਤੇ ਚੱਲਣ ਦਾ ਦ੍ਰਿੜ੍ਹਤਾ ਸਹਿਤ ਪ੍ਰਣ ਕਰੀਏ! ■

---

## ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ *(ਸਫ਼ਾ ੧੩੫ ਦਾ ਬਾਕੀ ਹਿੱਸਾ)*

ਉਸ ਦਾ ਪਾਰ-ਉਤਾਰਾ ਹੋ ਸਕਦਾ ਹੈ? ਪਰਮਾਤਮਾ ਦਾ ਨਾਮ ਸਦਾ ਸੁਖਦਾਈ ਹੈ ਅਤੇ ਉਸ ਦੇ ਨਾਮ ਵਿਚ ਸੁਖ ਹੀ ਸੁਖ ਹੈ।

ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਸਾਨੂੰ ਜਗਤ ਦੀ ਮਾਇਆ, ਲੋੜ ਅਤੇ ਸੁਖ ਨਾਲ ਜੁੜੀ ਪ੍ਰੀਤ ਦੀ ਅਸਥਿਰਤਾ ਬਾਰੇ ਸਮਝਾਉਂਦੀ ਹੈ। ਇਸ ਝੂਠੀ ਪ੍ਰੀਤ ਪਿੱਛੇ ਲੱਗ ਕੇ ਸਾਨੂੰ ਪਰਮਾਤਮਾ ਦੀ ਸੱਚੀ ਪ੍ਰੀਤ ਨੂੰ ਨਹੀਂ ਭੁੱਲਣਾ ਚਾਹੀਦਾ। ਗੁਰੂ ਸਾਹਿਬ ਨੇ ਸਾਨੂੰ ਜਗਤ ਵਿਚਲੇ ਵਿਹਾਰ ਤੋਂ ਇਲਾਵਾ ਜਗਤ ਦੀ ਅਸਲੀਅਤ ਬਾਰੇ ਵੀ ਸਮਝਾਇਆ ਹੈ ਕਿ ਇਹ ਸਦੀਵੀ ਨਹੀਂ ਹੈ। ਇਸ ਦੇ ਸੱਚ ਨੂੰ ਅੰਤਿਮ ਸੱਚ ਮੰਨ ਲੈਣ ਨਾਲ ਅਸੀਂ ਪਦਾਰਥਵਾਦ ਦੇ ਖੂਹ ਵਿਚ ਜਾ ਡਿੱਗਦੇ ਹਾਂ ਅਤੇ ਸਾਨੂੰ ਪਰਮਾਤਮਾ ਦੀ ਯਾਦ ਆਉਂਦੀ ਹੀ ਨਹੀਂ। ਆਪ ਜੀ ਨੇ ਇਸ ਪੱਖੋਂ ਵੀ ਸਾਨੂੰ ਸੁਚੇਤ ਕੀਤਾ ਹੈ ਕਿ ਜਗਤ ਦਾ ਤਿਆਗ ਜੰਗਲਾਂ-ਪਹਾੜਾਂ ਵਿਚ ਜਾ ਕੇ ਨਹੀਂ ਹੁੰਦਾ ਅਤੇ ਪਰਮਾਤਮਾ ਕਿਤੇ ਬਾਹਰ ਜੰਗਲਾਂ-ਪਹਾੜਾਂ ਵਿਚ ਨਹੀਂ ਹੈ। ਗੁਰੂ ਸਾਹਿਬ ਨੇ ਤਿਆਗ ਦਾ ਅਸਲ ਮਾਰਗ 'ਗ੍ਰਿਹਸਤ ਵਿਚ ਉਦਾਸ' ਦੱਸਿਆ ਹੈ। ਜਗਤ ਵਿਚ ਗ੍ਰਿਹਸਤ ਵਿਚ ਰਹਿੰਦਿਆਂ ਹੀ ਹੰਕਾਰ, ਕਾਮ, ਕ੍ਰੋਧ, ਲੋਭ, ਮੋਹ ਆਦਿ 'ਤੇ ਕਾਬੂ ਪਾ ਕੇ ਰੱਖਣਾ ਹੈ ਅਤੇ ਲਾਲਸਾਵਾਂ ਨੂੰ ਆਪਣੇ ਉੱਪਰ ਹਾਵੀ ਨਹੀਂ ਹੋਣ ਦੇਣਾ। ਜੀਵਨ ਦੇ ਕਾਰ-ਵਿਹਾਰ ਨੇਕ-ਨੀਤੀ ਨਾਲ ਫ਼ਰਜ਼ ਨਿਭਾਉਂਦਿਆਂ ਕਰਨੇ ਹਨ ਨਾ ਕਿ ਮਾਇਆ ਦੇ ਅੰਬਾਰ ਇਕੱਠੇ ਕਰਨ ਲਈ। ਜ਼ਿੰਦਗੀ ਵਿਚ ਕਿਰਤ ਕਰਨਾ, ਵੰਡ ਛਕਣਾ ਅਤੇ ਨਾਮ ਜਪਣਾ ਤਿੰਨੇ ਕਿਰਿਆਵਾਂ ਨੂੰ ਬਰਾਬਰ ਲੈ ਕੇ ਚੱਲਣਾ ਹੈ। ਇਨ੍ਹਾਂ ਕਿਰਿਆਵਾਂ ਦਾ ਜ਼ਿੰਦਗੀ ਵਿਚ ਸੁਮੇਲ ਹੀ ਗੁਰੂ ਸਾਹਿਬ ਜੀ ਦੀ ਬਾਣੀ ਦਾ ਮੂਲ ਮੰਤਵ ਹੈ। ਵਾਹਿਗੁਰੂ ਸਾਡੇ 'ਤੇ ਮਿਹਰ ਕਰਨ ਕਿ ਅਸੀਂ ਮਾਇਆ ਦੇ ਜੰਜਾਲ ਵਿਚ ਅਤਿ ਨੇਹ ਪਾ ਕੇ ਖਚਿਤ ਨਾ ਹੋਈਏ ਅਤੇ ਪਰਮਾਤਮਾ ਦੀ ਯਾਦ ਸਦਾ ਸਾਡੇ ਦਿਲਾਂ ਵਿਚ ਬਣੀ ਰਹੇ। ਗੁਰੂ ਸਾਹਿਬ ਜੀ ਦੀ ਬਾਣੀ ਦਾ ਪ੍ਰਭਾਵ ਸਾਡੇ ਜੀਵਨ ਵਿਚ ਅਮਲੀ ਰੂਪ ਰਾਹੀਂ ਪ੍ਰਗਟ ਹੋ ਸਕੇ, ਇਹੀ ਅਰਦਾਸ ਅਕਾਲ ਪੁਰਖ ਅੱਗੇ ਸਾਨੂੰ ਕਰਨੀ ਚਾਹੀਦੀ ਹੈ। ■

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ 'ਸੁਚੱਜੀ ਨਾਰ' ਦਾ ਸੰਕਲਪ

*-ਡਾ. ਜਸਵਿੰਦਰ ਕੌਰ*

ਪਰਿਵਰਤਨਸ਼ੀਲਤਾ ਸਮਾਜ ਦਾ ਇਕ ਜ਼ਰੂਰੀ ਤੱਤ ਹੈ। ਆਦਿ ਕਾਲ ਤੋਂ ਸਾਰੇ ਸਮਾਜਾਂ ਵਿਚ ਕੁਝ ਨਾ ਕੁਝ ਪਰਿਵਰਤਨ ਹੁੰਦੇ ਰਹੇ ਹਨ ਪਰ ਸਮਾਜਿਕ ਪਰਿਵਰਤਨ ਅਤੇ ਉਸ ਦੇ ਅਧਿਐਨ ਵਿਚ ਜਿਤਨੀ ਰੁਚੀ ਵਰਤਮਾਨ ਸਮੇਂ ਵਿਚ ਦਿਖਾਈ ਦਿੰਦੀ ਹੈ ਉਨੀ ਪਹਿਲਾਂ ਕਦੇ ਨਹੀਂ ਦਿਖਾਈ ਦਿੱਤੀ। ਅਨੇਕਾਂ ਲੋਕ ਪੱਛਮੀਕਰਨ ਨੂੰ ਹੀ ਆਧੁਨਿਕੀਕਰਨ ਮੰਨਦੇ ਹੋਏ ਦੋਨਾਂ ਨੂੰ ਇਕ ਹੀ ਪ੍ਰਕ੍ਰਿਆ ਦੇ ਨਾਮ ਮੰਨ ਲੈਂਦੇ ਹਨ। ਪਰ ਜੇ ਧਿਆਨ ਨਾਲ ਵੇਖਿਆ ਜਾਵੇ ਤਾਂ ਇਹ ਮਾਨਤਾ ਉਚਿਤ ਨਹੀਂ। ਇਹ ਵੀ ਜ਼ਰੂਰੀ ਨਹੀਂ ਕਿ ਆਧੁਨਿਕੀਕਰਨ ਦੇ ਅੰਤਰਗਤ ਆਉਣ ਵਾਲੇ ਪਰਿਵਰਤਨ ਪੱਛਮੀ ਸੰਸਕ੍ਰਿਤੀ ਦੇ ਪ੍ਰਭਾਵ ਤੋਂ ਹੀ ਪੈਦਾ ਹੋਏ ਹੋਣ। ਪੱਛਮੀ ਕੌਮਾਂ ਤਾਂ ਖੁਦ ਇਕ ਦੂਸਰੇ ਨਾਲ ਈਰਖਾ ਕਰਦੀਆਂ ਹੋਈਆਂ ਇਕ ਦੂਸਰੇ ਦੀ ਸੰਸਕ੍ਰਿਤੀ ਅਪਣਾਉਣੀ ਹੱਤਕ ਮੰਨਦੀਆਂ ਹਨ। ਪਰ ਅਸੀਂ ਪੱਛਮੀਕਰਨ ਜਾਂ ਕਥਿਤ ਆਧੁਨਿਕੀਕਰਨ ਦੀ ਹੋੜ ਵਿਚ ਆਪਣੀਆਂ ਕਦਰਾਂ-ਕੀਮਤਾਂ, ਆਪਣੀ ਸੰਸਕ੍ਰਿਤੀ ਅਤੇ ਆਪਣੇ ਗੌਰਵਸ਼ਾਲੀ ਵਿਰਸੇ ਨੂੰ ਨਜ਼ਰ-ਅੰਦਾਜ਼ ਕਰ ਦਿੰਦੇ ਹਾਂ। ਪੱਛਮੀ ਦੇਸ਼ਾਂ ਤੋਂ ਆਏ ਲੋਕ ਕਈ ਵਾਰ ਇਹ ਵੇਖ ਕੇ ਹੈਰਾਨ ਹੁੰਦੇ ਹਨ ਕਿ ਅਸੀਂ ਉਨ੍ਹਾਂ ਦੇਸ਼ਾਂ ਦੀ ਇਸ਼ਤਿਹਾਰਬਾਜ਼ੀ ਤੋਂ ਗਲਤਫਹਿਮੀ ਦਾ ਸ਼ਿਕਾਰ ਹੋ ਕੇ ਕਈ ਵਾਰ ਉਨ੍ਹਾਂ ਤੋਂ ਸਿੱਖੀਆਂ ਆਦਤਾਂ ਵਿਚ ਉਨ੍ਹਾਂ ਤੋਂ ਵੀ ਅੱਗੇ ਲੰਘ ਜਾਂਦੇ ਹਾਂ, ਜਿਵੇਂ ਸ਼ਰਾਬ, ਸਿਗਰਟ, ਚਾਹ ਆਦਿ ਦੀ ਆਦਤ। ਨਿਰਸੰਦੇਹ ਆਧੁਨਿਕੀਕਰਨ ਦੇ ਇਸ ਦੌਰ ਵਿਚ ਸਾਨੂੰ ਪੱਛਮੀ ਸਭਿਅਤਾ ਵਿੱਚੋਂ ਕੇਵਲ ਚੰਗੇ ਤੱਤਾਂ ਨੂੰ ਹੀ ਅਪਣਾਉਣਾ ਚਾਹੀਦਾ ਹੈ। ਪਰ ਜਿਸ ਗੱਲ ਵੱਲ ਖ਼ਾਸ ਧਿਆਨ ਦਿੱਤਾ ਜਾਣਾ ਚਾਹੀਦਾ ਹੈ ਉਹ ਇਹ ਹੈ ਕਿ ਚੰਗਾ ਕੀ ਹੈ? ਅਤੇ ਕੀ ਸਾਡੇ ਆਪਣੇ ਵਿਰਸੇ ਵਿੱਚੋਂ ਵੀ ਕੁਝ ਚੰਗਾ ਭਾਲਿਆ ਜਾ ਸਕਦਾ ਹੈ?

ਆਪਣੇ ਵਿਰਸੇ ਵਿੱਚੋਂ ਕੁੱਝ ਚੰਗੇ ਨੂੰ ਯਾਦ ਦੁਆਉਣ ਹਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀ 'ਸੁਚੱਜੀ ਨਾਰ' ਦੇ ਸੰਕਲਪ ਨੂੰ ਆਪ ਦੇ ਸਾਹਮਣੇ ਪੇਸ਼ ਕਰਨਾ ਚਾਹਾਂਗੀ, ਜਿਸ ਨੂੰ ਇਕ ਵਾਰ ਫਿਰ ਧਿਆਨ ਹਿਤ ਲਿਆਉਣ ਦੀ ਹੀ ਨਹੀਂ, ਉਸ ਦੇ ਗੁਣਾਂ ਨੂੰ ਅਪਣਾਉਣ ਦੀ ਵੀ ਲੋੜ ਹੈ ਤਾਂ ਜੋ ਸਮਾਜ ਵਿਚ ਆ ਰਹੀ ਗਿਰਾਵਟ ਨੂੰ ਰੋਕਿਆ ਜਾ ਸਕੇ ਅਤੇ ਉਸ ਤਰ੍ਹਾਂ ਦਾ ਨਰੋਆ ਸਮਾਜ ਹੋਂਦ ਵਿਚ ਲਿਆਂਦਾ ਜਾ ਸਕੇ ਜਿਸ ਦੀ ਕਲਪਨਾ ਸਾਡੇ ਗੁਰਾਂ ਨੇ ਕੀਤੀ ਸੀ ਜਾਂ ਜੋ ਸਾਡੇ ਵਾਤਾਵਰਨ ਅਤੇ

*ਗੁਰੂ ਨਾਨਕ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ।*

ਹਾਲਾਤ ਨੂੰ ਵਧੇਰੇ ਢੁੱਕਦਾ ਹੈ।

ਸਾਡੀਆਂ ਬੱਚੀਆਂ, ਭੈਣਾਂ ਦੇ ਮਨਾਂ ਵਿਚ ਇਹ ਪ੍ਰਸ਼ਨ ਉੱਠ ਸਕਦਾ ਹੈ ਕਿ ਗੁਰਬਾਣੀ ਵਿਚ ਨਰੋਏ ਸਮਾਜ ਦੀ ਸਿਰਜਨਾ ਲਈ ਨਾਰ ਨੂੰ ਵੀ ਸਚਿਆਰ ਬਣਨ ਦਾ ਉਪਦੇਸ਼ ਕਿਉਂ ਹੈ? ਇਸ ਦਾ ਉੱਤਰ ਇਹ ਹੈ ਕਿ ਬੱਚੇ ਦੀ ਪਹਿਲੀ ਪਾਠਸ਼ਾਲਾ ਉਸ ਦਾ ਘਰ ਹੁੰਦਾ ਹੈ ਅਤੇ ਪਹਿਲੀ ਅਧਿਆਪਕਾ ਉਸ ਦੀ ਮਾਂ। ਬੱਚਾ ਜ਼ਿੰਦਗੀ ਦੇ ਮੁੱਢ ਵਿਚ ਕਦਰਾਂ-ਕੀਮਤਾਂ ਘਰੋਂ ਹੀ ਸਿੱਖਦਾ ਹੈ ਅਤੇ ਇਸ ਉਮਰ ਵਿਚ ਜੋ ਆਦਰਸ਼ ਬੱਚੇ ਦੇ ਮਨ ਵਿਚ ਘਰ ਕਰ ਜਾਂਦੇ ਹਨ ਫਿਰ ਉਨ੍ਹਾਂ ਨੂੰ ਬਦਲਣਾ ਨਾਮੁਮਕਿਨ ਨਹੀਂ ਤਾਂ ਮੁਸ਼ਕਿਲ ਜ਼ਰੂਰ ਹੋ ਜਾਂਦਾ ਹੈ। ਇਸ ਲਈ ਜਿਸ ਤਰ੍ਹਾਂ ਦਾ ਬੱਚਾ ਬਣ ਜਾਂਦਾ ਹੈ, ਉਸ ਨੂੰ ਉਹੋ ਜਿਹਾ ਬਣਾਉਣ ਵਿਚ ਬਹੁਤਾ ਯੋਗਦਾਨ ਮਾਂ ਦਾ ਹੀ ਹੁੰਦਾ ਹੈ। ਜੇ ਮਾਂ ਚੰਗੀ, ਸੁਘੜ, ਸਿਆਣੀ ਹੋਵੇਗੀ ਤਾਂ ਚੰਗੇ ਬੱਚੇ, ਚੰਗਾ ਪਰਵਾਰ ਅਤੇ ਚੰਗਾ ਸਮਾਜ ਹੋਂਦ ਵਿਚ ਆਉਣ ਦੀ ਸੰਭਾਵਨਾ ਵਧ ਜਾਂਦੀ ਹੈ।

ਇਸਤਰੀ ਦੀ ਚੰਗਿਆਈ ਦੀ ਅਹਿਮੀਅਤ ਇਸ ਲਈ ਵੀ ਹੈ ਕਿਉਂਕਿ ਕਿਸੇ ਵੀ ਸਮਾਜ ਦੀ ਉੱਨਤੀ ਇਸਤਰੀ ਅਤੇ ਮਰਦ ਦੋਹਾਂ 'ਤੇ ਨਿਰਭਰ ਕਰਦੀ ਹੈ। ਉਹ ਦੋਵੇਂ ਸਮਾਜ ਰੂਪੀ ਗੱਡੀ ਦੇ ਦੋ ਸਮਾਨ ਪਹੀਏ ਹਨ। ਗੱਡੀ ਨੂੰ ਵੀ ਚੰਗੀ ਤਰ੍ਹਾਂ ਚਲਾਉਣ ਲਈ ਇਹ ਜ਼ਰੂਰੀ ਹੈ ਕਿ ਦੋਵੇਂ ਨਾਲੋ-ਨਾਲ ਚੱਲਣ। ਜੇ ਗੱਡੀ ਦਾ ਇਕ ਪਹੀਆ ਅੱਗੇ ਨਿਕਲ ਜਾਵੇ ਅਤੇ ਦੂਜਾ ਪਿੱਛੇ ਰਹਿ ਜਾਵੇ ਤਾਂ ਗੱਡੀ ਦਾ ਸੰਤੁਲਨ ਵਿਗੜ ਜਾਂਦਾ ਹੈ ਅਤੇ ਉਹ ਅੱਗੇ ਸਫ਼ਲਤਾ ਪੂਰਵਕ ਨਹੀਂ ਚੱਲ ਸਕਦੀ। ਇਸੇ ਤਰ੍ਹਾਂ ਦੇ ਸਮਾਜ ਦੇ ਢਾਂਚੇ ਵਿਚ ਸੰਤੁਲਨ ਬਣਾਏ ਰੱਖਣ ਲਈ ਅਤੇ ਸਮਾਜ ਨੂੰ ਉੱਨਤੀ ਦੇ ਰਾਹ 'ਤੇ ਲਿਜਾਣ ਲਈ ਇਸਤਰੀ ਪੁਰਸ਼ ਦੀ ਸਮਾਨਤਾ ਨੂੰ ਸਵੀਕਾਰ ਕਰਨਾ ਅਤੇ ਉਨ੍ਹਾਂ ਨੂੰ ਬਰਾਬਰੀ ਦੀ ਮਹੱਤਤਾ ਦੇਣੀ ਵੀ ਲਾਜ਼ਮੀ ਹੈ। ਇਸੇ ਸੰਦਰਭ ਵਿਚ ਗੁਰਬਾਣੀ ਵਿਚ ਇਸਤਰੀ ਨੂੰ, ਸਮਾਜਿਕ, ਧਾਰਮਿਕ ਅਤੇ ਅਧਿਆਤਮਿਕ ਖੇਤਰ ਵਿਚ ਪੁਰਸ਼ ਦੇ ਬਰਾਬਰ ਦਾ ਦਰਜ਼ਾ ਦਿੱਤਾ ਗਿਆ। ਇਹ ਗੱਲ ਮੈਂ ੫੦੦ ਵਰ੍ਹੇ ਤੋਂ ਵੀ ਪੁਰਾਣੀ ਦੱਸ ਰਹੀ ਹਾਂ ਜਦੋਂ ਕਿ ਪੱਛਮੀ ਦੇਸ਼ਾਂ ਵਿਚ ਔਰਤ ਨੂੰ ਬਰਾਬਰਤਾ ਦੇ ਹੱਕ ਜਿਵੇਂ ਕਿ ਵੋਟ ਪਾਉਣ ਦੇ ਹੱਕ, ਕਲੱਬਾਂ ਦੀ ਮੈਂਬਰਸ਼ਿਪ ਲੈਣ ਵਰਗੇ ਆਮ ਹੱਕ ਲੈਣ ਲਈ ਵੀ ਵੀਹਵੀਂ ਸਦੀ ਤਕ ਸੰਘਰਸ਼ ਕਰਨਾ ਪਿਆ ਸੀ। ਗੁਰੂ ਸਾਹਿਬਾਨ ਨੇ ਔਰਤ ਅਤੇ ਮਰਦ ਨੂੰ ਇੱਕੋ ਪਰਮਾਤਮਾ ਦੀ ਰਚਨਾ ਮੰਨਦੇ ਹੋਏ ਕਿਹਾ ਕਿ ਜਦੋਂ ਪਰਮਾਤਮਾ ਦੀ ਨਜ਼ਰ ਵਿਚ ਦੋਵੇਂ ਇੱਕੋ ਜਿਹੇ ਹਨ ਤਾਂ ਫਿਰ ਸਮਾਜ ਅੰਦਰ ਉਨ੍ਹਾਂ ਨਾਲ ਵਖਰੇਵਾਂ ਕਿਉਂ ਕੀਤਾ ਜਾਵੇ? ਆਪਣੀ ਪਾਵਨ ਬਾਣੀ ਆਸਾ ਕੀ ਵਾਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਔਰਤ ਦੀ ਮਹੱਤਤਾ ਬਾਰੇ ਬਿਆਨ ਕਰਦੇ ਹੋਏ ਫ਼ਰਮਾਉਂਦੇ ਹਨ ਕਿ ਪ੍ਰਾਣੀ ਇਸਤਰੀ ਤੋਂ ਜਨਮ ਲੈਂਦਾ ਹੈ, ਇਸਤਰੀ ਦੇ ਪੇਟ ਵਿਚ ਹੀ ਪ੍ਰਾਣੀ ਦਾ ਸਰੀਰ ਬਣਦਾ ਹੈ, ਇਸਤਰੀ ਨਾਲ ਹੀ ਕੁੜਮਾਈ ਤੇ ਵਿਆਹ ਹੁੰਦਾ ਹੈ,

ਇਸਤਰੀ ਰਾਹੀਂ ਹੀ ਹੋਰ ਰਿਸ਼ਤੇਦਾਰੀਆਂ ਬਣਦੀਆਂ ਹਨ, ਇਸਤਰੀ ਤੋਂ ਹੀ ਜਗਤ ਦੀ ਉਤਪਤੀ ਦਾ ਸਿਲਸਿਲਾ ਚੱਲਦਾ ਹੈ ਅਤੇ ਜੇ ਇਕ ਇਸਤਰੀ ਮਰ ਜਾਵੇ ਤਾਂ ਮਰਦ ਵਿਆਹ ਲਈ ਹੋਰ ਇਸਤਰੀ ਦੀ ਭਾਲ ਕਰਦਾ ਹੈ। ਰਾਜਿਆਂ ਮਹਾਰਾਜਿਆਂ ਦੀ ਵੀ ਜਨਮਦਾਤੀ ਇਸਤਰੀ ਹੀ ਹੁੰਦੀ ਹੈ ਤਾਂ ਫਿਰ ਉਸ ਨੂੰ ਮੰਦਾ ਆਖਣਾ ਉਚਿਤ ਨਹੀਂ:

*ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ॥*
*ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ॥*
*ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ॥*
*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥*
*ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ॥*
*ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ॥* *(ਪੰਨਾ ੪੭੩)*

ਗੁਰੂ ਸਾਹਿਬਾਨ ਨੇ ਪ੍ਰਭੂ-ਪ੍ਰਾਪਤੀ ਲਈ ਸੰਨਿਆਸ ਦੇ ਮਾਰਗ ਦਾ ਸਮਰਥਨ ਕਰਨ ਵਾਲਿਆਂ ਵੱਲੋਂ ਗ੍ਰਿਹਸਥ ਜੀਵਨ ਦੇ ਤਿਆਗ ਦੀ ਪੁਰਜ਼ੋਰ ਨਿਖੇਧੀ ਕੀਤੀ ਅਤੇ ਜੋਗੀਆਂ ਆਦਿ ਦੀ ਇਸ ਲਈ ਨਿੰਦਾ ਕੀਤੀ ਕਿ ਆਪਣਾ ਘਰ-ਬਾਰ ਤਿਆਗ ਕੇ ਫਿਰ ਹੋਰਨਾਂ ਦੇ ਘਰੋਂ ਰੋਟੀ ਮੰਗ ਕੇ ਖਾਣੀ ਹੈ ਅਤੇ ਦੂਜਿਆਂ ਦੀਆਂ ਇਸਤਰੀਆਂ ਨੂੰ ਬੁਰੀ ਨਜ਼ਰ ਨਾਲ ਤੱਕਣਾ ਹੈ ਤਾਂ ਪਰਮਾਤਮਾ ਕਿੱਥੋਂ ਲੱਭਣਾ ਹੈ?

*ਹਾਥ ਕਮੰਡਲੁ ਕਾਪੜੀਆ ਮਨਿ ਤ੍ਰਿਸਨਾ ਉਪਜੀ ਭਾਰੀ॥*
*ਇਸਤ੍ਰੀ ਤਜਿ ਕਰਿ ਕਾਮਿ ਵਿਆਪਿਆ ਚਿਤੁ ਲਾਇਆ ਪਰ ਨਾਰੀ॥*
*ਸਿਖ ਕਰੇ ਕਰਿ ਸਬਦੁ ਨ ਚੀਨੈ ਲੰਪਟੁ ਹੈ ਬਾਜਾਰੀ॥*
*ਅੰਤਰਿ ਬਿਖੁ ਬਾਹਰਿ ਨਿਭਰਾਤੀ ਤਾ ਜਮੁ ਕਰੇ ਖੁਆਰੀ॥* *(ਪੰਨਾ ੧੦੧੩)*

ਗੁਰਮਤਿ ਅਨੁਸਾਰ ਗ੍ਰਿਹਸਥੀ ਜੀਵਨ ਵਿਚ ਨੇਕ ਕਮਾਈ ਕਰਨੀ, ਵੰਡ ਕੇ ਖਾਣਾ ਤੇ ਸੰਸਾਰ ਦੇ ਵਿਹਾਰਾਂ ਨੂੰ ਚੰਗੀ ਰੀਤਿ ਨਾਲ ਕਰਦੇ ਹੋਏ ਹਰ ਵੇਲੇ ਆਪਣੇ ਮਾਲਕ ਨੂੰ ਯਾਦ ਰੱਖਣਾ ਹੀ ਉੱਤਮ ਇਨਸਾਨ ਦੇ ਗੁਣ ਹਨ। ਗ੍ਰਿਹਸਥ ਵਿਚ ਰਹਿ ਕੇ ਵੀ ਪਰਮਾਤਮਾ ਦੀ ਪ੍ਰਾਪਤੀ ਹੋ ਜਾਂਦੀ ਹੈ। ਗੁਰੂ ਨਾਨਕ ਦੇਵ ਜੀ ਫ਼ਰਮਾਉਂਦੇ ਹਨ:

*ਸਤਿਗੁਰ ਕੀ ਐਸੀ ਵਡਿਆਈ॥ ਪੁਤ੍ਰ ਕਲਤ੍ਰ ਵਿਚੇ ਗਤਿ ਪਾਈ॥ (ਪੰਨਾ ੬੬੧)*

ਗੁਰਮਤਿ ਵਿਚ ਆਪਣੇ ਸਾਥੀ ਪ੍ਰਤੀ ਵਫ਼ਾਦਾਰ ਰਹਿਣ ਅਤੇ ਸ਼ੁਭ ਗੁਣਾਂ ਨੂੰ ਗ੍ਰਹਿਣ ਕਰਨ ਉੱਤੇ ਬਹੁਤ ਜ਼ੋਰ ਦਿੱਤਾ ਗਿਆ ਹੈ ਅਤੇ ਅਜਿਹੀ ਸ਼ੁਭ ਗੁਣਾਂ ਵਾਲੀ ਜੀਵ-ਇਸਤਰੀ ਨੂੰ ਗੁਣਵੰਤੀ, ਸਚਿਆਰ, ਸੁਹਾਗਣ, ਸੁਚੱਜੀ, ਸੁਘੜ ਅਤੇ ਸੁਲੱਖਣੀ ਕਿਹਾ ਹੈ। ਜੋ ਸ਼ੁਭ ਗੁਣਾਂ ਤੋਂ ਵਿਹੀਨ ਹੈ ਉਹ ਕੁੜਿਆਰ, ਦੁਹਾਗਣ, ਕੁਲੱਖਣੀ, ਕੁਸੋਹਣੀ ਅਤੇ ਕੁਚੱਜੀ ਹੈ। ਉਸ ਬਾਰੇ ਗੁਰਬਾਣੀ ਵਿਚ ਕਿਹਾ ਗਿਆ ਹੈ:

*ਗਲੀ ਅਸੀ ਚੰਗੀਆ ਆਚਾਰੀ ਬੁਰੀਆਹ॥*
*ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ॥* *(ਪੰਨਾ ੮੫)*

ਇਸ ਦੇ ਵਿਪਰੀਤ ਸਚਿਆਰ ਜੀਵ-ਇਸਤਰੀ ਆਪਣੇ ਗੁਣਾਂ ਨਾਲ ਪ੍ਰਭੂ-ਪਤੀ ਨੂੰ ਰਿਝਾ ਸਕਦੀ ਹੈ। ਪ੍ਰਭੂ-ਭਾਲ ਵਿਚ ਲੱਗੀ ਜੀਵ-ਆਤਮਾ ਨੂੰ ਗੁਰਬਾਣੀ ਵਿਚ ਨਾਰ ਅਤੇ ਪ੍ਰਭੂ ਨੂੰ ਉਸ ਦਾ ਮੀਤ ਕਿਹਾ ਗਿਆ ਹੈ। ਮੀਤ ਨੂੰ ਚੰਗੇ ਗੁਣਾਂ ਨਾਲ ਵੱਸ ਕਰਨ ਦੀ ਉਪਮਾ ਰਾਹੀਂ ਸ਼ੁਭ ਗੁਣਾਂ ਦੀ ਮਹਿਮਾ ਬਾਰੇ ਗੁਰੂ ਨਾਨਕ ਸਾਹਿਬ ਦੀ ਪਾਵਨ ਬਾਣੀ ਵਿਚ ਉਲੇਖ ਹੈ:

*ਜਾਇ ਪੁਛਹੁ ਸੋਹਾਗਣੀ ਤੁਸੀ ਰਾਵਿਆ ਕਿਨੀ ਗੁਣੀ॥*
*ਸਹਜਿ ਸੰਤੋਖਿ ਸੀਗਾਰੀਆ ਮਿਠਾ ਬੋਲਣੀ॥* *(ਪੰਨਾ ੧੭)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਸ਼ੇਖ ਫ਼ਰੀਦ ਜੀ ਦੀ ਬਾਣੀ ਵਿਚ ਵੀ ਇਸ ਸੰਬੰਧੀ ਵਿਚਾਰ ਮਿਲ ਜਾਂਦੇ ਹਨ:

*ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ॥*
*ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ॥* *(ਪੰਨਾ ੧੩੮੪)*

ਭਾਵ ਅਡੋਲਤਾ ਨਾਲ, ਸੰਤੋਖ ਨਾਲ, ਮਿੱਠੇ ਬੋਲਾਂ ਨਾਲ, ਨਿਮਰਤਾ ਨਾਲ, ਖ਼ਿਮਾ ਨਾਲ ਅਤੇ ਅਜਿਹੇ ਹੋਰ ਸਦਗੁਣਾਂ ਨਾਲ ਹੀ ਪਤਨੀ ਨੂੰ ਪਤੀ ਦਾ ਪਿਆਰ ਪ੍ਰਾਪਤ ਹੁੰਦਾ ਹੈ।

ਬਾਣੀਕਾਰਾਂ ਨੇ ਆਪਣੇ ਆਪ ਨੂੰ ਪ੍ਰਭੂ-ਪਤੀ ਦੀ ਪਤਨੀ ਮੰਨ ਕੇ ਆਪਣੇ ਮਨੋਵੇਗਾਂ ਅਤੇ ਮਨੋਭਾਵਾਂ ਦਾ ਵਰਣਨ ਕੀਤਾ ਹੈ। ਸਪੱਸ਼ਟ ਪ੍ਰਤੀਤ ਹੁੰਦਾ ਹੈ ਕਿ 'ਸੁਲੱਖਣੀ ਨਾਰ' ਦੇ ਵਿਵਹਾਰ ਤੋਂ ਪ੍ਰਭਾਵਿਤ ਹੋ ਕੇ ਹੀ ਬਾਣੀ ਦੇ ਰਚਨਹਾਰਾਂ ਨੇ ਪ੍ਰਭੂ ਪ੍ਰਾਪਤੀ ਲਈ, ਪ੍ਰਭੂ-ਕਿਰਪਾ ਲਈ ਮਨੁੱਖ ਨੂੰ ਵੀ 'ਸੁਚੱਜੀ ਨਾਰ' ਵਰਗੇ ਸਦਗੁਣ ਅਪਣਾਉਣ ਦੀ ਪ੍ਰੇਰਨਾ ਦਿੱਤੀ ਹੈ। ਇਸਤਰੀ ਦੇ ਉਨ੍ਹਾਂ ਸਦਗੁਣਾਂ ਦਾ ਜਿਨ੍ਹਾਂ ਨਾਲ ਪਤੀ ਪਰਮਾਤਮਾ ਪ੍ਰਸੰਨ ਹੁੰਦਾ ਹੈ ਬਹੁਤ ਹੀ ਸੁੰਦਰ ਵਰਣਨ ਪੰਜਵੇਂ ਗੁਰੂ, ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਸਾ ਰਾਗ ਵਿਚ ਕੀਤਾ ਹੈ:

*ਬਤੀਹ ਸੁਲਖਣੀ ਸਚੁ ਸੰਤਤਿ ਪੂਤ॥ ਆਗਿਆਕਾਰੀ ਸੁਘੜ ਸਰੂਪ॥*
*ਇਛ ਪੂਰੇ ਮਨ ਕੰਤ ਸੁਆਮੀ॥ ਸਗਲ ਸੰਤੋਖੀ ਦੇਰ ਜੇਠਾਨੀ॥੩॥*
*ਸਭ ਪਰਵਾਰੈ ਮਾਹਿ ਸਰੇਸਟ॥ ਮਤੀ ਦੇਵੀ ਦੇਵਰ ਜੇਸਟ॥*
*ਧੰਨੁ ਸੁ ਗ੍ਰਿਹੁ ਜਿਤੁ ਪ੍ਰਗਟੀ ਆਇ॥ ਜਨ ਨਾਨਕ ਸੁਖੇ ਸੁਖਿ ਵਿਹਾਇ॥੪॥੩॥*
*(ਪੰਨਾ ੩੭੧)*

ਉਪਰੋਕਤ ਬਾਣੀ ਦੇ ਅਰਥਾਂ ਨੂੰ ਸਮਝ ਕੇ ਜੇ ਜੀਵਨ ਵਿਚ ਅਪਣਾ ਲਿਆ ਜਾਵੇ ਤਾਂ ਘਰ ਅਤੇ ਸਮਾਜ ਸਵਰਗ ਬਣ ਸਕਦਾ ਹੈ। ਸਭ ਤੋਂ ਪਹਿਲਾਂ ਲੋੜ ਹੈ 'ਬਤੀਹ ਸੁਲਖਣੀ' ਦੇ ਅਰਥ ਨੂੰ ਸਮਝਣ ਦੀ। 'ਬਤੀਹ ਸੁਲਖਣੀ' ਤੋਂ ਭਾਵ ਹੈ ਕਿ ਬਤੀਹ

ਪ੍ਰਮੁੱਖ ਸ਼ੁਭ ਗੁਣਾਂ ਵਾਲੀ ਇਸਤਰੀ ਹੀ ਸੁਲੱਖਣੀ ਹੁੰਦੀ ਹੈ। ਇਹ ਬਤੀਹ ਸ਼ੁਭ ਗੁਣ ਕਿਹੜੇ ਹਨ ਇਸ ਦੇ ਸਬੰਧ ਵਿਚ ਵੱਖ-ਵੱਖ ਵਿਦਵਾਨ ਇਕਮੱਤ ਨਹੀਂ ਹਨ। ਇਨ੍ਹਾਂ ਵਿੱਚੋਂ ਭਾਈ ਕਾਨ੍ਹ ਸਿੰਘ ਨਾਭਾ ਨੇ ਜੋ ਚੋਣਵੇਂ ੩੨ ਗੁਣਾਂ ਦੀ ਸੂਚੀ ਤਿਆਰ ਕੀਤੀ ਅਤੇ ਗੁਰਮਤਿ ਮਾਰਤੰਡ[੧] ਵਿਚ ਪ੍ਰਸਤੁਤ ਕੀਤੀ ਹੈ, ਉਹ ਇਸ ਪ੍ਰਕਾਰ ਹੈ:

੧. ਸੁੰਦਰਤਾ, ੨. ਸਵੱਛਤਾ, ੩. ਲੱਜਾ, ੪. ਚਤੁਰਾਈ, ੫. ਵਿਦਯਾ, ੬. ਪਤੀ-ਭਗਤੀ, ੭. ਸੇਵਾ, ੮. ਦਯਾ, ੯. ਸਤਯ, ੧੦. ਪ੍ਰਿਯਬਾਣੀ, ੧੧. ਪ੍ਰਸੰਨਤਾ, ੧੨. ਨਿਮਰਤਾ, ੧੩. ਨਿਸ਼ਕਪਟਤਾ, ੧੪. ਏਕਤਾ, ੧੫. ਧੀਰਜ, ੧੬. ਧਰਮ ਨੇਸ਼ਠਾ, ੧੭. ਸੰਯਮ, ੧੮. ਉਦਾਰਤਾ, ੧੯. ਗੰਭੀਰਤਾ, ੨੦. ਉੱਦਮ, ੨੧. ਸੂਰਬੀਰਤਾ, ੨੨. ਰਾਗ, ੨੩. ਕਾਵਯ, ੨੪. ਚਿਤ੍ਰ, ੨੫. ਔਸ਼ਧ, ੨੬. ਰਸੋਈ, ੨੭. ਸਿਉਣ ਦੀ ਵਿਦਿਆ, ੨੮. ਪਰੋਣ ਦੀ ਵਿਦਿਆ, ੨੯. ਘਰ ਦੀਆਂ ਵਸਤੂਆਂ ਨੂੰ ਯਥਾ ਯੋਗ ਸ਼ਿੰਗਾਰਨਾ, ੩੦. ਬਜ਼ੁਰਗਾਂ ਦਾ ਮਾਨ, ੩੧. ਘਰ ਆਏ ਪ੍ਰਾਹੁਣਿਆਂ ਦਾ ਸਨਮਾਨ, ੩੨. ਸੰਤਾਨ ਦਾ ਪਾਲਨ।

ਗੁਰਮਤਿ ਅਨੁਸਾਰ ਅਜਿਹੇ ਗੁਣਾਂ ਵਾਲੀ ਇਸਤਰੀ ਨਿਰੰਤਰ ਪਵਿੱਤਰ ਰਹਿੰਦੀ ਹੈ ਅਤੇ ਉੱਤਮ ਸੰਤਾਨ ਦੀ ਜਨਨੀ ਹੁੰਦੀ ਹੈ। ਦਰਾਣੀ, ਜਿਠਾਣੀ ਨੂੰ ਉਹ ਹਰ ਤਰ੍ਹਾਂ ਦਾ ਸੰਤੋਖ ਦਿੰਦੀ ਹੈ ਅਤੇ ਪਤੀ ਦੀ ਹਰ ਇੱਛਾ ਪੂਰੀ ਕਰਦੀ ਹੈ। ਸਾਰੇ ਪਰਵਾਰ ਵਿਚ ਸਭ ਤੋਂ ਉੱਤਮ ਹੁੰਦੀ ਹੈ ਅਤੇ ਸਾਰੇ ਦਿਉਰਾਂ-ਜੇਠਾਂ ਨੂੰ ਚੰਗੇ ਰਾਹ ਪਾਉਂਦੀ ਹੈ। ਅਜਿਹੀ ਸੁਚੱਜੀ ਨਾਰ ਦੇ ਘਰ ਵਿਚ ਆਉਣ ਨਾਲ ਘਰ ਸਵਰਗ ਬਣ ਜਾਂਦਾ ਹੈ। ਪਰ 'ਕੁਚੱਜੀ ਨਾਰ' ਦੇ ਪੈਰ ਘਰ ਵਿਚ ਪੈਣ ਨਾਲ ਸਵਰਗ ਵਰਗਾ ਘਰ ਵੀ ਨਰਕ ਬਣ ਜਾਂਦਾ ਹੈ। ਹਾਲਾਂਕਿ ਉਪਰੋਕਤ ਬਾਣੀ ਨੂੰ ਅਧਿਆਤਮਿਕ ਪਰਿਪੇਖ ਵਿਚ ਵੀ ਵੇਖਿਆ ਜਾ ਸਕਦਾ ਹੈ ਪਰ ਫਿਰ ਵੀ ਜੇ ਸਾਡੇ ਵਿੱਚੋਂ ਹਰੇਕ ਬੱਚੀ, ਹਰੇਕ ਭੈਣ ਉਪਰੋਕਤ ਗੁਣਾਂ ਵਿੱਚੋਂ ਵੱਧ ਤੋਂ ਵੱਧ ਗੁਣਾਂ ਨੂੰ ਵੀ ਅਪਣਾਉਣ ਦਾ ਯਤਨ ਕਰ ਲਵੇ ਤਾਂ ਜਿੱਥੇ ਸਾਡੀਆਂ ਸੁਚੱਜੀਆਂ ਧੀਆਂ-ਭੈਣਾਂ ਖੁਦ ਹਰਮਨ ਪਿਆਰੀਆਂ ਬਣ ਸਕਦੀਆਂ ਹਨ ਉਥੇ ਆਪਣਾ, ਆਪਣੇ ਮਾਤਾ-ਪਿਤਾ, ਆਪਣੇ ਪਰਵਾਰ, ਆਪਣੇ ਗੁਰੂ-ਜਨਾਂ, ਆਪਣੇ ਸਕੂਲ-ਕਾਲਜ, ਆਪਣੇ ਸਮਾਜ ਅਤੇ ਆਪਣੇ ਦੇਸ਼ ਦਾ ਨਾਮ ਵੀ ਰੌਸ਼ਨ ਕਰ ਸਕਦੀਆਂ ਹਨ। ਇਕ ਚੰਗੇ, ਸਫ਼ਲ ਅਤੇ ਨਿੱਗਰ ਸਮਾਜ ਦੀ ਨੀਂਹ ਰੱਖਣ ਵਿਚ ਸਹਾਈ ਹੋ ਸਕਦੀਆਂ ਹਨ।

ਸ੍ਰੀ ਗੁਰੂ ਅਮਰਦਾਸ ਜੀ ਵਾਰ ਸੂਹੀ ਵਿਚ ਬਿਆਨ ਕਰਦੇ ਹਨ ਕਿ ਇਸਤਰੀ ਦੁਆਰਾ ਕੀਤੇ ਗਏ ਸਭ ਸ਼ਿੰਗਾਰ ਵੀ ਤਾਂ ਹੀ ਸਕਾਰਥ ਹੋ ਸਕਦੇ ਹਨ ਜੇ ਉਸ ਦਾ ਪਤੀ ਉਸ 'ਤੇ ਖੁਸ਼ ਹੋਵੇ। ਪਰ ਸਾਰੇ ਕਰਤੱਵ ਪਤਨੀ ਦੇ ਹੀ ਤਾਂ ਨਹੀਂ। ਆਦਰਸ਼ ਪਤੀ-ਪਤਨੀ ਉਹ ਹਨ ਜੋ ਸਿਰਫ਼ ਸਰੀਰਕ ਤੌਰ 'ਤੇ ਹੀ ਵੱਖ ਦਿਖਦੇ ਹਨ ਪਰ ਆਤਮਿਕ ਤੌਰ 'ਤੇ ਉਹ ਸਭ ਵਖਰੇਵੇਂ, ਸਭ ਅਸਮਾਨਤਾਵਾਂ ਨੂੰ ਦੂਰ ਕਰ ਚੁਕੇ ਹੁੰਦੇ

ਹਨ:

*ਧਨ ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ॥*
*ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ॥* *(ਪੰਨਾ ੭੮੮)*

ਇਵੇਂ ਗੁਰਬਾਣੀ ਅਨੁਸਾਰ ਪ੍ਰਭੂ ਵੀ ਕਰਤਵਬੱਧ ਹੁੰਦਾ ਹੈ ਕਿ ਜੀਵ-ਆਤਮਾ ਨੂੰ ਗਲੇ ਲਗਾਏ, ਉਸ ਨੂੰ ਪ੍ਰੇਮ ਕਰੇ, ਉਸ ਦੀ ਸੰਭਾਲ ਕਰੇ। ਇਹੋ ਹੀ ਕਰਤੱਵ ਹੁੰਦਾ ਹੈ ਗੁਣਵੰਤੀ ਨਾਰ ਦੇ ਪਤੀ ਦਾ।

ਗੁਰਮਤਿ ਇਸਤਰੀ ਨੂੰ ਧਾਰਮਿਕ ਅਤੇ ਅਧਿਆਤਮਿਕ ਮਾਰਗ 'ਤੇ ਤੁਰਨ ਦੀ ਪੂਰਨ ਸੁਤੰਤਰਤਾ ਦੇਂਦਾ ਹੈ। ਪਰ ਉਹ ਮਨਮੱਤ ਭਾਵ ਝੂਠ, ਪਾਖੰਡ, ਵਿਖਾਵੇ ਅਤੇ ਵਹਿਮਾਂ-ਭਰਮਾਂ, ਜਾਦੂ-ਟੂਣਿਆਂ ਅਤੇ ਕਰਮਕਾਂਡਾਂ ਦਾ ਤਿਆਗ ਕਰ ਕੇ ਭਗਤੀ ਮਾਰਗ ਨੂੰ ਅਪਣਾਉਣ ਦਾ ਸੰਦੇਸ਼ ਦਿੰਦਾ ਹੋਇਆ ਅਜਿਹੀਆਂ ਇਸਤਰੀਆਂ ਨੂੰ ਰਾਣੀਆਂ-ਮਹਾਰਾਣੀਆਂ ਨਾਲੋਂ ਵੱਧ ਸਤਿਕਾਰ ਦਿੰਦਾ ਹੈ:

*ਕਬੀਰ ਨ੍ਰਿਪ ਨਾਰੀ ਕਿਉ ਨਿੰਦੀਐ ਕਿਉ ਹਰਿ ਚੇਰੀ ਕਉ ਮਾਨੁ॥*
*ਓਹ ਮਾਂਗ ਸਵਾਰੈ ਬਿਖੈ ਕਉ ਓਹ ਸਿਮਰੈ ਹਰਿ ਨਾਮੁ॥* *(ਪੰਨਾ ੧੩੭੩)*

ਗੁਰਬਾਣੀ ਜਿੱਥੇ 'ਸੁਚੱਜੀਆਂ ਨਾਰਾਂ' ਦੇ ਸਿਧਾਂਤਕ ਪੱਖ ਨੂੰ ਉਘੇੜਦੀ ਹੈ ਉਥੇ ਸਿੱਖ ਇਤਿਹਾਸ ਵੀ ਐਸੀਆਂ ਨਾਰਾਂ ਦੀ ਮਹਾਨਤਾ ਦੇ ਗੁਣ ਗਾਉਂਦਾ ਹੈ।[੭] ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਹਿਲੇ ਵਿਆਖਿਆਕਾਰ ਭਾਈ ਗੁਰਦਾਸ ਜੀ 'ਸੁਚੱਜੀਆਂ ਨਾਰਾਂ' ਨੂੰ 'ਅਰਧ ਸਰੀਰੀ ਮੋਖ ਦੁਆਰੀ' ਕਹਿ ਕੇ ਸਤਿਕਾਰਦੇ ਹਨ, ਅਜਿਹੀਆਂ ਸੁਚੱਜੀਆਂ ਨਾਰਾਂ' ਨੇ ਗੁਰਮਤਿ ਦੇ ਸਿਧਾਂਤਾਂ ਨੂੰ ਵਿਵਹਾਰਕ ਜਾਮਾ ਪਹਿਨਾਉਣ ਵਿਚ ਪੂਰਨ ਯੋਗਦਾਨ ਦਿੱਤਾ। ਅਸੀਂ ਸਾਰੇ ਜਾਣਦੇ ਹਾਂ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਦਸਮ ਪਾਤਸ਼ਾਹ ਤਕ ਸਾਰੇ ਗੁਰੂ ਸਾਹਿਬਾਨ ਨੂੰ ਆਪਣੇ ਮਿਸ਼ਨ ਦੀ ਪੂਰਤੀ ਲਈ ਲੰਬੀਆਂ ਪ੍ਰਚਾਰ-ਫੇਰੀਆਂ 'ਤੇ ਆਉਣਾ-ਜਾਣਾ ਪਿਆ ਅਤੇ ਕਈ ਦੁਖਦਾਈ ਘਾਲਣਾਂ ਘਾਲਣੀਆਂ ਪਈਆਂ। ਇਨ੍ਹਾਂ ਔਖੇ ਸਮਿਆਂ ਵਿਚ ਗੁਰੂ ਕੇ ਮਹਿਲ ਪਰਵਾਰ ਦੀ ਸੰਭਾਲ ਦੀ ਜ਼ੁੰਮੇਵਾਰੀ ਨਿਭਾਉਣ ਤੋਂ ਇਲਾਵਾ ਗੁਰਦੁਆਰਿਆਂ ਅਤੇ ਸੰਗਤਾਂ ਦੀ ਸੇਵਾ-ਸੰਭਾਲ ਸੁਚਾਰੂ ਰੂਪ ਨਾਲ ਕਰ ਕੇ ਪੂਰਨ ਯੋਗਦਾਨ ਪਾਉਂਦੇ ਰਹੇ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਦੋਂ ਲੱਗਭਗ ੨੦ ਸਾਲ ਦੇ ਭ੍ਰਮਣ ਉਪਰੰਤ ਕਰਤਾਰਪੁਰ ਆ ਕੇ ਧਰਮਸਾਲ ਬਣਾ ਕੇ ਸੰਗਤਾਂ ਦੇ ਮਾਰਗ ਦਰਸ਼ਨ ਦਾ ਕੰਮ ਅਰੰਭਿਆ ਤਾਂ ਧਰਮਸਾਲ ਅਤੇ ਲੰਗਰ ਦਾ ਪ੍ਰਬੰਧ ਮਾਤਾ ਸੁਲੱਖਣੀ ਜੀ ਹੀ ਕਰਦੇ ਸਨ। ਗੁਰੂ ਅੰਗਦ ਦੇਵ ਜੀ ਦੇ ਮਹਿਲ ਮਾਤਾ ਖੀਵੀ ਜੀ ਦੁਆਰਾ ਸ਼ਰਧਾ ਅਤੇ ਪਿਆਰ ਨਾਲ ਕੀਤੀ ਜਾਂਦੀ ਲੰਗਰ ਦੀ ਸੇਵਾ ਦਾ ਪ੍ਰਮਾਣ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚੋਂ ਵੀ ਮਿਲ ਜਾਂਦਾ ਹੈ।

*ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ॥*
*ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ॥* *(ਪੰਨਾ ੯੬੭)*

ਇਸੇ ਪ੍ਰਕਾਰ ਮਾਤਾ ਭਾਨੀ ਜੀ, ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਦੇਵਾਂ ਜੀ ਨੇ ਵੀ ਸਿੱਖ ਸੰਸਥਾਵਾਂ ਅਤੇ ਸੰਗਤਾਂ ਦੇ ਸੰਚਾਲਨ ਅਤੇ ਰਹਿਨੁਮਾਈ ਲਈ ਮਹੱਤਵਪੂਰਨ ਯੋਗਦਾਨ ਪਾਏ ਜੋ ਸਿੱਖ ਇਤਿਹਾਸ ਦੇ ਵਡਮੁੱਲੇ ਅਤੇ ਅਭਿੰਨ ਅੰਗ ਹਨ। ਗੁਰੂ ਅਮਰਦਾਸ ਜੀ ਦੁਆਰਾ ਪਰਦੇ ਦੀ ਪ੍ਰਥਾ ਅਤੇ ਸਤੀ ਦੀ ਪ੍ਰਥਾ ਦੀ ਸਮਾਪਤੀ ਅਤੇ ਵਿਧਵਾ ਪੁਨਰ ਵਿਆਹ ਦੀ ਮਾਨਤਾ ਲਈ ਯਤਨਾਂ ਦੇ ਪਿੱਛੇ ਵੀ ਉਨ੍ਹਾਂ ਦੇ ਮਹਿਲ ਮਨਸਾ ਦੇਵੀ ਜੀ ਦੀ ਸੂਝ ਹੀ ਮੰਨੀ ਜਾਂਦੀ ਹੈ। ਗੁਰੂ ਅਮਰਦਾਸ ਜੀ ਨੇ ਪ੍ਰਚਾਰ ਦੇ ਮੰਤਵ ਲਈ ਜੋ ਬਾਈ ਮੰਜੀਆਂ ਅਤੇ ਬਹੱਤਰ ਪੰਘੂੜੇ ਸਥਾਪਿਤ ਕੀਤੇ ਉਨ੍ਹਾਂ ਵਿੱਚੋਂ ਦੋ ਮੰਜੀਆਂ ਬੀਬੀ ਮਥੋ ਮੁਰਾਰੀ ਅਤੇ ਬੀਬੀ ਸਚਨ ਸਚ ਨੂੰ ਵੀ ਦਿੱਤੀਆਂ। ਮਾਤਾ ਮਨਸਾ ਦੇਵੀ ਜੀ ਗੁਰੂ ਜੀ ਨਾਲ ਪ੍ਰਚਾਰ-ਫੇਰੀਆਂ 'ਤੇ ਵੀ ਜਾਂਦੇ ਰਹੇ। ਇਵੇਂ ਹੀ ਮਾਤਾ ਕ੍ਰਿਸ਼ਨ ਕੌਰ ਆਪਣੇ ਪਤੀ ਸ੍ਰੀ ਗੁਰੂ ਹਰਿਰਾਏ ਸਾਹਿਬ ਜੀ ਨਾਲ ਪ੍ਰਚਾਰ-ਦੌਰਿਆਂ 'ਤੇ ਜਾਂਦੇ ਹੁੰਦੇ ਸਨ। ਗੁਰੂ-ਮਹਿਲਾਂ ਨੇ ਪੰਥ ਦੀ ਖ਼ਾਤਰ ਜੋ ਕੁਰਬਾਨੀਆਂ ਕੀਤੀਆਂ, ਉਨ੍ਹਾਂ ਨਾਲ ਇਤਿਹਾਸ ਭਰਿਆ ਹੋਇਆ ਹੈ। ਗੁਰੂ-ਮਹਿਲਾਂ ਤੋਂ ਇਲਾਵਾ ਸਿੱਖ ਇਤਿਹਾਸ ਵਿਚ ਮਾਈ ਭਾਗੋ, ਰਾਣੀ ਸਦਾ ਕੌਰ ਅਤੇ ਮਹਾਰਾਣੀ ਜਿੰਦਾਂ ਜਿਹੇ ਹੋਰ ਕਈ ਨਾਮ ਸਦਾ ਅਮਰ ਰਹਿਣਗੇ। ਅਠ੍ਹਾਰਵੀਂ ਸਦੀ ਵਿਚ ਸਿੱਖ ਇਸਤਰੀਆਂ ਨੇ ਤਿਆਗ ਅਤੇ ਬਲੀਦਾਨ ਦੀ ਜੋ ਮਿਸਾਲ ਕਾਇਮ ਕੀਤੀ ਉਹ ਸਿੱਖ ਅਰਦਾਸ ਵਿਚ ਯਾਦ ਕੀਤੀ ਜਾਂਦੀ ਹੈ।

ਆਓ, ਇਸੇ ਅਰਦਾਸ ਨੂੰ ਯਾਦ ਕਰਦੇ ਹੋਏ, ਸਿੱਖ ਇਤਿਹਾਸ ਤੋਂ ਸਬਕ ਸਿੱਖਦੇ ਹੋਏ ਗੁਰਬਾਣੀ ਦੇ ਸਿਧਾਂਤਾਂ ਨੂੰ ਜੀਵਨ ਵਿਚ ਅਪਣਾਉਣ ਦੀ ਭਾਵਨਾ ਨਾਲ 'ਸੁਚੱਜੀ ਨਾਰ' ਬਣਨ ਦਾ ਯਤਨ ਕਰੀਏ ਤਾਂ ਜੋ ਅਸੀਂ ਆਪਣੇ ਘਰ, ਆਪਣੇ ਪਰਵਾਰ, ਆਪਣੇ ਸਮਾਜ, ਆਪਣੇ ਦੇਸ਼ ਨੂੰ ਉੱਨਤੀ ਦੇ ਰਾਹ ਦੇ ਸਿਖਰ ਵੱਲ ਲਿਜਾਉਣ ਵਿਚ ਸਹਾਈ ਹੋ ਸਕੀਏ ਤਾਂ ਜੋ ਜਿੱਥੇ ਪੱਛਮੀ ਦੇਸ਼ਾਂ ਨੇ ਸਾਥੋਂ ਹੋਰ ਵੀ ਬਹੁਤ ਕੁਝ ਸਿੱਖਿਆ ਹੈ, ਅਸੀਂ ਉਨ੍ਹਾਂ ਸਾਹਮਣੇ ਇਕ ਆਦਰਸ਼ ਸਮਾਜ ਦੀ ਸਥਾਪਨਾ ਕਰ ਕੇ, ਉਨ੍ਹਾਂ ਵੱਲੋਂ ਅਪਣਾਉਣ ਯੋਗ ਇਕ ਹੋਰ ਵਸਤੂ ਦੀ ਸਿਰਜਨਾ ਕਰੀਏ।

***ਹਵਾਲੇ :***


*੧. **ਗੁਰਮਤਿ ਮਾਰਤੰਡ,** ਭਾਗ ਪਹਿਲਾ, ਪੰਨਾ ੮੯.*

*੨. ਵਿਸਤਾਰ ਲਈ ਵੇਖੋ—*

*i. **The Encyclopaedia of Sikhism,** Punjabi University, Patiala, 1998, Vol. IV.*

*ii. Nikki-Guninder Kaur Singh, **TheFemimine Principle in the Sikh Vision of the Transcendent,** Cambridge, 1994.*

*iii. ਮਹਿੰਦਰ ਕੌਰ, **ਗੁਰੂ ਮਹਿਲ,** ਨਵਯੁਗ ਪਬਲਿਸ਼ਰਜ਼, ਨਵੀਂ ਦਿੱਲੀ।*

*iv. ਸਿਮਰਨ ਕੌਰ, **ਸਿੱਖ ਬੀਬੀਆਂ,** ਸਿੰਘ ਬ੍ਰਦਰਜ਼, ਅੰਮ੍ਰਿਤਸਰ।*

# ਸੰਤ ਸਿਪਾਹੀ ਮਹਾਨ ਅਜ਼ਾਦੀ ਘੁਲਾਟੀਏ ਬਾਬਾ ਮਹਾਰਾਜ ਸਿੰਘ ਜੀ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਅਜ਼ਾਦੀ ਮਨੁੱਖ ਦਾ ਜਮਾਂਦਰੂ ਹੱਕ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਸਮੇਤ ਦਸ ਗੁਰੂ ਸਾਹਿਬਾਨ ਨੇ ਪੰਜਾਬ ਅਤੇ ਭਾਰਤ ਦੀਆਂ ਗ਼ੁਲਾਮੀ ਦੀਆਂ ਜ਼ੰਜੀਰਾਂ ਕੱਟਣ ਹਿਤ ਆਪ ਆਪਣੇ ਜੀਵਨ-ਕਾਲ ਦੌਰਾਨ ਅਮਲੀ ਰੂਪ ਵਿਚ ਲੰਮਾ ਸੰਘਰਸ਼ ਕਰ ਕੇ ਅਤੇ ਸ਼ਹੀਦੀਆਂ ਦੇ ਕੇ ਆਪਣੇ ਸਿੱਖ ਸ਼ਰਧਾਲੂਆਂ ਤੇ ਦੇਸ਼ਵਾਸੀਆਂ ਨੂੰ ਹੱਕ, ਸੱਚ, ਨਿਆਂ ਅਤੇ ਅਜ਼ਾਦੀ ਲਈ ਸੰਘਰਸ਼ਸ਼ੀਲ ਹੋਣ ਦਾ ਮਾਰਗ ਦਰਸਾਇਆ। ਗੁਰੂ ਸਾਹਿਬਾਨ ਨੇ ਮਨੁੱਖ ਨੂੰ ਸਮਾਜਿਕ, ਧਾਰਮਿਕ, ਆਰਥਕ ਅਤੇ ਰਾਜਨੀਤਕ ਤੌਰ 'ਤੇ ਅਜ਼ਾਦ ਕਰਾਉਣ ਲਈ ਇਕ ਨਵੀਂ, ਨਿਵੇਕਲੀ ਤੇ ਮੁਕੰਮਲ 'ਗੁਰਮਤਿ ਵਿਚਾਰਧਾਰਾ' ਦਿੱਤੀ ਜੋ ਮਨੁੱਖ ਦੀ ਸ਼ਖ਼ਸੀਅਤ ਦੀ ਸੰਪੂਰਨ ਉਸਾਰੀ ਦੀ ਜ਼ਾਮਨ ਹੈ। ਇਸ ਵਿਚਾਰ ਨੂੰ ਸਭ ਤੋਂ ਵੱਧ ਪੰਜਾਬ ਦੀ ਧਰਤੀ ਨੇ ਆਪਣੇ ਅੰਦਰ ਸਮੋਇਆ, ਸੰਭਾਲਿਆ ਤੇ ਪ੍ਰਫੁੱਲਤ ਕੀਤਾ ਹੈ। ਸ਼ਾਇਦ ਇਹੋ ਕਾਰਨ ਹੈ ਕਿ ਪੰਜਾਬੀਆਂ ਨੇ ਹਮੇਸ਼ਾਂ ਹੀ ਗ਼ੁਲਾਮੀ ਦੀਆਂ ਜ਼ੰਜੀਰਾਂ ਕੱਟਣ, ਅਜ਼ਾਦ ਅਤੇ ਖੁੱਲ੍ਹਾ-ਡੁੱਲ੍ਹਾ ਜੀਵਨ ਜਿਉਣ ਲਈ ਸਰਗਰਮ ਭੂਮਿਕਾ ਨਿਭਾਈ ਹੈ। ਪ੍ਰੋ. ਪੂਰਨ ਸਿੰਘ ਨੇ ਪੰਜਾਬੀ ਗੱਭਰੂਆਂ ਅਤੇ ਮੁਟਿਆਰਾਂ ਦੀ ਮਨੋ-ਦਸ਼ਾ ਨੂੰ ਇਉਂ ਬਿਆਨ ਕੀਤਾ ਹੈ:

*ਇਹ ਬੇਪ੍ਰਵਾਹ ਪੰਜਾਬ ਦੇ, ਮੌਤ ਨੂੰ ਮਖੌਲਾਂ ਕਰਨ, ਮਰਨ ਥੀਂ ਨਹੀਂ ਡਰਦੇ।*
*ਪਿਆਰ ਨਾਲ ਇਹ ਕਰਨ ਗ਼ੁਲਾਮੀ, ਜਾਨ ਕੋਹ ਆਪਣੀ ਵਾਰ ਦਿੰਦੇ।*
*ਪਰ ਟੈਂ ਨਾ ਮੰਨਣ ਕਿਸੇ ਦੀ, ਖਲੋ ਜਾਣ ਡਾਂਗਾਂ ਮੋਢੇ 'ਤੇ ਉਲਾਰ ਕੇ।*

ਪੰਜਾਬੀ ਖੇਤ ਵਿਚ, ਖੇਡ ਦੇ ਮੈਦਾਨ ਵਿਚ, ਧਰਮ-ਅਸਥਾਨ ਵਿਚ, ਮੈਦਾਨ-ਏ-ਜੰਗ ਵਿਚ ਤਥਾ ਜਿੱਥੇ ਕਿਧਰੇ ਵੀ ਵਿਚਰ ਰਿਹਾ ਹੈ, ਉਸ ਦੀ ਸ਼ਖ਼ਸੀਅਤ ਦਾ ਸਰਬਪੱਖੀ ਰੂਪ ਸਾਹਮਣੇ ਪ੍ਰਗਟ ਹੋ ਹੀ ਜਾਂਦਾ ਹੈ। ਪੰਜਾਬੀ ਸਿਪਾਹੀ (ਸਿੱਖ ਸਿਪਾਹੀ) ਦੀ ਦੇਸ਼ ਭਗਤੀ ਦੀ ਭਾਵਨਾ ਅਥਾਹ, ਅਮੁੱਕ ਅਤੇ ਅਸਚਰਜਤਾ ਵਾਲੀ ਹੈ। ਪੰਜਾਬੀ ਦੇ ਨਾਮਵਰ ਕਵੀ ਪ੍ਰੋ. ਮੋਹਨ ਸਿੰਘ ਨੇ ਸਿੱਖ ਸਿਪਾਹੀ, ਜਿਸ ਦਾ ਵਿਆਹ ਥੋੜ੍ਹੇ ਦਿਨ ਪਹਿਲਾਂ ਹੋਇਆ ਹੁੰਦਾ ਹੈ, ਪੰਜਾਬ ਉੱਤੇ ਅੰਗਰੇਜ਼ ਦੇ ਹਮਲੇ ਦੀ ਖ਼ਬਰ ਸੁਣ ਕੇ ਆਪਣੇ ਘੋੜੇ ਉੱਤੇ ਕਾਠੀ ਪਾ ਕੇ ਸਵਾਰ ਹੋ ਕੇ ਮੈਦਾਨ-ਏ-ਜੰਗ ਵਿਚ ਜੂਝਣ ਵਾਸਤੇ ਜਾਣ ਲਈ ਤਿਆਰ ਹੋ ਜਾਂਦਾ ਹੈ। ਉਸ ਦੀ ਸੱਜ ਵਿਆਹੀ ਜੀਵਨ

---

**ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ:੯੯੧੫੮-੦੫੧੦੦*

ਸਾਥਣ ਵੱਲੋਂ ਘੋੜੇ ਦੀਆਂ ਵਾਗਾਂ ਫੜ ਕੇ ਰੋਕਣ ਉੱਤੇ ਸਿੱਖ ਸਿਪਾਹੀ ਦੀ ਮਾਨਸਿਕਤਾ ਅਤੇ ਦੇਸ਼ ਪਿਆਰ ਦੇ ਜਜ਼ਬੇ ਬਾਰੇ ਉਹ ਇਉਂ ਆਖਦਾ ਹੈ:

*ਵਾਗਾਂ ਛੱਡ ਦੇ ਹੰਝੂਆਂ ਵਾਲੀਏ ਨੀ,*
*ਪੈਰ ਧਰਨ ਦੇ ਮੈਨੂੰ ਰਕਾਬ ਉੱਤੇ।*
*ਮੇਰੇ ਦੇਸ਼ 'ਤੇ ਬਣੀ ਏ ਭੀੜ ਭਾਰੀ,*
*ਟੁੱਟ ਪਏ ਨੇ ਵੈਰੀ ਪੰਜਾਬ ਉੱਤੇ।*
*ਸਰੂ ਵਰਗੀ ਜਵਾਨੀ ਮੈਂ ਫੂਕਣੀ ਏ,*
*ਬਹਿ ਗਏ ਭੂੰਡ ਜੇ ਆਣ ਗੁਲਾਬ ਉੱਤੇ।*

ਅਸਲ ਵਿਚ ਭਾਰਤ ਉੱਤੇ ਪਹਿਲਾ ਹਮਲਾ ਹਜ਼ਰਤ ਮੁਹੰਮਦ ਸਾਹਿਬ ਦੇ ਵਫਾਤ (ਅਕਾਲ ਚਲਾਣੇ) ਤੋਂ ੮੦ ਸਾਲ ਬਾਅਦ ੭੧੨ ਈਸਵੀ ਵਿਚ ਅਫਗਾਨਿਸਤਾਨ ਦੇ ੧੮ ਸਾਲ ਦੇ ਛੋਕਰੇ ਮੁਹੰਮਦ ਬਿਨ ਕਾਸਮ ਨੇ ਤਕਰੀਬਨ ੨੦੦ ਘੋੜ ਸਵਾਰਾਂ ਨਾਲ ਕੀਤਾ। ਉਸ ਮਗਰੋਂ ਈਰਾਨ, ਅਫਗਾਨਿਸਤਾਨ, ਇਰਾਕ ਆਦਿ ਨਵੇਂ ਬਣੇ ਇਸਲਾਮੀ ਦੇਸ਼ਾਂ ਵੱਲੋਂ ੮ਵੀਂ, ੯ਵੀਂ ਅਤੇ ੧੦ਵੀਂ ਸਦੀ ਵਿਚ ਲਗਾਤਾਰ ਹਮਲੇ ਜਾਰੀ ਰਹੇ। ਭਾਰਤ ਉੱਤੇ ਹੋਰਨਾਂ ਤੋਂ ਇਲਾਵਾ ੧੭ ਹਮਲੇ ਮੁਹੰਮਦ ਗੌਰੀ, ੧੨ ਹਮਲੇ ਅਹਿਮਦਸ਼ਾਹ ਅਬਦਾਲੀ ਅਤੇ ੪ ਹਮਲੇ ਨਾਦਰ ਸ਼ਾਹ ਨੇ ਕੀਤੇ ਅਤੇ ਇਨ੍ਹਾਂ ਹਮਲਿਆਂ ਸਮੇਂ ਹਿੰਦਵਾਇਣ ਨੂੰ ਬੁਰੀ ਤਰ੍ਹਾਂ ਲੁੱਟਿਆ, ਕੁੱਟਿਆ, ਬੇਇਜ਼ਤ ਕੀਤਾ ਅਤੇ ਘੋੜਿਆਂ ਦੇ ਸੁੰਮਾਂ ਹੇਠ ਦੇਸ਼ ਦੀ ਅਜ਼ਮਤ ਨੂੰ ਲਤਾੜਿਆ ਜਾਂਦਾ ਰਿਹਾ ਅਤੇ ਅੰਤ ੧੧੯੨ ਈ: ਵਿਚ ਦਿੱਲੀ ਤਖ਼ਤ ਉੱਤੇ ਮੁਹੰਮਦ ਗੌਰੀ ਦੇ ਕਬਜ਼ਾ ਕਰਨ ਕਰਕੇ ਇਸਲਾਮੀ ਸ਼ਕਤੀ ਕਾਬਜ਼ ਹੋ ਗਈ ਅਤੇ ਉਨ੍ਹਾਂ ਨੇ ਆਪਣਾ ਰਾਜ ਪ੍ਰਬੰਧ ਸਥਾਪਤ ਕਰ ਲਿਆ। ਸਾਹਸੱਤਹੀਣ ਹੋਏ ਦੇਸ਼ ਵਾਸੀਆਂ ਨੇ ਇਹ ਸਾਰਾ ਕੁਝ ਝੱਲ ਲਿਆ ਅਤੇ ਗ਼ੁਲਾਮੀ ਨੂੰ ਪ੍ਰਵਾਨ ਕਰ ਲਿਆ। ੧੫੨੬ ਈ: ਵਿਚ ਬਾਬਰ ਨੇ ਭਾਰਤ ਉੱਤੇ ਹਮਲਾ ਕੀਤਾ ਜਿਸ ਦਾ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਡਟ ਕੇ ਵਿਰੋਧ ਕੀਤਾ। ਬਾਬਰ ਨੂੰ ਜਾਬਰ ਅਤੇ ਜਮ ਰੂਪ ਕਿਹਾ ਜਿਸ ਕਾਰਨ ਗੁਰੂ ਜੀ ਨੂੰ ਬਾਬਰ ਦੀ ਜੇਲ੍ਹ ਜਾਣਾ ਪਿਆ ਅਤੇ ਚੱਕੀਆਂ ਪੀਸਣੀਆਂ ਪਈਆਂ। ਇਸ ਦੇਸ਼ ਦੀ ਆਜ਼ਾਦੀ ਦੀ ਸ਼ਮ੍ਹਾਂ ਇਉਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ੧੫੨੬ ਈ. ਵਿਚ ਜਗਾਈ। ਬਾਬਰ ਨੇ ਦੇਸ਼ ਉੱਤੇ ਕਬਜ਼ਾ ਕਰ ਲਿਆ। ਉਸ ਪਿੱਛੋਂ ਉਸ ਦਾ ਪੁੱਤਰ ਹਮਾਯੂੰ ਤਖ਼ਤ ਉੱਤੇ ਬੈਠਾ ਪਰੰਤੂ ਉਸ ਨੂੰ ਸ਼ੇਰ ਸ਼ਾਹ ਸੂਰੀ ਨੇ ਹਰਾ ਕੇ ਭਜਾ ਦਿੱਤਾ। ਕੁਝ ਸਾਲਾਂ ਬਾਅਦ ਹਮਾਯੂੰ ਮੁੜ ਦਿੱਲੀ ਦੇ ਤਖ਼ਤ ਉਤੇ ਕਾਬਜ਼ ਹੋਇਆ। ਇਸ ਤਰ੍ਹਾਂ ਇਕ ਤੋਂ ਬਾਅਦ ਦੂਜਾ ਮੁਗ਼ਲ ਬਾਦਸ਼ਾਹ ਭਾਰਤ ਉੱਤੇ ਰਾਜ ਕਰਦਾ ਰਿਹਾ ਅਤੇ ਦੇਸ਼ ਮੁਗ਼ਲਾਂ ਦਾ ਗ਼ੁਲਾਮ ਰਿਹਾ। ਇਸ ਸਾਰੇ ਸਮੇਂ ਦੌਰਾਨ ਇਸ ਮੁਗ਼ਲਈ ਗ਼ੁਲਾਮੀ ਦੀਆਂ ਜ਼ੰਜੀਰਾਂ ਵੱਢਣ ਅਤੇ ਦੇਸ਼ ਨੂੰ ਅਜ਼ਾਦ ਕਰਾਉਣ ਹਿਤ ਸਿੱਖ ਸੰਘਰਸ਼ ਬਾਦਸਤੂਰ ਜਾਰੀ ਰਿਹਾ ਜਿਸ ਦੌਰਾਨ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ, ਨੌਵੇਂ ਸ੍ਰੀ ਗੁਰੂ ਤੇਗ

ਬਹਾਦਰ ਸਾਹਿਬ ਜੀ, ਦਸਮ ਪਾਤਸ਼ਾਹ ਜੀ ਦਾ ਸਰਬੰਸ ਹੀ ਅਤੇ ਹੋਰ ਅਣਗਿਣਤ ਸਿੰਘ, ਸਿੰਘਣੀਆਂ, ਭੁਝੰਗੀਆਂ ਨੂੰ ਸ਼ਹੀਦ ਕੀਤਾ ਗਿਆ। ਇਹ ਸਾਰਾ ਇਤਿਹਾਸ ਕੇਵਲ ਅਤੇ ਕੇਵਲ ਸਿੱਖ ਕੌਮ ਦੇ ਹਿੱਸੇ ਹੀ ਆਇਆ ਹੈ। ਦੁਨੀਆਂ ਦੀਆਂ ਵੱਡੀਆਂ-ਵੱਡੀਆਂ ਕੌਮਾਂ ਦਾ ਇਤਿਹਾਸ ਸਿੱਖਾਂ ਦੇ ਸੰਘਰਸ਼ੀ ਇਤਿਹਾਸ ਸਾਹਮਣੇ ਊਣਾ ਅਤੇ ਬੌਣਾ ਹੋ ਕੇ ਰਹਿ ਜਾਂਦਾ ਹੈ। ੭ ਅਗਸਤ ੧੭੦੮ ਨੂੰ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕਰ ਕੇ ਬਾਬਾ ਬੰਦਾ ਸਿੰਘ ਬਹਾਦਰ ਨੇ ਜ਼ੁਲਮੀ ਮੁਗ਼ਲ ਰਾਜ ਉੱਤੇ ਚੜ੍ਹਾਈ ਕਰ ਦਿੱਤੀ ਅਤੇ ਤਕਰੀਬਨ ਪੌਣੇ ਦੋ ਸਾਲ ਦੇ ਥੋੜ੍ਹੇ ਜਿਹੇ ਸਮੇਂ ਅੰਦਰ ਜਮਨਾ ਦੇ ਕਿਨਾਰੇ ਤੋਂ ਲੈ ਕੇ ਦਰਿਆ ਰਾਵੀ ਦੇ ਕਿਨਾਰੇ ਤੀਕ ਦਾ ਇਲਾਕਾ ਫਤਹਿ ਕਰ ਕੇ ਇਥੇ ਖਾਲਸੇ ਤਥਾ ਪੰਜਾਬੀਆਂ ਦਾ ਰਾਜ ਪ੍ਰਬੰਧ ਕਾਇਮ ਕਰ ਦਿੱਤਾ ਜੋ ਦਸੰਬਰ ੧੭੧੫ ਈ: ਤੀਕ ਕਾਇਮ ਰਿਹਾ। ਬਾਬਾ ਬੰਦਾ ਸਿੰਘ ਬਹਾਦਰ ਨੂੰ ਗ੍ਰਿਫ਼ਤਾਰੀ ਉਪਰੰਤ ੯ ਜੂਨ ੧੭੧੬ ਈ: ਨੂੰ ਸ਼ਹੀਦ ਕੀਤਾ ਗਿਆ। ਇਸ ਉਪਰੰਤ ਪੂਰੇ ਭਾਰਤ ਉੱਤੇ ਮੁੜ ਇਸਲਾਮੀ ਰਾਜ ਕਾਇਮ ਹੋ ਗਿਆ। ਉਪਰੰਤ ਜਲਦੀ ਹੀ ਉਦੋਂ ਦੇ ਪੁਰਾਣੇ ਪੰਜਾਬ ਅੰਦਰ ਸਿੱਖ ਮਿਸਲਾਂ ਹੋਂਦ ਵਿਚ ਆ ਗਈਆਂ ਅਤੇ ਦਲ ਖਾਲਸਾ ਦੇ ਰੂਪ ਵਿਚ ਖਾਲਸਾ ਪੰਥ ਮੁਗ਼ਲ ਰਾਜ ਦੀ ਗ਼ੁਲਾਮੀ ਖ਼ਤਮ ਕਰ ਕੇ ਦੇਸ਼ ਨੂੰ ਅਜ਼ਾਦ ਕਰਾਉਣ ਹਿਤ ਲੜਦਾ ਅਤੇ ਸ਼ਹੀਦੀਆਂ ਦਿੰਦਾ ਰਿਹਾ। ਲੰਮੇ ਸਮੇਂ ਤੀਕ ਅਣਗਿਣਤ ਸਿੰਘ, ਸਿੰਘਣੀਆਂ ਅਤੇ ਭੁਝੰਗੀ ਮੁਗ਼ਲਾਂ ਦੇ ਅਸਹਿ ਅਤੇ ਅਕਹਿ ਤਸੀਹੇ ਝੱਲਦੇ ਅਤੇ ਪਰਵਾਰਾਂ ਸਮੇਤ ਜੰਗਲਾਂ ਵਿਚ ਰਹਿੰਦਿਆਂ ਦੇਸ਼ ਦੀ ਅਜ਼ਾਦੀ ਲਈ ਆਪਣਾ ਸੰਘਰਸ਼ ਜਾਰੀ ਰੱਖਦੇ ਰਹੇ। ਇਨ੍ਹਾਂ ਸਮਿਆਂ ਦੌਰਾਨ ੧੭੪੬ ਦਾ ਛੋਟਾ ਘੱਲੂਘਾਰਾ (ਕਾਹਨੂੰਵਾਨ ਛੰਭ) ਜ਼ਿਲ੍ਹਾ ਗੁਰਦਾਸਪੁਰ ਅਤੇ ੧੭੬੨ ਦਾ ਵੱਡਾ ਘੱਲੂਘਾਰਾ (ਕੁੱਪ ਰਹੀੜਾ) ਜ਼ਿਲ੍ਹਾ ਸੰਗਰੂਰ ਦਾ ਹੋਇਆ ਜਿਨ੍ਹਾਂ ਵਿਚ ਸਿੰਘਾਂ ਦੀਆਂ ਹਜ਼ਾਰਾਂ ਜਾਨਾਂ ਦੇਸ਼ ਅਤੇ ਕੌਮ ਦੀ ਅਜ਼ਾਦੀ ਦੀ ਸ਼ਮ੍ਹਾਂ ਉੱਤੇ ਕੁਰਬਾਨ ਹੋ ਗਈਆਂ। ਅੰਤ ੧੭੯੯ ਦੀ ੭ ਜੁਲਾਈ ਸ਼ੁੱਕਰਚੱਕੀਆ ਮਿਸਲ ਦੇ ਜਥੇਦਾਰ ੧੯ ਸਾਲਾ ਰਣਜੀਤ ਸਿੰਘ ਨੇ ਅਹਿਮਦ ਸ਼ਾਹ ਅਬਦਾਲੀ ਦੇ ਪੋਤਰੇ ਸ਼ਾਹ ਜਮਾਨ ਨੂੰ ਹਰਾ ਕੇ ਲਾਹੌਰ ਉੱਤੇ ਕਬਜ਼ਾ ਕਰ ਲਿਆ ਅਤੇ ਸਿੱਖ ਰਾਜ ਤਥਾ ਪੰਜਾਬੀਆਂ ਭਾਰਤੀਆਂ ਦੇ ਰਾਜ ਦੀ ਨੀਂਹ ਰੱਖ ਦਿੱਤੀ। ਕੁਝ ਸਮੇਂ ਵਿਚ ਹੀ ਮਹਾਰਾਜਾ ਰਣਜੀਤ ਸਿੰਘ ਨੇ ਬਹੁਤ ਵੱਡੇ ਵਿਸ਼ਾਲ ਰਾਜ ਨੂੰ ਕਾਇਮ ਕਰ ਲਿਆ। ਮੁਗ਼ਲਾਂ ਤੋਂ ਬਾਅਦ ਭਾਵੇਂ ਬਾਕੀ ਦੇਸ਼ ਅੰਗ੍ਰੇਜ਼ ਦੀ ਈਸਟ ਇੰਡੀਆ ਕੰਪਨੀ ਫਿਰ ਸਿੱਧੇ ਹੀ ਵਲਾਇਤ ਦੀ ਸਰਕਾਰ ਦੇ ਤਹਿਤ ਅੰਗ੍ਰੇਜ਼ ਦੇ ਅਧੀਨ ਹੋ ਗਿਆ ਸੀ ਪਰੰਤੂ ਪੰਜਾਬ ਡੋਗਰਿਆਂ ਦੀ ਮੱਕਾਰੀ ਅਤੇ ਅੰਗ੍ਰੇਜ਼ ਦੀ ਸਤਲੁਜ ਦੇ ਕੰਢੇ ੧੮੦੯ ਦੀ ਸੰਧੀ ਤੋਂ ਮੁਨਕਰ ਹੋ ਕੇ ਅਤਿ ਦਰਜੇ ਦੀ ਘਿਨਾਉਣੀ, ਗ਼ੈਰ ਇਖ਼ਲਾਕੀ ਅਤੇ ਵਿਸ਼ਵਾਸਘਾਤੀ ਕਾਰਵਾਈ ਕਾਰਨ ਪੂਰਾ ਪੰਜਾਬ ੨੯ ਮਾਰਚ ੧੮੪੯ ਨੂੰ ਅੰਗ੍ਰੇਜ਼ ਦਾ ਗ਼ੁਲਾਮ ਹੋ ਗਿਆ। ਮਹਾਰਾਜਾ ਰਣਜੀਤ ਸਿੰਘ ਦੀ ਛੋਟੀ ਮਹਾਰਾਣੀ ਜਿੰਦ ਕੌਰ ਅੰਗ੍ਰੇਜ਼

ਦੀ ਕੈਦ ਵਿਚ ਹੋਣ ਦੇ ਬਾਵਜੂਦ ਸ. ਸ਼ੇਰ ਸਿੰਘ ਅਟਾਰੀਵਾਲੇ, ਦੀਵਾਨ ਮੂਲ ਰਾਜ ਆਦਿ ਅੰਗ੍ਰੇਜ਼ ਵਿਰੁੱਧ ਸੰਘਰਸ਼ਸ਼ੀਲ ਰਹੇ। ਇਨ੍ਹਾਂ ਸਾਰੇ ਹਾਲਾਤ ਦੇ ਮੱਦੇਨਜ਼ਰ ਅਤੇ ਸਤਿਗੁਰਾਂ ਦੇ ਉਦੇਸ਼ ਅਤੇ ਉਪਦੇਸ਼ ਕਾਰਨ ਭਾਈ ਮਹਾਰਾਜ ਸਿੰਘ ਨੇ ਅੰਗ੍ਰੇਜ਼ ਵਿਰੁੱਧ ਸ਼ਰ੍ਹੇਆਮ ਬਗ਼ਾਵਤ ਕੀਤੀ ਅਤੇ ੫ ਜੁਲਾਈ ੧੮੫੬ ਨੂੰ ਸਿੰਗਾਪੁਰ ਦੀ ਜੇਲ੍ਹ ਵਿਚ ਸ਼ਹੀਦੀ ਪਾਈ।

ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਅਕਾਲ ਚਲਾਣੇ ਮਗਰੋਂ ਲਾਹੌਰ ਦਰਬਾਰ ਵਿਚ ਜੰਮੂ ਦੇ ਨਮਕਹਰਾਮ ਡੋਗਰਿਆਂ ਦੀ ਸਾਜ਼ਿਸ਼ -ਦਰ-ਸਾਜ਼ਿਸ਼ ਕਾਰਨ ਬਹੁਤ ਖ਼ੂਨ ਡੁੱਲ੍ਹਿਆ। ਇਕ ਬਦਕਿਸਮਤ ਦਿਨ ਡੋਗਰੇ ਧਿਆਨ ਸਿੰਘ ਦਾ ਪੁੱਤਰ ਰਾਜਾ ਹੀਰਾ ਸਿੰਘ ਪੰਜਾਬ ਦਾ ਪ੍ਰਧਾਨ ਮੰਤਰੀ ਬਣ ਗਿਆ। ਉਸ ਨੇ ਮਹਾਰਾਜਾ ਰਣਜੀਤ ਸਿੰਘ ਦੇ ਪੁੱਤਰ ਕੰਵਰ ਕਸ਼ਮੀਰਾ ਸਿੰਘ ਅਤੇ ਸਰਦਾਰ ਅਤਰ ਸਿੰਘ ਸੰਧਾਵਾਲੀਆ ਨੂੰ ਦੇਸ਼ ਪੰਜਾਬ ਤਥਾ ਖਾਲਸਾ ਰਾਜ ਦੇ ਬਾਗ਼ੀ ਕਰਾਰ ਦੇ ਕੇ ਉਨ੍ਹਾਂ ਨੂੰ ਜਿਉਂਦੇ ਜਾਂ ਮੁਰਦੇ ਫੜਨ ਲਈ ਸਮੇਂ ਦੇ ਮਹਾਨ ਸਿੱਖ ਬਾਬਾ ਵੀਰ ਸਿੰਘ ਜੀ ਨੌਰੰਗਾਬਾਦੀ ਦੇ ਡੇਰੇ ਉੱਤੇ ਫੌਜ ਚੜ੍ਹਾ ਦਿੱਤੀ। ਫੌਜ ਵੱਲੋਂ ਬਾਬਾ ਵੀਰ ਸਿੰਘ, ਕੰਵਰ ਕਸ਼ਮੀਰਾ ਸਿੰਘ ਸਮੇਤ ਤਿੰਨ ਹਜ਼ਾਰ ਤੋਂ ਵੱਧ ਸਿੰਘ, ਸਿੰਘਣੀਆਂ, ਭੁਝੰਗੀਆਂ ਅਤੇ ਸੈਂਕੜੇ ਹੀ ਮੱਝਾਂ-ਗਾਵਾਂ ਨੂੰ ਤੋਪਾਂ ਦੇ ਗੋਲਿਆਂ ਨਾਲ ਉਡਾ ਦਿੱਤਾ ਗਿਆ। ਬਾਬਾ ਜੀ ਦੇ ਸ਼ਹੀਦ ਹੋਣ ਉਪਰੰਤ ਨੌਰੰਗਾਬਾਦੀ ਸਿੱਖ ਧਾਰਮਿਕ ਸੰਸਥਾ ਦੇ ਮੁਖੀ ਮਹਾਰਾਜ ਸਿੰਘ ਜੀ ਜਥੇਦਾਰ ਬਣੇ।

ਭਾਈ ਮਹਾਰਾਜ ਸਿੰਘ ਦਾ ਜਨਮ ੧੧ ਜਨਵਰੀ ਸੰਨ ੧੭੮੦ ਨੂੰ ਜ਼ਿਲ੍ਹਾ ਲੁਧਿਆਣਾ ਦੇ ਪਿੰਡ ਰੱਬੋਂ ਉਚੀ ਵਿਚ ਹੋਇਆ। ਬਾਬਾ ਮਹਾਰਾਜ ਸਿੰਘ ਨੂੰ ਸਿੱਖੀ ਵਿਰਸੇ ਵਿਚ ਹੀ ਮਿਲੀ। ਆਪ ਜੀ ਸਡੌਲ ਸਰੀਰ, ਨਿੱਘੇ ਸੁਭਾਅ, ਮਿੱਠਬੋਲੜੇ, ਉੱਚੇ ਲੰਮੇ ਜੁਆਨ, ਨਿੱਤਨੇਮੀ, ਪੂਰਨ ਗੁਰਸਿੱਖ ਅਤੇ ਬਲਸ਼ਾਲੀ ਯੋਧੇ ਸਨ। ਸੱਚਮੁੱਚ ਹੀ ਉਹ ਸੰਤ ਵੀ ਸਨ ਅਤੇ ਸਿਪਾਹੀ ਵੀ। ਉਨ੍ਹਾਂ ਦਾ ਪਰਵਾਰ ਉਸ ਸਮੇਂ ਦੇ ਮਹਾਨ ਸਿੱਖ ਬਾਬਾ ਵੀਰ ਸਿੰਘ ਜੀ ਨੌਰੰਗਾਬਾਦੀ ਨਾਲ ਜੁੜਿਆ ਹੋਇਆ ਸੀ ਜਿਸ ਕਾਰਨ ਬਾਬਾ ਮਹਾਰਾਜ ਸਿੰਘ ਦਾ ਵੀ ਬਾਬਾ ਨੌਰੰਗਾਬਾਦੀ ਜੀ ਨਾਲ ਨੇੜ ਹੋ ਗਿਆ। ਬਾਬਾ ਜੀ ਨੇ ਭਾਈ ਮਹਾਰਾਜ ਸਿੰਘ ਦੀ ਬਿਰਤੀ, ਚਾਲ-ਢਾਲ, ਰਹਿਣੀ-ਬਹਿਣੀ ਅਤੇ ਸ਼ੁੱਧ ਮਿਆਰੀ ਜੀਵਨ ਵੇਖ ਕੇ ਉਨ੍ਹਾਂ ਨੂੰ ਪੂਰਾ ਪਿਆਰ ਅਤੇ ਸਤਿਕਾਰ ਦਿੱਤਾ। ਹੁਣ ਭਾਈ ਮਹਾਰਾਜ ਸਿੰਘ ਬਾਬਾ ਜੀ ਦੇ ਨਿਕਟਵਰਤੀ ਸਿੰਘਾਂ ਵਿੱਚੋਂ ਗਿਣੇ ਜਾਂਦੇ ਸਨ। ਰਾਜਾ ਹੀਰਾ ਸਿੰਘ ਡੋਗਰੇ ਦੇ ਨਾਪਾਕ ਹੁਕਮਾਂ ਦੁਆਰਾ ਬਾਬਾ ਵੀਰ ਸਿੰਘ ਨੌਰੰਗਾਬਾਦੀ ਸ਼ਹੀਦ ਹੋ ਗਏ। ਲਾਹੌਰ ਦਰਬਾਰ ਵਿਚ ਡੋਗਰਿਆਂ ਦੀਆਂ ਸਾਜ਼ਸ਼ਾਂ, ਬਾਬਾ ਵੀਰ ਸਿੰਘ ਜੀ ਦੇ ਡੇਰੇ ਨੂੰ ਤੋਪਾਂ ਨਾਲ ਉਡਾਏ ਜਾਣਾ, ਮੁਦਕੀ, ਫੇਰੂ ਸ਼ਹਿਰ, ਅਲੀਵਾਲ ਅਤੇ ਸਭਰਾਵਾਂ ਦੀਆਂ ਸਿੰਘਾਂ ਅਤੇ ਫਰੰਗੀਆਂ ਦੀਆਂ ਲੜਾਈਆਂ ਸਮੇਂ ਡੋਗਰਿਆਂ ਵੱਲੋਂ ਨਿਭਾਈ ਗਈ ਗਦਾਰਾਂ ਵਾਲੀ ਭੂਮਿਕਾ ਅਤੇ ਅੰਤ ੨੯ ਮਾਰਚ ੧੮੪੯ ਨੂੰ

ਅੰਗਰੇਜ਼ਾਂ ਵੱਲੋਂ ਪੰਜਾਬ ਨੂੰ ਜ਼ਬਤ ਕਰਨ ਆਦਿ ਘਟਨਾਵਾਂ ਦਾ ਭਾਈ ਮਹਾਰਾਜ ਸਿੰਘ ਦੇ ਦਿਲ ਉੱਤੇ ਗਹਿਰਾ ਅਸਰ ਸੀ। ਭਾਈ ਮਹਾਰਾਜ ਸਿੰਘ ਨੇ ਅੰਗਰੇਜ਼ਾਂ ਦੀ ਈਨ ਮੰਨਣ ਤੋਂ ਇਨਕਾਰ ਕਰ ਦਿੱਤਾ ਅਤੇ ਅੰਗਰੇਜ਼ਾਂ ਦਾ ਰਾਜ ਸਮਾਪਤ ਕਰ ਕੇ ਦੇਸ਼ ਪੰਜਾਬ ਨੂੰ ਅਜ਼ਾਦ ਕਰਾਉਣ ਲਈ ਫੈਸਲਾ ਕਰ ਲਿਆ। ਉਨ੍ਹਾਂ ਨੇ ਅੰਮ੍ਰਿਤਸਰ ਦੀ ਪਵਿੱਤਰ ਧਰਤੀ ਉੱਤੇ ਜਾ ਕੇ ਇਹ ਪ੍ਰਣ ਕੀਤਾ: "ਮੈਂ ਆਪਣੀ ਪੂਰੀ ਸ਼ਕਤੀ ਪੂਰਨ ਤੌਰ 'ਪੁਰ ਪਹਿਲਾਂ ਅੰਗਰੇਜ਼ਾਂ ਨੂੰ ਕੱਢਣ ਲਈ ਲਾਵਾਂਗਾ। ਅਖ਼ੀਰਲੇ ਸਵਾਸਾਂ ਤਕ ਇਸ ਧਰਮ ਯੁੱਧ ਵਿਚ ਜੁਟਿਆ ਰਹਾਂਗਾ। ਅੰਗਰੇਜ਼ ਜਾਂ ਕਿਸੇ ਦੇਸ਼ਘਾਤਕ ਅਤੇ ਪੰਜਾਬ ਦੇ ਸਿੱਖ ਰਾਸ਼ਟਰ ਦੇ ਦੁਸ਼ਮਣ ਜਾਂ ਗ਼ੱਦਾਰ ਅੱਗੇ ਹਥਿਆਰ ਨਹੀਂ ਸੁੱਟਾਂਗਾ ਅਤੇ ਗੁਰੂ ਦੀ ਬਖਸ਼ੀ ਹੋਈ ਕਿਰਪਾਨ ਦੀ ਨਿਰਾਦਰੀ ਨਹੀਂ ਕਰਾਂਗਾ।" ਸਤਿਗੁਰਾਂ ਦੇ ਬਖਸ਼ੇ ਸਿਧਾਂਤ ਅਨੁਸਾਰ ਆਪ ਜੀ ਪਾਤਸ਼ਾਹ ਦੀ ਅਸੀਸ ਪ੍ਰਾਪਤ ਕਰਨ ਹਿੱਤ ਸ੍ਰੀ ਅੰਮ੍ਰਿਤਸਰ ਪਹੁੰਚੇ ਸਨ। ਪੰਚਮ ਪਾਤਸ਼ਾਹ ਦਾ ਗੁਰਵਾਕ ਹੈ:

*ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ॥*
*ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ॥*
*ਸੰਤਾ ਸੰਗਿ ਨਿਧਾਨੁ ਅੰਮ੍ਰਿਤੁ ਚਾਖੀਐ॥*
*ਭੈ ਭੰਜਨ ਮਿਹਰਵਾਨ ਦਾਸ ਕੀ ਰਾਖੀਐ॥* *(ਪੰਨਾ ੯੧)*

ਤਥਾ :

*ਮੈ ਤਾਣੁ ਦੀਬਾਣੁ ਤੂਹੈ ਮੇਰੇ ਸੁਆਮੀ ਮੈ ਤੁਧੁ ਆਗੈ ਅਰਦਾਸਿ॥*
*ਮੈ ਹੋਰੁ ਥਾਉ ਨਾਹੀ ਜਿਸੁ ਪਹਿ ਕਰਉ ਬੇਨੰਤੀ ਮੇਰਾ ਦੁਖੁ ਸੁਖੁ ਤੁਝ ਹੀ ਪਾਸਿ॥*
*(ਪੰਨਾ ੭੩੫)*

ਇਸ ਤੋਂ ਬਾਅਦ ਉਨ੍ਹਾਂ ਨੇ ਲਾਹੌਰ ਦਰਬਾਰ ਵਿਚ ਮਹਾਰਾਣੀ ਜਿੰਦਾਂ ਨਾਲ ਰਲ ਕੇ ਅੰਗਰੇਜ਼ਾਂ ਨੂੰ ਕੱਢਣ ਦੀਆਂ ਵਿਉਂਤਾਂ ਬਣਾਉਣੀਆਂ ਸ਼ੁਰੂ ਕੀਤੀਆਂ। ਲਾਹੌਰ ਵਿਚ 'ਪ੍ਰੇਮਾ ਸਾਜ਼ਿਸ਼ ਕੇਸ' ਦੇ ਮਾਮਲੇ ਵਿਚ ਹੈਨਰੀ ਲਾਰੰਸ ਨੇ ਭਾਈ ਮਹਾਰਾਜ ਸਿੰਘ, ਮਹਾਰਾਣੀ ਜਿੰਦ ਕੌਰ, ਪ੍ਰੇਮਾ ਅਤੇ ਮਹਾਰਾਣੀ ਦੇ ਨਿੱਜੀ ਸਕੱਤਰ ਬੂਟਾ ਸਿੰਘ ਨੂੰ ਦੋਸ਼ੀ ਕਰਾਰ ਦਿੱਤਾ। ਇਸ ਸਾਜ਼ਸ਼ ਅਨੁਸਾਰ ਪਹਿਲਾਂ ਦੀਨਾ ਨਾਥ, ਸ. ਸ਼ੇਰ ਸਿੰਘ ਤੇ ਸ. ਤੇਜਾ ਸਿੰਘ ਨੂੰ ਮੌਤ ਦੇ ਘਾਟ ਉਤਾਰਿਆ ਜਾਣਾ ਸੀ ਤੇ ਫੇਰ ਕੁਝ ਹੋਰ ਅਫ਼ਸਰਾਂ ਨੂੰ। ਪ੍ਰੇਮੇ ਨੂੰ ਫਾਂਸੀ ਦਾ ਹੁਕਮ ਸੁਣਾਇਆ ਗਿਆ। ਬੂਟਾ ਸਿੰਘ ਭਗੌੜਾ ਹੋ ਗਿਆ ਅਤੇ ਭਾਈ ਮਹਾਰਾਜ ਸਿੰਘ ਦੇ ਵਾਰੰਟ ਗ੍ਰਿਫ਼ਤਾਰੀ ਜਾਰੀ ਹੋ ਗਏ। ਹੁਣ ਉਨ੍ਹਾਂ ਨੇ ਖਾਲਸਾ ਪੰਥ ਨੂੰ ਜਥੇਬੰਦ ਕਰਨ ਦਾ ਬੀੜਾ ਚੁੱਕਿਆ।

ਭਾਈ ਸਾਹਿਬ ਨੇ ਪਾਤਸ਼ਾਹ ਅੱਗੇ ਅਰਦਾਸ ਕੀਤੀ ਕਿ ਪਾਤਸ਼ਾਹ! ਆਪਣੇ ਸਿੱਖ ਸੇਵਕ ਨੂੰ ਅੰਗਰੇਜ਼ਾਂ ਦੀ ਗ਼ੁਲਾਮੀ ਨੂੰ ਖ਼ਤਮ ਕਰਨ ਅਤੇ ਦੇਸ਼ ਨੂੰ ਅਜ਼ਾਦ ਕਰਾਉਣ ਦੀ ਸ਼ਕਤੀ ਬਖਸ਼ੋ ਜਾਂ ਫਿਰ 'ਜਬ ਆਵ ਕੀ ਅਉਧ ਨਿਦਾਨ ਬਨੈ ਅਤਿ

ਹੀ ਰਣ ਮਹਿ ਤਬ ਜੂਝ ਮਰੋਂ' ਦੀ ਸਥਿਤੀ ਨੂੰ ਪ੍ਰਾਪਤ ਹੋਣ ਦਾ ਸੁਭਾਗ।

ਭਾਈ ਸਾਹਿਬ ਨੇ ਤੇਜ਼ੀ ਨਾਲ ਤਿਆਰੀ ਅਰੰਭ ਦਿੱਤੀ। ਅਜ਼ਾਦੀ ਲਈ ਮਰ-ਮਿਟਣ ਵਾਲਿਆਂ ਨੂੰ ਜਥੇਬੰਦ ਕਰਨਾ ਸ਼ੁਰੂ ਕਰ ਦਿੱਤਾ। ਫੌਜੀ ਛਾਉਣੀਆਂ ਅੰਦਰ ਪੂਰਾ ਸੰਪਰਕ ਸਥਾਪਤ ਕਰ ਲਿਆ। ਬੜੀ ਤੇਜ਼ੀ ਨਾਲ ਇਹ ਅਜ਼ਾਦੀ ਦੀ ਲਹਿਰ ਪ੍ਰਚੰਡ ਹੋਣ ਲੱਗੀ ਅਤੇ ਅਜ਼ਾਦੀ ਲਈ ਇਨਕਲਾਬ ਦਾ ਸਮਾਂ ਨੇੜੇ ਆਇਆ ਤਾਂ ਜਿਸ ਤਰ੍ਹਾਂ ਹਰ ਰਾਜਨੀਤਿਕ ਇਨਕਲਾਬੀ ਲਹਿਰ ਵਿਚ ਹੁੰਦਾ ਹੈ ਗ਼ੱਦਾਰ ਵੀ ਸ਼ਾਮਲ ਹੋ ਜਾਂਦੇ ਹਨ। ਇਹ ਗ਼ਦਾਰਾਂ ਦੀ ਦੇਸ਼ਧਰੋਹੀ ਸੋਚ ਅਤੇ ਅਕ੍ਰਿਤਘਣਤਾ ਕਾਰਨ ਅੰਗਰੇਜ਼ਾਂ ਤੀਕ ਸੂਹ ਲੱਗ ਗਈ। ਸਰਕਾਰ ਅੰਗਰੇਜ਼ੀ ਨੇ ਭਾਈ ਮਹਾਰਾਜ ਸਿੰਘ ਨੂੰ ਛੇਤੀ ਤੋਂ ਛੇਤੀ ਗ੍ਰਿਫ਼ਤਾਰ ਕਰਨ ਦੇ ਯਤਨ ਜਾਰੀ ਕਰ ਦਿੱਤੇ ਅਤੇ ਮੁਗ਼ਲ ਸਾਮਰਾਜੀਆਂ ਦੀ ਤਰਜ਼ ਉੱਤੇ ਭਾਈ ਸਾਹਿਬ ਜੀ ਨੂੰ ਗ੍ਰਿਫ਼ਤਾਰ ਕਰਾਉਣ ਵਾਲੇ ਨੂੰ ਭਾਰੀ ਇਨਾਮ ਦੇਣ ਦਾ ਐਲਾਨ ਕਰ ਦਿੱਤਾ। ਭਾਈ ਸਾਹਿਬ ਜੀ ਨੇ ਆਪਣਾ ਕਾਰਜ ਰੂਹ-ਪੋਸ਼ ਹੋ ਕੇ ਕਰਨਾ ਅਰੰਭ ਦਿੱਤਾ।

ਟਰਾਂਸ ਸਤਲੁਜ ਸਟੇਟਸ ਦੇ ਕਮਿਸ਼ਨਰ ਅਤੇ ਸੁਪਰਡੰਟ ਡੀ. ਐਫ. ਮੈਕਲਿਓਡ ਵੱਲੋਂ ਪੀ. ਮੈਲਵਿਲ ਐਸ ਕੁਆਇਰ ਸਕੱਤਰ ਪ੍ਰਸ਼ਾਸਨ ਬੋਰਡ ਧਰਮਸ਼ਾਲਾ ਨੂੰ ੧ ਅਕਤੂਬਰ, ੧੮੫੦ ਨੂੰ ਭੇਜੀ ਰਿਪੋਰਟ ਅਨੁਸਾਰ ਬਗ਼ਾਵਤ ਲਈ ਭਾਈ ਮਹਾਰਾਜ ਸਿੰਘ ਨੇ ਇਸ ਤਰ੍ਹਾਂ ਦੇ ਯਤਨ ਕੀਤੇ। ਪਹਿਲਾਂ ਮੁਲਤਾਨ ਵਿਖੇ ਦੀਵਾਨ ਮੂਲ ਰਾਜ ਨੂੰ ਜਾ ਕੇ ਮਿਲੇ। ਮੁਲਤਾਨ ਦੇ ਹਾਕਮ ਨੇ ਅੰਗਰੇਜ਼ਾਂ ਵਿਰੁੱਧ ਬਗ਼ਾਵਤ ਕਰ ਦਿੱਤੀ ਸੀ। ਉਸ ਦੀ ਫੌਜ ਦੀ ਦਸ਼ਾ ਠੀਕ ਨਾ ਵੇਖ ਕੇ ਭਾਈ ਸਾਹਿਬ ਜੀ ਮੂਲ ਰਾਜ ਤੋਂ ਸੰਤੁਸ਼ਟ ਨਾ ਹੋਏ ਤੇ ਉਥੋਂ ਵਾਪਸ ਆ ਗਏ। ਕੁਝ ਦਿਨ ਪਿੱਛੋਂ ਮੂਲ ਰਾਜ ਨੂੰ ਹਾਰ ਹੋਈ ਤੇ ਅੰਗਰੇਜ਼ਾਂ ਨੇ ਮੁਲਤਾਨ 'ਤੇ ਕਬਜ਼ਾ ਕਰ ਲਿਆ।

ਮੁਲਤਾਨ ਤੋਂ ਪਿੱਛੋਂ ਉਹ ਪਾਕਪਟਨ ਵਿੱਚੋਂ ਹੋ ਕੇ ਮਾਲਵਾ, ਮੁਕਤਸਰ, ਅਨੰਦਪੁਰ ਸਾਹਿਬ ਪੁੱਜੇ ਤੇ ਉਥੋਂ ਕਾਂਗੜਾ ਵੱਲ ਨੂੰ ਰਵਾਨਾ ਹੋਏ। ਪਹਾੜੀਆਂ ਦੇ ਨਾਲ-ਨਾਲ ਚਲਦੇ ਉਹ ਰਾਵਲਪਿੰਡੀ ਪਹੁੰਚੇ। ਇਸ ਰਸਤੇ ਸਫ਼ਰ ਦੌਰਾਨ ਭਾਈ ਸਾਹਿਬ ਜੀ ਖਾਲਸਾ ਰਾਜ ਦੇ ਹਿਤੈਸ਼ੀਆਂ ਨੂੰ ਅੰਗਰੇਜ਼ਾਂ ਦਾ ਪੰਜਾਬ ਉੱਤੇ ਕਬਜ਼ਾ ਸਮਾਪਤ ਕਰ ਕੇ ਖਾਲਸਾ ਰਾਜ ਦੀ ਬਹਾਲੀ ਲਈ ਯਤਨਸ਼ੀਲ ਅਤੇ ਸੰਘਰਸ਼ਸ਼ੀਲ ਹੋਣ ਲਈ ਪ੍ਰੇਰਦੇ ਰਹੇ। ਰਾਵਲਪਿੰਡੀ ਵਿਚ ਉਨ੍ਹਾਂ ਨੇ ਸਰਦਾਰ ਚਤਰ ਸਿੰਘ ਨਾਲ ਖੁੱਲ੍ਹ ਕੇ ਵਿਚਾਰ-ਵਟਾਂਦਰਾ ਕੀਤਾ। ਇਥੋਂ ਉਹ ਪੋਠੋਹਾਰ ਦੇ ਬਾਂਦੀ ਰਸਤੇ, ਬੈਸਾਲੀ, ਸਖੋਂ, ਧਾਰਾਤਾਲਾ, ਸੈਦ ਅਤੇ ਧਾਨੀ ਇਲਾਕੇ ਦੇ ਚਕਵਾਲ ਵਿੱਚੋਂ ਦੀ ਹੁੰਦੇ ਹੋਏ ਰਾਮ ਨਗਰ ਪੁੱਜੇ ਜਿੱਥੇ ਕਿ ਸਿੱਖ ਸੈਨਾਵਾਂ ਇਕੱਠੀਆਂ ਹੋ ਚੁਕੀਆਂ ਸਨ। ਉਹ ਖੁੱਲ੍ਹੇਆਮ ਘੋੜੇ 'ਤੇ ਸਵਾਰ ਹੋ ਕੇ ਸੈਨਾਵਾਂ ਦੇ ਵਿਚਕਾਰ ਘੁੰਮਦੇ-ਫਿਰਦੇ ਸਨ। ਜਦੋਂ ਇਹ ਸੈਨਾ ਮੰਗ ਰਸੂਲ ਨੂੰ ਰਵਾਨਾ ਹੋਈ ਤਾਂ ਬਾਬਾ ਜੀ ਇਸ ਦੇ ਨਾਲ ਸਨ। ਚੇਲਿਆਂ ਵਾਲਾ ਅਤੇ ਗੁਜਰਾਤ ਦੀਆਂ ਲੜਾਈਆਂ ਜੋ ਕਿ ਸਰਦਾਰ ਸ਼ੇਰ

ਸਿੰਘ ਤੇ ਸਰਦਾਰ ਚਤਰ ਸਿੰਘ ਦੀ ਅਗਵਾਈ ਵਿਚ ਲੜੀਆਂ ਗਈਆਂ ਸਨ, ਉਨ੍ਹਾਂ ਵਿਚ ਉਹ ਸ਼ਾਮਲ ਹੋਏ। ਜਦੋਂ ਯੁੱਧ ਹੋ ਰਿਹਾ ਸੀ ਉਦੋਂ ਵੀ ਉਹ ਜੰਮੂ ਵਿਚ ਮਨੌਰਾ ਦੇ ਅਸਥਾਨ 'ਤੇ ਫੌਜਾਂ ਲਈ ਅਨਾਜ ਇਕੱਠਾ ਕਰਵਾ ਰਹੇ ਸਨ। ਉਨ੍ਹਾਂ ਨੇ ਅਨਾਜ ਲਦਵਾ ਕੇ ੨੧ ਊਠ ਮੰਗ ਰਸੂਲ ਤੋਂ ਮਨੌਰਾ ਨੂੰ ਭਿਜਵਾਏ।

ਗੁਜਰਾਤ ਵਿਚ ਸਿੱਖਾਂ ਦੀ ਹਾਰ ਤੋਂ ਪਿੱਛੋਂ ਉਹ ਫੇਰ ਰਾਵਲਪਿੰਡੀ ਗਏ। ਉਹ ਖਾਲਸਾ ਸੈਨਾ ਦੇ ਬਚੇ-ਖੁਚੇ ਸੈਨਕਾਂ ਨੂੰ ਨਾਲ ਲੈ ਕੇ ਬਿੰਬਰ ਅਤੇ ਅਕਨੌਰ ਦੇ ਰਸਤੇ ਦੇਵੀ ਬਟਾਲਾ ਵਿਖੇ ਆ ਗਏ। ਇਥੋਂ ਚੱਲ ਕੇ ਫੇਰ ਉਨ੍ਹਾਂ ਨੇ ਚੰਭੀ ਵਿਖੇ ਡੇਰਾ ਲਾ ਲਿਆ ਤੇ ਕੁਝ ਮਹੀਨੇ ਇਥੇ ਟਿਕੇ ਰਹੇ। ਉਥੇ ਰਹਿੰਦਿਆਂ ਉਨ੍ਹਾਂ ਨੇ ਰਾਮ ਨਗਰ ਦੇ ਕਿਲ੍ਹੇ 'ਤੇ ਕਬਜ਼ਾ ਕਰਨਾ ਚਾਹਿਆ ਪਰ ਗੁਲਾਬ ਸਿੰਘ ਦੇ ਪੁੱਤਰ ਮੀਆਂ ਮੀਰ ਫਿਨੀ ਕਾਰਨ ਇਹ ਨਾ ਹੋ ਸਕਿਆ।

ਪਹਾੜਾਂ ਨੂੰ ਛੱਡ ਕੇ ਸੰਗਤਾਂ ਦੀ ਪ੍ਰੇਰਨਾ ਨਾਲ ਭਾਈ ਸਾਹਿਬ ਜੀ ਨੇ ਜਲੰਧਰ ਦੁਆਬ ਦੇ ਇਲਾਕੇ ਵੱਲ ਚਾਲੇ ਪਾਏ। ਉਹ ਬਟਾਲੇ ਹੋ ਕੇ ਹੁਸ਼ਿਆਰਪੁਰ ਵਿਚ ਕਿਸ਼ੂਪੁਰ ਪਹੁੰਚ ਕੇ ਬਹੁਤ ਸਾਰੇ ਪ੍ਰਭਾਵਸ਼ਾਲੀ ਬੰਦਿਆਂ ਨੂੰ ਮਿਲੇ। ਇਥੋਂ ਚੱਲ ਕੇ ਉਨ੍ਹਾਂ ਨੇ ਕੁਰਾਲੇ ਨੂੰ ਆਪਣਾ ਹੈੱਡਕੁਆਰਟਰ ਬਣਾਇਆ। ਇਥੇ ਰਹਿੰਦਿਆਂ ਉਨ੍ਹਾਂ ਨੇ ਅੰਗਰੇਜ਼ਾਂ ਦੀਆਂ ਫੌਜੀ ਛਾਉਣੀਆਂ ਦਾ ਨਿਰੀਖਣ ਕੀਤਾ। ਉਹ ਕਈ ਕਮਿਸ਼ਨਡ ਅਫਸਰਾਂ ਨੂੰ ਵੀ ਮਿਲੇ ਜਿਨ੍ਹਾਂ ਵਿਚ ਪ੍ਰੇਮ ਸਿੰਘ, ਸੂਬਾ ਸਿੰਘ ਅਤੇ ਫ਼ਤਿਹ ਸਿੰਘ ਦਾ ਨਾਂ ਲਿਖਿਆ ਗਿਆ ਹੈ। ਇਸ ਇਲਾਕੇ ਵਿਚ ਰਹਿੰਦਿਆਂ ਉਨ੍ਹਾਂ ਨੇ ਹਾਜ਼ੀਪੁਰ ਬੀਰਾਮਪੁਰ, ਦਾਤਾਰਪੁਰ, ਅਕਬਰੀ, ਅਧਾਰੀ ਘਾਟ ਆਦਿ ਅਨੇਕ ਥਾਵਾਂ 'ਤੇ ਜਾ ਕੇ ਬਗ਼ਾਵਤ ਲਈ ਫੌਜ ਅਤੇ ਲੋਕਾਂ ਨੂੰ ਤਿਆਰ ਕੀਤਾ। ਕਾਮੂਵਾਲ ਵਿਚ ਉਹ ਕਿਰਪਾ ਰਾਮ ਸਾਧੂ ਨੂੰ ਮਿਲੇ। ਉਸ ਨੇ ੪੦੦੦ ਵਿਅਕਤੀ ਦੇਣ ਦਾ ਵਾਅਦਾ ਕੀਤਾ। ਇਨ੍ਹਾਂ ਵਿਅਕਤੀਆਂ ਨੇ ਦਾਤਾਰਪੁਰ ਇਕੱਠੇ ਹੋਣਾ ਸੀ। ਇਥੋਂ ਧਰਮਸ਼ਾਲਾ ਦੋ ਦਿਨ ਠਹਿਰ ਕੇ ਉਹ ਕੰਦੋਲਾ ਹੁੰਦੇ ਹੋਏ ਆਪਣੇ ਜਥੇ ਸਮੇਤ ੩-੪ ਦਸੰਬਰ ਨੂੰ ਸ਼ਾਮ ਪਿੰਡ ਪਹੁੰਚੇ। ਇਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਗਿਆ। ਭਾਈ ਸਾਹਿਬ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਨ ਤੋਂ ਬਾਅਦ ਸੋਚ- ਵਿਚਾਰ ਕੇ ਐਲਾਨ ਕਰ ਦਿੱਤਾ ਸੀ ਕਿ ੨੦ ਪੋਹ ਮੰਗਲਵਾਰ ਦੇ ਦਿਨ ਛਾਉਣੀਆਂ 'ਤੇ ਹਮਲਾ ਕਰਨਾ ਹੈ। ਇਹ ਤਰੀਕ ੩ ਜਨਵਰੀ, ੧੮੫੦ ਦੀ ਬਣਦੀ ਸੀ। ਇਸ ਦਿਨ ਜਲੰਧਰ ਅਤੇ ਹੁਸ਼ਿਆਰਪੁਰ ਦੋਵੇਂ ਛਾਉਣੀਆਂ 'ਤੇ ਹਮਲਾ ਕੀਤਾ ਜਾਣਾ ਸੀ। ਸ਼ਾਮ ਤੋਂ ਚਲ ਕੇ ਉਹ ਗੜ੍ਹਦੀਵਾਲ, ਟਾਂਡਾ ਤੇ ਫੇਰ ਜਹੂਰਾ ਪਹੁੰਚੇ। ਇਹ ਉਨ੍ਹਾਂ ਦੇ ਮੁੱਖ ਅਸਥਾਨਾਂ ਵਿੱਚੋਂ ਇਕ ਸੀ। ਇਥੇ ਮਾਝੇ ਤੇ ਮਾਲਵੇ ਦੇ ਸਾਰੇ ਲੋਕ ਉਨ੍ਹਾਂ ਕੋਲ ਇਕੱਠੇ ਹੁੰਦੇ ਸਨ। ਇਸ ਤੋਂ ਬਾਅਦ ਉਹ ਕੁਝ ਦਿਨ ਲਈ ਬਿਆਸਾ ਪਾਰ ਚਲੇ ਗਏ। ਸ਼ਾਇਦ ਉਹ ਅੰਮ੍ਰਿਤਸਰ ਜੀ ਦੇ ਪਵਿੱਤਰ ਸਰੋਵਰ ਵਿਚ ਇਸ਼ਨਾਨ ਅਤੇ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ-ਦੀਦਾਰੇ ਕਰਨਾ ਚਾਹੁੰਦੇ ਸਨ ਪਰ

ਕਿਸੇ ਕਾਰਨ ਉਹ ਉਥੇ ਪਹੁੰਚ ਨਾ ਸਕੇ ਤੇ ਵਾਪਸ ਮੁੜ ਆਏ। ਉਹ ਵਜ਼ੀਰਾ ਘਾਟ ਨੂੰ ਪਾਰ ਕਰ ਕੇ ਕੰਦੋਲੇ ਪਹੁੰਚੇ ਅਤੇ ਕੰਦੋਲੇ ਅਤੇ ਚੰਭੀ ਦੇ ਵਿਚਕਾਰ ਉਹ ਜੰਗਲ ਵਿਚ ਟਿਕੇ ਹੋਏ ਸਨ। ਇਥੇ ਹੀ ਬਗ਼ਾਵਤ ਦੇ ਨੀਯਤ ਦਿਨ ਤੋਂ ੭ ਦਿਨ ਪਹਿਲਾਂ ਕਿਸੇ ਸਰਕਾਰੀ ਟਾਊਟ ਵੱਲੋਂ ਇਤਲਾਹ ਦਿੱਤੇ ਜਾਣ 'ਤੇ ੨੮ ਦਸੰਬਰ, ੧੮੪੯ ਨੂੰ ਉਨ੍ਹਾਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ।

ਭਾਈ ਮਹਾਰਾਜ ਸਿੰਘ ਨੂੰ ਕਈ ਦਿਨ ਤਕ ਜਲੰਧਰ ਛਾਉਣੀ ਵਿਚ ਭੁੱਖਿਆਂ ਰੱਖ ਕੇ ਅਸਹਿ ਤੇ ਅਕਹਿ ਤਸੀਹੇ ਦਿੱਤੇ ਗਏ ਅਤੇ ਅਜ਼ਾਦੀ ਦੀ ਲਹਿਰ ਨਾਲ ਜੁੜੇ ਹੋਰ ਸਿੰਘਾਂ ਅਤੇ ਗੁਪਤ ਸਥਾਨਾਂ ਅਤੇ ਸਾਜ਼ੋ-ਸਾਮਾਨ ਬਾਰੇ ਪੁੱਛਗਿੱਛ ਕੀਤੀ ਗਈ ਪਰੰਤੂ ਭਾਈ ਮਹਾਰਾਜ ਸਿੰਘ ਜੀ ਸਾਹਮਣੇ ਤਾਂ ਸ੍ਰੀ ਗੁਰੂ ਤੇਗ ਬਹਾਦਰ ਪਾਤਸ਼ਾਹ ਦਾ 'ਸੀਸ ਦੀਆ ਪਰ ਸਿਰਰੁ ਨ ਦੀਆ' ਦੀ ਮਿਸਾਲ ਸੀ। ਉਹ ਸਿਦਕੀ ਸਿੰਘ ਅਡੋਲ, ਅਡਿੱਗ ਅਤੇ ਅਹਿੱਲ ਰਿਹਾ। ਅੰਗਰੇਜ਼ਾਂ ਦਾ ਤਸ਼ੱਦਦ ਭਾਈ ਸਾਹਿਬ ਜੀ ਪਾਸੋਂ ਕੋਈ ਵੀ ਜਾਣਕਾਰੀ ਲੈਣ ਤੋਂ ਅਸਮਰੱਥ ਰਿਹਾ। ਉਪਰੰਤ ਭਾਈ ਮਹਾਰਾਜ ਸਿੰਘ ਨੂੰ ਕਲਕੱਤੇ ਦੇ ਵਿਲੀਅਮ ਫੋਰਟ (ਕਿਲ੍ਹੇ) ਵਿਚ ਕੈਦ ਕਰ ਦਿੱਤਾ ਗਿਆ। ਭਾਈ ਮਹਾਰਾਜ ਸਿੰਘ ਇਸ ਵਰਤਾਰੇ ਨੂੰ ਕਰਤਾਰ ਦਾ ਹੁਕਮ ਸਮਝ ਕੇ ਅਡੋਲ ਨਾਮ ਜਪਣ ਅਤੇ ਦੇਸ਼ ਅਤੇ ਕੌਮ ਦੀ ਬੰਦ-ਖ਼ਲਾਸੀ ਅਤੇ ਚੜ੍ਹਦੀ ਕਲਾ ਲਈ ਅਰਦਾਸ ਵਿਚ ਜੁੱਟ ਗਏ। ਕੁਝ ਸਮੇਂ ਬਾਅਦ ਭਾਈ ਸਾਹਿਬ ਜੀ ਨੂੰ ਸਿੰਗਾਪੁਰ ਦੀ ਬਦਨਾਮ ਜੇਲ੍ਹ ਭੇਜ ਕੇ ਅਜਿਹੀ ਕਾਲ ਕੋਠੜੀ ਵਿਚ ਬੰਦ ਕੀਤਾ ਜਿੱਥੇ ੨੪ ਘੰਟਿਆਂ ਅੰਦਰ ਇਕ ਪਲ ਭਰ ਵੀ ਸੂਰਜ ਨਹੀਂ ਸੀ ਦਿੱਸਦਾ ਸਗੋਂ ਹਮੇਸ਼ਾਂ ਘੁੱਪ-ਹਨੇਰਾ ਹੀ ਰਹਿੰਦਾ ਸੀ ਅਤੇ ਖੁੱਲ੍ਹੀ ਹਵਾ ਵੀ ਅੰਦਰ ਆਉਣੋਂ ਅਸਮਰੱਥ ਸੀ। ਅਜਿਹੇ ਭਿਆਨਕ ਸਮੇਂ ਬਾਬਾ ਜੀ ਦੇ ਸਾਹਮਣੇ ਸ੍ਰੀ ਗੁਰੂ ਨਾਨਕ ਸਾਹਿਬ ਦਾ ਉਪਦੇਸ਼ ਕਿ ਜੇਕਰ ਹੱਕ, ਸੱਚ, ਨਿਆਂ ਅਤੇ ਪਰਮਾਤਮਾ ਨਾਲ ਪ੍ਰੇਮ ਕਰਨ ਦੀ ਖੇਡ ਖੇਡਣੀ ਹੈ ਤਾਂ ਸਿਰ ਤਲੀ ਉੱਤੇ ਧਰ ਕੇ ਅੱਗੇ ਆਉਣਾ ਹੋਵੇਗਾ। ਗੁਰਵਾਕ ਹਨ:

*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥* *(ਪੰਨਾ ੧੪੧੨)*

ਤਥਾ ਪੰਚਮ ਪਾਤਸ਼ਾਹ ਦਾ ਮਹਾਨ ਉਪਦੇਸ਼ ਸਾਹਮਣੇ ਸੀ। ਗੁਰਵਾਕ ਹਨ:

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥* *(ਪੰਨਾ ੧੧੦੦)*

ਭਾਈ ਸਾਹਿਬ ਭਾਣੇ ਵਿਚ ਵਿਚਰਦਿਆਂ ਨਾਮ-ਬਾਣੀ ਰਾਹੀਂ, ਪ੍ਰਭੂ-ਚਰਨਾਂ ਨਾਲ ਲੀਨ ਹੋ ਗਏ। ਚੌਵੀ ਘੰਟੇ ਹਨੇਰੇ ਵਿਚ ਰਹਿਣ ਕਰਕੇ ਭਾਈ ਸਾਹਿਬ ਜੀ ਦੀਆਂ ਅੱਖਾਂ ਦੀ ਜੋਤਿ ਜਾਂਦੀ ਰਹੀ। ਹੁਣ ਉਹ ਆਪਣੇ ਆਤਮਕ ਚਾਨਣ ਦੇ ਸਹਾਰੇ ਹੀ ਆਪਣਾ ਸਮਾਂ ਬਤੀਤ ਕਰ ਰਹੇ ਸਨ। ਅਜਿਹੇ ਗੁਰਮੁਖ ਲਈ ਪਾਤਸ਼ਾਹ ਦਾ ਫ਼ਰਮਾਨ ਹੈ:

*ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ॥*
*ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ॥*
*ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ॥*
*ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ॥* *(ਪੰਨਾ ੧੩੯)*

ਜੇਲ੍ਹ-ਅਧਿਕਾਰੀਆਂ ਵੱਲੋਂ ਖਾਣ ਲਈ ਲਗਾਤਾਰ ਦਿੱਤੇ ਜਾਂਦੇ ਨਾਕਸ ਖਾਣੇ ਕਾਰਨ ਭਾਈ ਸਾਹਿਬ ਜੀ ਕਈ ਨਾਮੁਰਾਦ ਸਰੀਰਕ ਬਿਮਾਰੀਆਂ ਦਾ ਸ਼ਿਕਾਰ ਹੋ ਗਏ ਪਰੰਤੂ ਆਪ ਦੀ ਆਤਮਾ ਹਮੇਸ਼ਾ ਹੀ ਕਬੀਰ ਜੀ ਦੇ ਕਥਨ:

*ਮਨ ਨਾ ਡਿਗੇ ਤਨਿ ਕਾਹੇ ਕੋ ਡਰਾਏ॥*

ਤਥਾ :

*ਜਿਥੈ ਰਖਹਿ ਬੈਕੁੰਠੁ ਤਿਥਾਈ ਤੂੰ ਸਭਨਾ ਕਰੇ ਪ੍ਰਤਿਪਾਲਾ ਜੀਉ॥* *(ਪੰਨਾ ੧੦੬)*

ਅਨੁਸਾਰ ਹਮੇਸ਼ਾ ਰੂਹਾਨੀ ਰੰਗ ਵਿਚ ਰੰਗੀ ਚੜ੍ਹਦੀ ਕਲਾ ਵਿਚ ਰਹੇ। ਅੰਗਰੇਜ਼ਾਂ ਵੱਲੋਂ ਵਾਰ-ਵਾਰ ਈਨ ਮੰਨਣ ਲਈ ਮਜਬੂਰ ਕਰਨ ਉੱਤੇ ਵੀ ਆਪ ਆਪਣੇ ਧਰਮ, ਅਕੀਦੇ ਅਤੇ ਸਿੱਖੀ ਸਿਦਕ ਉੱਤੇ ਕਾਇਮ ਰਹੇ, ਫਿਰੰਗੀ ਦੀ ਈਨ ਨਾ ਮੰਨੀ। ਅੰਤ ੫ ਜੁਲਾਈ ੧੯੫੬ ਨੂੰ ਇਹ ਦੇਸ਼ ਦੀ ਅਜ਼ਾਦੀ ਦਾ ਪਰਵਾਨਾ ਸਿਦਕੀ ਸਿੱਖ, ਮਹਾਨ ਸੰਤ ਸਿਪਾਹੀ, "ਅਪਨਾ ਵਿਗਾਰਿ ਵਿਰਾਂਨਾ ਸਾਂਢੈ" ਦੇ ਸਿਧਾਂਤਕ ਮਾਰਗ ਦਾ ਪਾਂਧੀ, ਨਿਰਭੈ ਯੋਧਾ ਅਤੇ ਦੇਸ਼ ਅਤੇ ਕੌਮ ਦੀ ਅਜ਼ਾਦੀ ਅਤੇ ਚੜ੍ਹਦੀ ਕਲਾ ਦੀ ਕਾਮਨਾ ਅਤੇ ਅਰਦਾਸਾਂ ਕਰਦਾ ਹੋਇਆ 'ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ॥ ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥' ਦੇ ਮਹਾਂਵਾਕ ਅਨੁਸਾਰ ਸਰੀਰਕ ਤੌਰ ਉੱਤੇ ਇਸ ਫਾਨੀ ਦੁਨੀਆਂ ਨੂੰ ਅਲਵਿਦਾ ਕਹਿ ਕੇ ਸਿੰਗਾਪੁਰ ਦੀ ਜੇਲ੍ਹ ਵਿਚ ਸਦੀਵ ਕਾਲ ਲਈ ਗੁਰੂ-ਚਰਨਾਂ ਵਿਚ ਜਾ ਬਿਰਾਜੇ। ਸ਼ਹੀਦੀ ਪਾ ਲਈ। ਉਹ ਗੁਰਵਾਕ ਅਨੁਸਾਰ:

*ਸਹਜਿ ਮਿਲੈ ਮਿਲਿਆ ਪਰਵਾਣੁ॥*
*ਨਾ ਤਿਸੁ ਮਰਣੁ ਨ ਆਵਣੁ ਜਾਣੁ॥* *(ਪੰਨਾ ੬੮੬)*

ਅਕਾਲ ਜੋਤਿ ਵਿਚ ਲੀਨ ਹੋ ਗਏ। ਅੰਗਰੇਜ਼ ਇਤਿਹਾਸਕਾਰ ਆਰਨੋਲਡ ਟਾਇਨਬੀ ਨੇ ਲਿਖਿਆ ਹੈ ਕਿ ਸੱਚਮੁੱਚ ਹੀ ਜੇਕਰ ੨੮ ਦਸੰਬਰ ੧੯੪੯ ਨੂੰ ਭਾਈ ਮਹਾਰਾਜ ਸਿੰਘ ਦੀ ਅਗਵਾਈ ਹੇਠ ੩ ਜਨਵਰੀ ੧੯੫੦ ਨੂੰ ਹੋਣ ਵਾਲੀ ਬਗ਼ਾਵਤ ਬਾਰੇ ਪਤਾ ਨਾ ਲੱਗਦਾ ਅਤੇ ਭਾਈ ਮਹਾਰਾਜ ਸਿੰਘ ਨੂੰ ਗ੍ਰਿਫ਼ਤਾਰ ਨਾ ਕੀਤਾ ਜਾਂਦਾ ਤਾਂ ਪੰਜਾਬ ਹਮੇਸ਼ਾਂ ਲਈ ਅੰਗਰੇਜ਼ਾਂ ਪਾਸੋਂ ਅਜ਼ਾਦ ਹੋ ਜਾਣਾ ਸੀ। ਐਸੇ ਕੁਰਬਾਨੀ ਵਾਲੇ ਦੇਸ਼-ਭਗਤ, ਗੁਰੂ ਦੇ ਸੱਚੇ ਸਿਦਕੀ ਸਿੱਖ, ਅਜ਼ਾਦੀ ਦੇ ਪਰਵਾਨੇ, ਨਿਰਭੈ ਤੇ ਨਿਡਰ ਯੋਧੇ, ਰੂਹਾਨੀ ਰੰਗ ਵਿਚ ਰੰਗੇ ਹੋਏ ਸੰਤ-ਸਿਪਾਹੀ ਸਨ ਭਾਈ ਮਹਾਰਾਜ ਸਿੰਘ ਜੀ। ਉਹ ਸ਼ਹੀਦ ਹੋ ਕੇ ਅਕਾਲ ਪੁਰਖ ਦੀ ਦਰਗਾਹ ਵਿਚ ਪ੍ਰਵਾਨ ਚੜ੍ਹੇ ਅਤੇ ਉਨ੍ਹਾਂ ਦੀ ਜੀਵਨ-ਯਾਤਰਾ 'ਸਫਲ ਸਫਲ ਭਈ ਸਫਲ ਜਾਤ੍ਰਾ' ਹੋ ਨਿੱਬੜੀ ਅਤੇ ਸ਼ਹੀਦੀ ਪ੍ਰਵਾਨ

ਹੋਈ। ਗੁਰਵਾਕ ਹਨ:

*ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ॥...*

*ਮਰਣੁ ਮੁਣਸਾਂ ਸੂਰਿਆ ਹਕੁ ਹੈ ਜੋ ਹੋਇ ਮਰਹਿ ਪਰਵਾਣੋ॥ (ਪੰਨਾ ੫੮੦)*

ਇਕ ਅੰਗਰੇਜ਼ ਅਫਸਰ ਉਨ੍ਹਾਂ ਦੀ ਸ਼ਖ਼ਸੀਅਤ ਬਾਰੇ ਇਸ ਤਰ੍ਹਾਂ ਲਿਖਦਾ ਹੈ: "ਉਹ ਬਹੁਤ ਹੀ ਜ਼ਿਆਦਾ ਬੁੱਧੀਮਾਨ ਅਤੇ ਆਤਮ-ਵਿਸ਼ਵਾਸੀ ਸਨ। ਜਿਵੇਂ ਕਿ ਉਨ੍ਹਾਂ ਦੇ ਸਾਰੇ ਸ਼ਾਗਿਰਦ ਦੱਸਦੇ ਹਨ ਕਿ ਭਾਈ ਸਾਹਿਬ ਹੱਦ ਤੋਂ ਜ਼ਿਆਦਾ ਸੰਕੋਚੀ ਅਥਵਾ ਗੰਭੀਰ ਸਨ। ਇਥੋਂ ਤਕ ਕਿ ਉਨ੍ਹਾਂ ਦੇ ਇਰਾਦਿਆਂ ਜਾਂ ਤਜਵੀਜ਼ਾਂ ਦਾ ਉਨ੍ਹਾਂ ਤੋਂ ਇਲਾਵਾ ਹੋਰ ਕਿਸੇ ਵਿਅਕਤੀ ਨੂੰ ਪੂਰਾ ਪਤਾ ਨਹੀਂ ਸੀ ਹੁੰਦਾ ਜਦ ਤਕ ਕਿ ਉਨ੍ਹਾਂ ਦਾ ਕੋਈ ਵਿਸ਼ੇਸ਼ ਸਿੱਟਾ ਨਾ ਨਿਕਲ ਜਾਂਦਾ। ਆਮ ਯੋਜਨਾਵਾਂ ਬਣਾਉਣ ਅਤੇ ਉਨ੍ਹਾਂ ਨੂੰ ਸਵਤੰਤਰ ਰੂਪ ਵਿਚ ਇੱਕੋ ਸਮੇਂ ਵੱਖ-ਵੱਖ ਏਜੰਟਾਂ ਦੁਆਰਾ ਅਮਲੀ ਰੂਪ ਦੇਣ ਵਿਚ ਭਾਈ ਮਹਾਰਾਜ ਸਿੰਘ ਨੇ ਅਸਾਧਾਰਨ ਰੁਚੀ ਦਰਸਾਈ ਹੈ। ਲੱਗਭਗ ਸਾਰੇ ਬਿਆਨਾਂ ਵਿੱਚੋਂ ਉਨ੍ਹਾਂ ਦੀ ਦੂਰਅੰਦੇਸ਼ੀ ਅਤੇ ਯੋਜਨਾਵਾਂ ਬਣਾਉਣ ਵਿਚ ਨਿਪੁੰਨਤਾ ਸਪੱਸ਼ਟ ਦਿਖਾਈ ਦਿੰਦੀ ਹੈ। ਇਹੋ ਹੀ ਗੁਣ ਹੈ ਜਿਸ ਨੇ ਉਨ੍ਹਾਂ ਨੂੰ ਸਾਰੀ ਜ਼ਿੰਦਗੀ ਪ੍ਰਸਿੱਧੀ ਬਖਸ਼ੀ। ਦੱਸਿਆ ਜਾਂਦਾ ਹੈ ਕਿ ਖਾਲਸਾ ਫੌਜਾਂ ਨੂੰ ਦੋਨਾਂ ਯੁੱਧਾਂ ਦੌਰਾਨ ਬਹੁਤ ਸਾਰੀਆਂ ਕਠਿਨਾਈਆਂ, ਦੁੱਖਾਂ ਅਤੇ ਉਤਰਾਅ-ਚੜ੍ਹਾਵਾਂ ਵਿੱਚੋਂ ਲੰਘਣਾ ਪਿਆ ਅਤੇ ਕੇਵਲ ਭਾਈ ਸਾਹਿਬ ਹੀ ਐਸੇ ਸ਼ਖ਼ਸ ਸਨ ਜਿਹੜੇ ਕਿ ਕਦੇ ਵੀ ਮਾਇਕ (ਮਾਇਆ ਆਦਿ) ਤੋਂ ਖਾਲੀ ਨਹੀਂ ਸਨ ਹੋਏ। ਜਿਤਨੇ ਵੀ ਲੋਕ, ਜੋ ਕਿ ਕਈ ਵਾਰ ਸੈਂਕੜਿਆਂ ਅਥਵਾ ਹਜ਼ਾਰਾਂ ਦੀ ਗਿਣਤੀ ਵਿਚ ਹੁੰਦੇ ਜੋ ਗੁਰੂ ਜੀ ਦੀ ਸ਼ਰਨ ਵਿਚ ਆ ਜਾਂਦੇ ਤਾਂ ਉਨ੍ਹਾਂ ਨੂੰ ਨਿਤਾ-ਪ੍ਰਤੀ ਦਾ ਭੋਜਨ ਪ੍ਰਾਪਤ ਹੋਣ ਦੀ ਤਸੱਲੀ ਹੁੰਦੀ ਸੀ ਅਤੇ ਇਸ ਉਦੇਸ਼ ਲਈ ਗੁਰੂ ਜੀ ਆਪਣੇ ਪਾਸ ਸੈਂਕੜਿਆਂ ਦੀ ਗਿਣਤੀ ਵਿਚ ਲਾਂਗਰੀ ਅਤੇ ਲੋੜੀਂਦੀ ਸਮੱਗਰੀ ਰੱਖਿਆ ਕਰਦੇ ਸਨ। ਕਿਸੇ ਅੰਗਰੇਜ਼ ਅਫ਼ਸਰ ਨੇ ਆਪਣੀ ਰਿਪੋਰਟ ਵਿਚ ਭਾਈ ਸਾਹਿਬ ਜੀ ਨੂੰ 'ਗੁਰੂ ਜੀ' ਲਿਖਿਆ ਹੈ।

ਉਸ ਨੇ ਆਪਣੀ ਰਿਪੋਰਟ ਵਿਚ ਇਹ ਵੀ ਲਿਖਿਆ ਹੈ ਕਿ ਇਸ ਵਿਚ ਕੋਈ ਸ਼ੱਕ ਨਹੀਂ ਕਿ ਅਗਰ ਭਾਈ ਸਾਹਿਬ ਜੀ ਕੁਝ ਦੇਰ ਹੋਰ ਸਵਤੰਤਰ ਰਹਿੰਦੇ ਤਾਂ ਦ੍ਰਿੜ੍ਹ ਇਰਾਦੇ ਦੀਆਂ ਪ੍ਰਜਵੱਲਿਤ ਭਾਵਨਾ ਵਾਲੇ ਅਤੇ ਜਾਨ ਦੀ ਪਰਵਾਹ ਨਾ ਕਰਨ ਵਾਲੇ ਘੱਟੋ ਘੱਟ ਸੌ ਆਦਮੀਆਂ ਰਾਹੀਂ ਇਕ ਜਾਂ ਇਸ ਤੋਂ ਵੱਧ ਸੁਚੇਤ ਪ੍ਰਵਿਰਤੀ ਦੀਆਂ ਸਖ਼ਤ ਬਗਾਵਤਾਂ ਹੁੰਦੀਆਂ ਜਿਨ੍ਹਾਂ ਦਾ ਨਤੀਜਾ ਭਾਵੇਂ ਅਸਫਲ ਹੀ ਰਹਿੰਦਾ ਜਿਹਾ ਕਿ ਪਹਿਲਾਂ ਵੀ ਰਿਹਾ ਪਰ ਫੇਰ ਵੀ ਇਸ ਬਾਰੇ ਕੋਈ ਭਵਿੱਖਬਾਣੀ ਕਰਨੀ ਅਸੰਭਵ ਹੈ।

ਪਿਛਲੇ ਦਿਨੀਂ ਭਾਰਤ ਸਰਕਾਰ ਵੱਲੋਂ ੧੮੫੭ ਦੀ ਅੰਗਰੇਜ਼ ਵਿਰੁੱਧ ਲੜਾਈ ਦੀ ੧੫੦ਵੀਂ ਵਰ੍ਹੇ ਗੰਢ ਆਪਣੇ ਰਾਜਨੀਤਕ ਹਿਤਾਂ ਖਾਤਰ ਮਨਾਉਣ ਦਾ ਢੌਂਗ ਰਚਿਆ ਗਿਆ ਅਤੇ ਦੇਸ਼ ਦੇ ਇਤਿਹਾਸ ਨਾਲ ਖਿਲਵਾੜ ਕੀਤਾ ਗਿਆ। ੧੮੫੭

ਵਿਚ ਜਿਹੜੀ ਵਕਤੀ ਤੌਰ ਉੱਤੇ ਬਗ਼ਾਵਤ ਤਥਾ ਲੜਾਈ ਹੋਈ ਉਸ ਦੀ ਥੋੜ੍ਹਚਿਰੀ ਅਤੇ ਥੋੜ੍ਹੇ ਜਿਹੇ ਖਿਤੇ ਵਿਚ ਮਿਲੀ ਕਾਮਯਾਬੀ ਦਾ ਨਤੀਜਾ ਇਹੋ ਸੀ ਕਿ ਅੰਗਰੇਜ਼ ਵੱਲੋਂ ਦਿੱਲੀ ਦੇ ਤਖ਼ਤ ਤੋਂ ਲਾਹੇ ਗਏ ਆਖਰੀ ਮੁਗ਼ਲ ਬਾਦਸ਼ਾਹ ਬਹਾਦਰ ਸ਼ਾਹ ਜ਼ਫਰ ਨੂੰ ਹੀ ਮੁੜ ਤਖ਼ਤ 'ਤੇ ਬਿਠਾਇਆ ਗਿਆ ਸੀ। ਜੇ ਮੁੜ ਤਖ਼ਤ-ਬਹਾਲੀ ਕਾਇਮ ਰਹਿੰਦੀ ਤਾਂ ਇਹ ਕਿਹੋ ਜਿਹੀ ਅਜ਼ਾਦੀ ਹੋਣੀ ਸੀ ਦੇਸ਼ ਦੀ? ਮੁਗ਼ਲ ਤਾਂ ਖ਼ੁਦ ਸਾਡੇ ਦੇਸ਼ ਉੱਤੇ ਜ਼ੋਰ-ਜਬਰੀ ਕਾਬਜ਼ ਹੋਏ ਸਨ। ਜਿਨ੍ਹਾਂ ਨੇ ਸਾਡੇ ਦੇਸ਼ ਵਾਸੀਆਂ ਉੱਤੇ ਅਣਗਿਣਤ ਅਣਮਨੁੱਖੀ ਜ਼ੁਲਮ ਕੀਤੇ, ਦੇਸ਼ ਦੀ ਅਜ਼ਮਤ ਨੂੰ ਲੁੱਟਿਆ, ਬੇਇੱਜ਼ਤ ਕੀਤਾ, ਜਬਰੀ ਧਰਮ-ਤਬਦੀਲੀ ਕਰਾਉਂਦੇ ਰਹੇ ਅਤੇ ਦੇਸ਼ ਦੇ ਮੁਕੰਮਲ ਇਸਲਾਮੀਕਰਨ ਲਈ ਬੜੇ ਵੱਡੇ ਉਪਰਾਲੇ ਕਰਦੇ ਰਹੇ ਉਨ੍ਹਾਂ ਹੀ ਲੋਕਾਂ ਦਾ ਮੁੜ ਦੇਸ਼ ਦੀ ਰਾਜ ਸ਼ਕਤੀ ਉੱਤੇ ਕਾਬਜ਼ ਹੋਣਾ ਤਾਂ ਨਵੀਂ ਮਿਲੀ ਅੰਗਰੇਜ਼ ਦੀ ਗ਼ੁਲਾਮੀ ਹੇਠੋਂ ਨਿਕਲ ਕੇ ਲੰਮੇ ਸਮੇਂ ਤੋਂ ਮਿਲੀ ਗ਼ੁਲਾਮੀ ਦੇ ਜੂਲੇ ਹੇਠ ਮੁੜ ਜਾ ਵੜਨ ਬਰਾਬਰ ਹੀ ਸੀ।

ਇਨ੍ਹਾਂ ਇਤਿਹਾਸਕ ਤੱਥਾਂ ਦੇ ਸਨਮੁਖ ਦੇਸ਼ ਵਾਸੀ ਅਤੇ ਦੁਨੀਆਂ ਦੇ ਸਿਆਣੇ ਲੋਕ ਖ਼ੁਦ ਹੀ ਨਿਰਣਾ ਕਰਨ ਕਿ ਦੇਸ਼ ਦੀ ਅਜ਼ਾਦੀ ਲਈ ਸ਼ਮ੍ਹਾਂ ਕਦੋਂ ਅਤੇ ਕਿਸ ਨੇ ਪ੍ਰਚੰਡ ਕੀਤੀ? ਕੁਰਬਾਨੀਆਂ ਕਿਤਨੀਆਂ ਅਤੇ ਕਿਸ ਨੇ ਕੀਤੀਆਂ? ਅੱਜ ਵੀ ਇਸ ਅਜ਼ਾਦੀ ਨੂੰ ਕਾਇਮ-ਦਾਇਮ ਰੱਖਣ ਲਈ ਕੌਣ ਤੱਤਪਰ ਹੈ? ਖਾਲਸਾ ਪੰਥ ਦਾ ਦੇਸ਼ ਦੀ ਅਜ਼ਾਦੀ ਲਈ ਇਹ ਸੰਘਰਸ਼ ਜਾਰੀ ਰਿਹਾ ਅਤੇ ਅੰਤ ੧੫ ਅਗਸਤ ੧੯੪੭ ਨੂੰ ਦੇਸ਼ ਦੋ ਟੁਕੜੇ ਹੋ ਕੇ ਅਜ਼ਾਦ ਹੋ ਗਿਆ। ਅਜ਼ਾਦੀ ਦੇ ਇਸ ਲੰਮੇ ਸੰਘਰਸ਼ ਦੌਰਾਨ ੮੦% ਕੁਰਬਾਨੀਆਂ ਸਿੱਖਾਂ ਨੇ ਦਿੱਤੀਆਂ। ਮਗਰੋਂ ਦੇਸ਼ ਨੂੰ ਅੰਨ-ਸੰਕਟ ਕਾਰਨ ਬਦੇਸ਼ੀ ਗ਼ੁਲਾਮੀ ਤੋਂ ਅਜ਼ਾਦ ਕਰਾਉਣ ਲਈ ਵੀ ਪੰਜਾਬੀ ਖਾਸ ਕਰਕੇ ਸਿੱਖ ਕਿਸਾਨ ਹੀ ਜੂਝਿਆ ਅਤੇ ਕਾਮਯਾਬ ਹੋਇਆ ਅਤੇ ਦੇਸ਼ ਅੰਨ-ਸੰਕਟ ਤੋਂ ਸੁਤੰਤਰ ਹੋ ਗਿਆ। ਜਦੋਂ ੨੫ ਜੂਨ ੧੯੭੫ ਨੂੰ ਐਮਰਜੈਂਸੀ ਲਾ ਕੇ ਦੇਸ਼ ਦੀ ਜਮਹੂਰੀਅਤ ਖ਼ਤਮ ਕਰ ਦਿੱਤੀ ਗਈ ਤਾਂ ਵੀ ਉਸ ਜਾਬਰ ਜ਼ੁਲਮੀ ਅਤੇ ਧੱਕੜ ਰਾਜਨੀਤੀ ਵਿਰੁੱਧ ਗੰਭੀਰ ਜੱਦੋ-ਜਹਿਦ ਖਾਲਸਾ ਪੰਥ ਦੀ ਨੁਮਾਇੰਦਾ ਜਮਾਤ ਸ਼੍ਰੋਮਣੀ ਅਕਾਲੀ ਦਲ ਨੇ ਮੋਰਚੇ ਦੇ ਰੂਪ ਵਿਚ ੯ ਜੁਲਾਈ ੧੯੭੫ ਨੂੰ ਸ਼ੁਰੂ ਕੀਤੀ ਅਤੇ ੧੭ ਜਨਵਰੀ ੧੯੭੭ ਨੂੰ ਭਾਰਤ ਸਰਕਾਰ ਦੀ ਹੈਂਕੜ ਭੰਨ ਕੇ ਦੇਸ਼ ਅੰਦਰ ਮੁੜ ਜਮਹੂਰੀਅਤ ਬਹਾਲ ਕਰਵਾ ਕੇ ਸਫਲਤਾ ਪ੍ਰਾਪਤ ਕੀਤੀ। ਅੱਜ ਮੁੜ ਦੇਸ਼ ਕੁਝ ਕੁ ਬਹੁਤ ਵੱਡੇ ਧਨਾਢਾਂ ਦੀ ਜਕੜ ਹੇਠ ਆ ਗਿਆ ਹੈ, ਗ਼ਰੀਬ ਅਤਿ ਗ਼ਰੀਬ ਹੋ ਗਿਆ। ਅਮੀਰ ਬਹੁਤ ਹੀ ਅਮੀਰ ਹੋ ਗਿਆ। ੫੬ ਫੀਸਦੀ ਤੋਂ ਵੱਧ ਭਾਰਤੀ ਵੱਸੋਂ ਨੂੰ ਦੋ ਸਮੇਂ ਦੀ ਪੇਟ-ਭਰਵੀਂ ਰੋਟੀ ਨਸੀਬ ਨਹੀਂ ਹੈ। ਲੋਕਾਂ ਦੇ ਮਨੁੱਖੀ ਅਧਿਕਾਰਾਂ ਨਾਲ ਨਿੱਤ ਖਿਲਵਾੜ ਹੋ ਰਿਹੈ। ਭਾਰਤੀ ਮੀਡੀਆ ਅਨੁਸਾਰ ਨਸ਼ਿਆਂ ਦੀ ਤਸਕਰੀ ਸਰਕਾਰੀ ਮਿਲੀ-ਭੁਗਤ ਨਾਲ ਵੱਡੇ ਪੱਧਰ ਉੱਤੇ ਜਾਰੀ ਹੈ। ਦੁਸ਼ਮਣ ਦੇਸ਼ ਵੱਲੋਂ ਢੇਰ ਸਾਰੀ ਨਕਲੀ ਕਰੰਸੀ ਇਧਰ ਘੱਲ ਕੇ ਦੇਸ਼ ਨੂੰ ਬੜੇ ਵੱਡੇ ਆਰਥਕ ਸੰਕਟ ਵਿਚ

ਸੁੱਟਣ ਦਾ ਯਤਨ ਕੀਤੇ ਜਾਣ ਬਾਰੇ ਨਿਤ ਟੈਲੀਵੀਜ਼ਨ ਅਤੇ ਅਖਬਾਰਾਂ ਰਾਹੀਂ ਖਬਰਾਂ ਨਸ਼ਰ ਹੋ ਰਹੀਆਂ ਹਨ। ਗੁਆਂਢੀ ਮੁਲਕ ਵੱਲੋਂ ਵੱਡੇ ਪੱਧਰ ਉੱਤੇ ਅੱਤਵਾਦ ਫੈਲਾਉਣ ਅਤੇ ਦੇਸ਼ ਨੂੰ ਧਾਰਮਿਕ ਅਤੇ ਰਾਜਨੀਤਿਕ ਸੰਕਟ ਵਿਚ ਫਸਾਉਣ ਦੀਆਂ ਖਬਰਾਂ ਵੀ ਨਿਤ ਛਾਇਆ ਹੋ ਰਹੀਆਂ ਹਨ। ਸਾਨੂੰ ਸਾਰਿਆਂ ਨੂੰ ਇਨ੍ਹਾਂ ਦੇਸ਼-ਵਿਰੋਧੀ ਮਾਰੂ ਸ਼ਕਤੀਆਂ ਵਿਰੁੱਧ ਇਕਜੁੱਟ ਹੋ ਕੇ ਸੰਘਰਸ਼ਸ਼ੀਲ ਹੋਣਾ ਪਵੇਗਾ।

ਆਓ ! ਆਪਣੇ ਮਹਾਨ ਸ਼ਹੀਦਾਂ ਵਲੋਂ ਦਿਤੀਆਂ ਕੁਰਬਾਨੀਆਂ ਨੂੰ ਯਾਦ ਕਰਦਿਆਂ ਉਨ੍ਹਾਂ ਰਾਹਾਂ ਦੇ ਪਾਂਧੀ ਬਣੀਏ ਅਤੇ ਉਹਨਾਂ ਆਦਰਸ਼ਾਂ ਅਤੇ ਸਿਧਾਂਤਾਂ ਉਤੇ ਪਹਿਰਾ ਦੇਈਏ ਜਿਨ੍ਹਾਂ ਉਤੇ ਚਲਦਿਆਂ ਉਨ੍ਹਾਂ ਮਹਾਨ ਸ਼ਹੀਦਾਂ ਨੇ ਨਿਵੇਕਲਾ ਇਤਿਹਾਸ ਸਿਰਜਿਆ ਹੈ। ਵਰਨਾ ਆਪਣੇ ਸ਼ਹੀਦਾਂ ਨੂੰ ਭੁਲਾਉਣ ਅਤੇ ਆਪਣੇ ਵਿਰਸੇ ਨਾਲੋਂ ਟੁੱਟਣ ਵਾਲੀਆਂ ਕੌਮਾਂ ਤਾਂ ਗ਼ੁਲਾਮ ਹੋ ਹੀ ਜਾਂਦੀਆਂ ਹਨ। ਇਹੋ ਹੀ ਬਾਬਾ ਮਹਾਰਾਜ ਸਿੰਘ ਅਤੇ ਹੋਰ ਅਨੇਕਾਂ ਅਣਗਿਣਤ ਅਜ਼ਾਦੀ ਦੇ ਪਰਵਾਨਿਆਂ ਸ਼ਹੀਦ ਸਿੰਘਾਂ, ਸਿੰਘਣੀਆਂ ਅਤੇ ਭੁਝੰਗੀਆਂ ਨੂੰ ਸਾਡੀ ਸੱਚੀ ਅਤੇ ਸਹੀ ਸ਼ਰਧਾਂਜਲੀ ਹੋਵੇਗੀ। ■

---

## ਗੁਰੂ ਹਰਿਗੋਬਿੰਦ ਸਾਹਿਬ ਜੀ:ਜੀਵਨ-ਝਾਤ *(ਸਫ਼ਾ ੧੦੩ ਦਾ ਬਾਕੀ ਹਿੱਸਾ)*

ਆਇਆ ਤਾਂ ਉਨ੍ਹਾਂ ਮਗਰ ਵੀਹ ਹਜ਼ਾਰ ਫੌਜ ਚੜ੍ਹਾ ਭੇਜੀ। ਸੰਨ ੧੬੮੮ ਵਿਚ ਹੋਈ ਜੰਗ ਵਿਚ ਸਾਰੇ ਹੀ ਨਾਮਵਰ ਜਰਨੈਲ ਜੰਗ ਦੀ ਭੇਟਾ ਹੋ ਗਏ। ਬਾਕੀ ਸੈਨਿਕ ਪ੍ਰਾਣ ਬਚਾ ਕੇ ਲਾਹੌਰ ਮੁੜ ਗਏ। ਯੁੱਧ ਦੀ ਯਾਦ ਵਿਚ ਮਹਾਰਾਜ ਨੇ ਸਰੋਵਰ ਬਣਵਾਇਆ ਜਿਸ ਦਾ ਨਾਮ ਗੁਰੂ ਸਰ ਰੱਖਿਆ। ਕਰਤਾਰਪੁਰ ਵਿਚ ਪੈਂਦੇ ਖਾਂ ਗੁਰੂ ਜੀ ਦੀ ਤਲਵਾਰ ਦੀ ਭੇਟਾ ਹੋ ਗਿਆ। ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਮੁਗ਼ਲ ਫ਼ੌਜਾਂ ਨਾਲ ਚਾਰ ਜੰਗ ਲੜੇ ਤੇ ਚਾਰਾਂ ਵਿਚ ਹੀ ਜਿੱਤ ਪ੍ਰਾਪਤ ਕੀਤੀ।

ਮੀਰੀ-ਪੀਰੀ ਦੇ ਮਾਲਕ ਛੇਵੇਂ ਪਾਤਸ਼ਾਹ ਗੁਰੂ ਹਰਿਗੋਬਿੰਦ ਸਾਹਿਬ ੬ ਚੇਤ ਸੰਮਤ ਨਾਨਕਸ਼ਾਹੀ ੧੭੬ ਐਤਵਾਰ ਚੇਤ ਸੁਦੀ ੫, ਮਿਤੀ ੬ ਚੇਤ ੧੭੦੧ ਬਿ. (੩ ਮਾਰਚ ੧੬੪੪) ਨੂੰ ਗੁਰਿਆਈ ਆਪਣੇ ਪੋਤਰੇ, ਬਾਬਾ ਗੁਰਦਿੱਤਾ ਜੀ ਦੇ ਸਪੁੱਤਰ (ਗੁਰੂ) ਹਰਿ ਰਾਇ ਸਾਹਿਬ ਜੀ ਨੂੰ ਸੌਂਪ ਕੇ ਕੀਰਤਪੁਰ ਵਿਚ ਜੋਤੀ ਜੋਤ ਸਮਾ ਗਏ।

ਆਮ ਤੌਰ 'ਤੇ ਯੋਧੇ ਤੇ ਬੀਰ ਬਹਾਦਰ ਪਰਉਪਕਾਰੀ ਨਹੀਂ ਹੁੰਦੇ ਪਰ ਛਟਮ ਪੀਰ ਗੁਰੂ ਹਰਿਗੋਬਿੰਦ ਸਾਹਿਬ ਇੱਕੋ ਵੇਲੇ ਯੋਧੇ ਤੇ ਪਰਉਪਕਾਰੀ ਸਨ। ਗੁਰੂ ਹਰਿਗੋਬਿੰਦ ਸਾਹਿਬ ਐਸੀ ਸ਼ਖ਼ਸੀਅਤ ਸਨ ਜਿਨ੍ਹਾਂ ਉਸ ਬਿਖੜੇ ਸਮੇਂ ਕੌਮ ਨੂੰ ਸਾਹਸ ਦੇ ਕੇ ਆਪਣੇ ਪੈਰਾਂ ਉੱਤੇ ਖੜ੍ਹਾ ਕੀਤਾ ਜਦਕਿ ਵਿਰੋਧੀਆਂ ਦਾ ਦਾਈਆ ਸੀ ਕਿ ਇਸ ਕੌਮ ਦੀ ਹਸਤੀ ਮਿਟ ਜਾਏਗੀ। ਪਰ ਕੌਮ ਸਗੋਂ ਹੋਰ ਸ਼ਕਤੀਸ਼ਾਲੀ ਹੋ ਗਈ। ਗੱਲ ਕੀ, ਗੁਰੂ ਹਰਿਗੋਬਿੰਦ ਸਾਹਿਬ ਯੋਧੇ, ਨਿਮਰਤਾ ਤੇ ਧੀਰਜ ਦੇ ਸਿਖਰ, ਪਰਉਪਕਾਰ ਦੀ ਸਾਕਾਰ ਮੂਰਤ ਸਨ। ■

***ਭਾਈ ਤਾਰੂ ਸਿੰਘ ਜੀ ਦੀ ਸ਼ਹੀਦੀ ਨੂੰ ਸਮਰਪਿਤ***

# ਸਿੱਖੀ ਕੇਸ ਅਮੋਲਕ ਯਾਹੈ। ਬਡੇ ਨਸੀਬਾਂ ਤੈ ਹਥ ਆਹੈ।

*-ਸ. ਪ੍ਰੇਮਜੀਤ ਸਿੰਘ**

ਅਠਾਰ੍ਹਵੀਂ ਸਦੀ ਦੇ ਪਹਿਲੇ ਸੱਤ ਦਹਾਕਿਆਂ ਦਾ ਸਮਾਂ ਖਾਲਸਾ ਪੰਥ ਲਈ ਤਕਰੀਬਨ ਅਤਿਅੰਤ ਦੁਖਦਾਈ ਸਮਾਂ ਸੀ। ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਤੋਂ ਬਾਅਦ ਪੰਜਾਬ ਦੇ ਗਵਰਨਰ ਤੂਰਾਨੀ ਸਰਦਾਰ ਅਬਦੁੱਸਮਦ ਖਾਂ (੧੭੧੩ ਈ.-੧੭੨੬ ਈ. ਜਿਸ ਨੂੰ 'ਰਾਜ ਦੀ ਤਲਵਾਰ' ਦੀ ਉਪਾਧੀ ਮੁਗਲ ਦਰਬਾਰ ਵੱਲੋਂ ਮਿਲੀ ਹੋਈ ਸੀ) ਨੇ ਸਿੱਖੀ ਦਾ ਖੁਰਾ-ਖੋਜ ਮਿਟਾਉਣ ਲਈ ਪੂਰਾ ਟਿੱਲ ਲਾ ਦਿੱਤਾ। ੧੭੨੬ ਈ. ਵਿਚ ਉਸਦੀ ਤਬਦੀਲੀ ਮੁਲਤਾਨ ਵਿਚ ਕਰ ਦਿੱਤੀ ਗਈ ਅਤੇ ਉਸ ਦੀ ਜਗ੍ਹਾ ਉਸ ਦੇ ਜੇਠੇ ਪੁੱਤਰ ਜ਼ਕਰੀਆ ਖਾਂ ਨੂੰ ਲਾਹੌਰ ਦਾ ਗਵਰਨਰ ਬਣਾ ਦਿੱਤਾ ਗਿਆ, ਜੋ ਪਹਿਲਾਂ ਜੰਮੂ ਦਾ ਗਵਰਨਰ ਸੀ ਅਤੇ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਕਤੀ ਨੂੰ ਦਬਾਉਣ ਲਈ ਉਸਨੇ ਆਪਣੇ ਪਿਤਾ ਦੀ ਬਹੁਤ ਸਹਾਇਤਾ ਕੀਤੀ ਸੀ। ਉਸਨੂੰ ਦਿੱਲੀ ਦਰਬਾਰ ਨੇ 'ਖਾਨ ਬਹਾਦਰ' ਦੀ ਉਪਾਧੀ ਵੀ ਦਿੱਤੀ ਹੋਈ ਸੀ।

ਜ਼ਕਰੀਆ ਖਾਨ ਨੇ ਵੀ ਦਿੱਲੀ ਦਰਬਾਰ ਦੇ ਇਸ਼ਾਰੇ 'ਤੇ ਖਾਲਸਾ ਪੰਥ ਦੀ ਸ਼ਕਤੀ ਨੂੰ ਕੁਚਲ ਦੇਣ ਲਈ ਬਹੁਤ ਯਤਨ ਕੀਤੇ, ਜੋ ਉਸਦੀ ਮੌਤ ਤੱਕ ਜਾਰੀ ਰਹੇ। ਉਸਨੇ ਸਿੰਘਾਂ ਦੇ ਸਿਰਾਂ ਦੇ ਇਨਾਮ ਵੀ ਰੱਖੇ, ਬਹੁਤ ਸਾਰੇ ਸਿੰਘਾਂ ਨੂੰ ਗ੍ਰਿਫਤਾਰ ਕਰਕੇ ਲਾਹੌਰ ਵਿਖੇ ਨਖਾਸ ਖਾਂ ਦੇ ਚੌਂਕ ਵਿਚ (ਜਿੱਥੇ ਗੁਰਦੁਆਰਾ ਸ਼ਹੀਦ ਗੰਜ ਬਣਿਆ ਹੈ), ਅਨੇਕਾਂ ਕਿਸਮ ਦੇ ਤਸੀਹੇ ਦੇ ਕੇ ਸ਼ਹੀਦ ਕੀਤਾ। ਸਿੰਘਾਂ ਵਿਚ ਆਪਸੀ ਫੁੱਟ ਪਾਉਣ ਲਈ ੧੭੩੩ ਈ. ਵਿਚ ਨਵਾਬੀ ਦੀ ਖਿੱਲਤ ਅਤੇ ਜਾਗੀਰ ਵੀ ਖਾਲਸਾ ਪੰਥ ਦੇ ਨਾਮ ਲਾਈ, ਜਿਸਨੂੰ ਉਸ ਨੇ ੧੭੩੫ ਈ. ਵਿਚ ਫਿਰ ਜ਼ਬਤ ਕਰ ਲਿਆ। ਇਸਦੇ ਰਾਜ-ਕਾਲ ਦੌਰਾਨ ਅਨੇਕਾਂ ਨਾਮਵਰ ਸਿੰਘਾਂ, ਜਿਨ੍ਹਾਂ ਵਿਚ ਭਾਈ ਤਾਰਾ ਸਿੰਘ ਵਾਂ, ਭਾਈ ਮਨੀ ਸਿੰਘ ਜੀ, ਭਾਈ ਬੋਤਾ ਸਿੰਘ, ਭਾਈ ਗਰਜਾ ਸਿੰਘ, ਬਾਲ ਹਕੀਕਤ ਰਾਇ, ਭਾਈ ਮਹਿਤਾਬ ਸਿੰਘ ਮੀਰਾਂਕੋਟੀਆ ਅਤੇ ਸ਼ਹੀਦ ਭਾਈ ਤਾਰੂ ਸਿੰਘ ਪੂਹਲਾ ਆਦਿ ਨੂੰ ਸ਼ਹੀਦ ਕੀਤਾ ਗਿਆ।

ਜਦੋਂ ਨਾਦਰ ਸ਼ਾਹ ਦੁਰਾਨੀ ਨੇ ਹਿੰਦੁਸਤਾਨ ਉੱਪਰ ਹਮਲਾ ਕੀਤਾ ਅਤੇ ਇਥੋਂ ਦੀ ਇੱਜ਼ਤ-ਆਬਰੂ ਅਤੇ ਧਨ-ਦੌਲਤ ਲੁੱਟ ਕੇ ਵਾਪਸ ਮੁੜਿਆ, ਪੰਜਾਬ ਵਿਚੋਂ ਲੰਘਿਆ ਤਾਂ ਖਾਲਸੇ ਨੇ (ਜੋ ਜ਼ਕਰੀਆ ਖਾਂ ਦੇ ਜ਼ੁਲਮ ਤੋਂ ਤੰਗ ਆ ਕੇ ਜੰਗਲਾਂ ਅਤੇ ਰੇਗਿਸਤਾਨਾਂ ਵਿਚ ਦਿਨ-ਕਟੀ ਕਰ ਰਹੇ ਸਨ) ਉਸਦੀ ਫੌਜ 'ਤੇ ਮੌਕਾ ਮਿਲਦੇ ਹੀ ਹਮਲਾ ਕਰਕੇ ਉਸ ਦੁਆਰਾ ਲੁੱਟਿਆ ਮਾਲ-ਅਸਬਾਬ ਖੋਹ ਲਿਆ ਅਤੇ ਬੰਦੀ

*ਪ੍ਰਚਾਰਕ, ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

ਬਣਾਈਆਂ ਹਿੰਦੁਸਤਾਨ ਦੀਆਂ ਬਹੂ-ਬੇਟੀਆਂ ਆਜ਼ਾਦ ਕਰਾਈਆਂ।

ਇਹ ਦੇਖ ਸੁਣ ਕੇ ਨਾਦਰ ਸ਼ਾਹ ਗੁੱਸੇ ਨਾਲ ਅੱਗ-ਬਬੂਲਾ ਹੋਇਆ ਅਤੇ ਜ਼ਕਰੀਆ ਖਾਂ ਪਾਸੋਂ ਖਾਲਸੇ ਬਾਰੇ ਪੁੱਛਣ ਲੱਗਾ। ਜਦ ਜ਼ਕਰੀਆ ਖਾਂ ਨੇ ਸਿੰਘਾਂ ਬਾਰੇ ਸਾਰਾ ਹਾਲ ਨਾਦਰ ਸ਼ਾਹ ਦੁਰਾਨੀ ਨੂੰ ਸੁਣਾਇਆ ਤਾਂ ਉਸਨੇ ਜ਼ਕਰੀਆ ਖਾਂ ਨੂੰ ਕਿਹਾ, "ਇਨ੍ਹਾਂ ਸਿੰਘਾਂ ਦੇ ਬਹਾਦਰੀ ਦੇ ਗੁਣਾਂ ਵਿਚੋਂ ਮੈਨੂੰ ਇਨ੍ਹਾਂ ਦੇ ਰਾਜ-ਭਾਗ ਦੀ ਝਲਕ ਦਿਖਾਈ ਦਿੰਦੀ ਹੈ। ਧਿਆਨ ਰੱਖੀਂ, ਉਹ ਦਿਨ ਦੂਰ ਨਹੀਂ, ਜਦੋਂ ਇਹ ਦੇਸ਼ ਉੱਤੇ ਕਬਜ਼ਾ ਕਰ ਲੈਣਗੇ।"

ਨਾਦਰ ਸ਼ਾਹ ਦੀ ਚਿਤਾਵਨੀ ਤੋਂ ਸਿੱਖਿਆ ਲੈ ਕੇ ਜ਼ਕਰੀਆ ਖਾਂ ਨੇ ਸਿੱਖਾਂ ਦਾ ਸਰਬਨਾਸ਼ ਕਰਨ ਦਾ ਫੈਸਲਾ ਕਰ ਲਿਆ ਅਤੇ ਸਰਕਾਰੀ ਚੌਧਰੀਆਂ ਨੂੰ (ਜਿਹੜੇ ਆਪਣੇ-ਆਪਣੇ ਇਲਾਕੇ ਵਿਚੋਂ ਮਾਮਲਾ ਇਕੱਠਾ ਕਰਕੇ ਲਾਹੌਰ ਦਰਬਾਰ ਵਿਚ ਭੇਜਦੇ ਸਨ) ਸਖ਼ਤ ਹੁਕਮ ਭੇਜ ਦਿੱਤੇ। ਇਹ ਚੌਧਰੀ ਖਾਲਸੇ ਦੇ ਪੱਕੇ ਵੈਰੀ ਸਨ। ਇਨ੍ਹਾਂ ਵਿਚੋਂ ਪ੍ਰਮੁੱਖ ਚੌਧਰੀਆਂ ਦਾ ਜ਼ਿਕਰ ਸ. ਕਰਮ ਸਿੰਘ ਹਿਸਟੋਰੀਅਨ ਨੇ ਆਪਣੀ ਪੁਸਤਕ 'ਅਮਰ ਖਾਲਸਾ' ਵਿਚ ਕੀਤਾ ਹੈ। ਇਸ ਸਮੇਂ ਛੀਨਿਆਂ ਦਾ ਚੌਧਰੀ ਕਰਮਾ ਛੀਨਾ, ਤਲਵੰਡੀ ਦਾ ਚੌਧਰੀ ਰਾਮਾ ਰੰਧਾਵਾ, ਜੋਧਾਨਗਰੀ ਦਾ ਚੌਧਰੀ ਧਰਮ ਦਾਸ ਟੋਪੀ, ਜੰਡਿਆਲੇ ਦਾ ਚੌਧਰੀ ਸ਼ਰਨ ਦਾਸ ਹਿੰਦਾਲੀਆ, ਨੌਸ਼ਹਿਰੇ ਢਾਲੇ ਦਾ ਚੌਧਰੀ ਸਾਹਿਬ ਰਾਏ, ਮੰਡਿਆਲੀ ਦਾ ਚੌਧਰੀ ਮੱਸਾ ਰੰਘੜ, ਨੌਸ਼ਹਿਰੇ ਪੰਨੂਆ ਅਤੇ ਮਜੀਠੇ ਦੇ ਚੌਧਰੀ ਸਿੰਘਾਂ ਦੇ ਵੈਰੀ ਹੋ ਰਹੇ ਸਨ। ਨਕਸ਼ਾ ਦੇਖਣ ਤੋਂ ਪਤਾ ਲੱਗ ਸਕਦਾ ਹੈ ਕਿ ਸ੍ਰੀ ਅੰਮ੍ਰਿਤਸਰ ਜੀ ਦੇ ਉਦਾਲੇ-ਉਦਾਲੇ ਇਹ ਸਰਕਾਰੀ ਮਦਦਗਾਰਾਂ ਦਾ ਕੁੰਡਲ ਬੱਝਾ ਹੋਇਆ ਸੀ। ਕੁੰਡਲ ਦੀ ਕੇਵਲ ਇਕ ਕੜੀ ਟੁੱਟੀ ਹੋਈ ਸੀ ਅਰਥਾਤ ਝੁਬਾਲੀਆ ਚੌਧਰੀ ਸਿੰਘਾਂ ਦਾ ਵੈਰੀ ਨਹੀਂ ਸੀ।"

ਇਸ ਸਮੇਂ ਦੌਰਾਨ ਕੁਝ ਘਟਨਾਵਾਂ ਵਾਪਰੀਆਂ, ਜਿਨ੍ਹਾਂ ਨੇ ਸੂਬਾ ਜ਼ਕਰੀਆ ਖਾਂ ਨੂੰ ਹਿਲਾ ਕੇ ਰੱਖ ਦਿੱਤਾ। ਜਿਵੇਂ ਬਾਬਾ ਬੋਤਾ ਸਿੰਘ ਅਤੇ ਬਾਬਾ ਗਰਜਾ ਸਿੰਘ ਵੱਲੋਂ ਨੂਰ ਦੀ ਸਰਾਂ ਕੋਲ ਨਾਕਾ ਲਗਾ ਕੇ ਮਹਿਸੂਲ (ਚੂੰਗੀ) ਉਗਰਾਹੁਣਾ ਅਤੇ ਜ਼ਕਰੀਆ ਖਾਂ ਨੂੰ ਵੰਗਾਰਨਾ, ਮੱਸੇ ਰੰਘੜ ਵੱਲੋਂ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਦੀ ਬੇਅਦਬੀ ਕਰਨ ਕਰਕੇ ਭਾਈ ਮਹਿਤਾਬ ਸਿੰਘ ਮੀਰਾਂਕੋਟੀਏ ਅਤੇ ਭਾਈ ਸੁੱਖਾ ਸਿੰਘ ਮਾੜੀ ਕੰਬੋਕੇ ਵੱਲੋਂ ਉਸਦਾ ਸਿਰ ਵੱਢ ਕੇ ਬੀਕਾਨੇਰ ਦੇ ਇਲਾਕੇ ਬੁੱਢਾ ਜੌਹੜ (ਹੁਣ ਜ਼ਿਲ੍ਹਾ ਗੰਗਾਨਗਰ, ਰਾਜਸਥਾਨ) ਵਿਖੇ ਲੈ ਜਾਣਾ, ਪੱਟੀ ਦੇ ਹਾਕਮ ਜ਼ਫਰ ਬੇਗ ਵੱਲੋਂ ਇਕ ਗਰੀਬ ਮੁਸਲਮਾਨ ਰਹੀਮ ਬਖਸ਼ ਦੀ ਲੜਕੀ ਖੋਹਣ ਕਰਕੇ ਸਿੰਘਾਂ ਹੱਥੋਂ ਉਸਦੀ ਮੌਤ ਆਦਿ।

ਇਨ੍ਹਾਂ ਸਾਰੀਆਂ ਘਟਨਾਵਾਂ ਨੂੰ ਵਾਪਰਦਿਆਂ ਵੇਖ ਕੇ ਇਕ ਦਿਨ ਮਾਝੇ ਦੇ ਸਾਰੇ ਚੌਧਰੀਆਂ ਦਾ ਇਕੱਠ ਬੁਲਾਇਆ:-

*ਦੋਹਰਾ: ਨ੍ਵਾਬ ਮੁਲੱਕਯਨ ਕੋ ਪੁਛਯੋ ਰਿਜ਼ਕ ਕਹਾਂ ਤੇ ਖਾਹਿ।*
*ਨਹਿੰ ਉਗਰਾਹੀ ਹਲ-ਵਾਹੀ, ਨਹਿੰ ਚਾਕਰੀ ਬਣਜ ਕਮਾਹਿ॥੪॥*

*ਚੌਪਈ: ਗੁਰਦ੍ਵਾਰੇ ਜੋ ਚੜ੍ਹਤ ਚੜ੍ਹਾਵੇ, ਸੋ ਭੀ ਮੈਂ ਨੇ ਦਏ ਹਟਾਏ।*
*ਨਹਿੰ ਗੁਰੂਅਨ ਕੋ ਦੇਇ ਨਿਆਜ਼ (ਭੇਟਾ), ਹਟਾਇ ਦਈ ਮੈਂ ਸਿੰਘਨ ਕਾਜ॥੫॥*
*ਉਇ ਭੁੱਖੇ ਕਿਮ ਨਾਹਿੰ ਮਰਾਹੀਂ, ਦਾਨਾ ਪਾਨੀ ਜਿਨ ਲੱਭੈ ਨਾਹੀਂ।*
*ਫੌਜ ਟੋਲੇ ਉਨ ਬੰਨ੍ਹ ਕੇ ਰਾਹੀਂ, ਖੋਜ ਟੋਲਕੈ ਮਾਰੈ ਤਾਹੀਂ॥੬॥*
*ਜਿਨ ਪਿੰਡਨ ਮੈ ਸਿੰਘ ਕੋ ਭਯੋ, ਸੋਈ ਪਿੰਡ ਉਜਾੜ ਮੈਂ ਦਯੋ।*
*ਛੋਡ ਗਏ ਵੈ ਅਪਨੇ ਦੇਸ, ਭੂਖੈ ਹੋਇ ਵਟਾਵੈਂ ਭੇਸ॥੭॥*
*ਮੈਂ ਸਿੰਘਨ ਕੇ ਸਾਕ ਭੀ ਗਾਰੇ, ਖੱਡਨ ਮੈ ਤੇ ਟੋਲ ਕੱਢ ਮਾਰੇ।*
*ਮੁਗਲ ਬਾਜ਼ ਹੈਂ ਸਿੰਘ ਬਟੇਰੇ, ਮਾਰੇ ਮੁਗਲਨ ਨੇ ਬਹੁ ਘੇਰੇ॥੮॥*
*ਰਿਜ਼ਕ ਬਿਨਾ ਕੋਈ ਜੀਵੈ ਨਾਹੀਂ, ਉਇ ਕਿਮ ਜੀਵੈਂ ਰਿਜ਼ਕ ਬਿਨਾਂਹੀਂ।*
*ਪੱਤ ਸਾਗ ਖਾਇ ਮਨੁੱਖ ਕਬ ਜੀਵੈ, ਜੋ ਜੀਵੈ 'ਤੁਰਨ ਜੋਗ ਕਿਮ ਥੀਵੈ'॥੯॥*
*(ਪ੍ਰਾਚੀਨ ਪੰਥ ਪ੍ਰਕਾਸ਼, ਕ੍ਰਿਤ ਗਿ. ਰਤਨ ਸਿੰਘ ਭੰਗੂ)*

ਨਵਾਬ ਨੇ ਕਿਹਾ, "ਓਹ ਸਰਕਾਰੀ ਚੌਧਰੀਓ, ਤੁਸੀਂ ਤਾਂ ਸਰਕਾਰੀ ਖਜ਼ਾਨੇ ਵਿਚੋਂ ਇਨਾਮ ਪ੍ਰਾਪਤ ਕਰਦੇ ਰਹੇ ਹੋ, ਇਹ ਦਾਅਵੇ ਕਰ-ਕਰ ਕੇ ਕਿ ਸਿੱਖੀ ਖਤਮ ਕਰ ਦਿੱਤੀ ਹੈ, ਫਿਰ ਅੱਜ ਵੀ ਸਾਰੀਆਂ ਘਟਨਾਵਾਂ ਕੌਣ ਕਰ ਰਹੇ ਨੇ? ਮੈਂ ਵੀ ਸਿੰਘਾਂ ਦਾ ਖੁਰਾ-ਖੋਜ ਮਿਟਾਉਣ ਲਈ ਕੋਈ ਕਸਰ ਨਹੀਂ ਛੱਡੀ, ਉਹ ਆਪਣੇ ਘਰ-ਘਾਟ ਛੱਡ ਕੇ ਚਲੇ ਗਏ ਨੇ। ਵਾਹੀ ਉਹ ਨਹੀਂ ਕਰਦੇ, ਵਣਜ-ਵਪਾਰ ਉਨ੍ਹਾਂ ਦਾ ਨਹੀਂ ਚੱਲਦਾ, ਉਨ੍ਹਾਂ ਨੂੰ ਕਿਤੇ ਨੌਕਰੀ ਨਹੀਂ ਮਿਲਦੀ, ਗੁਰਦੁਆਰਿਆਂ ਵਿਚ ਭੇਟਾ ਚੜ੍ਹਾਉਣ 'ਤੇ ਮੈਂ ਰੋਕ ਲਗਾ ਦਿੱਤੀ ਹੈ, ਇਥੋਂ ਤਕ ਕਿ ਮੈਂ ਇਨ੍ਹਾਂ ਦੇ ਰਿਸ਼ਤੇਦਾਰਾਂ, ਸਕੇ-ਸੰਬੰਧੀਆਂ ਨੂੰ ਖ਼ਤਮ ਕਰ ਦਿੱਤਾ ਹੈ। ਪਰ ਫਿਰ ਵੀ ਇਹ ਅੰਨ-ਪਾਣੀ ਤੋਂ ਬਿਨਾਂ ਕਿਵੇਂ ਜੀਉਂ ਸਕਦੇ ਨੇ, ਜੇ ਦਰਖ਼ਤਾਂ ਦੇ ਪੱਤੇ, ਛਿਲਕੇ ਆਦਿਕ ਵੀ ਖਾ ਕੇ ਗੁਜ਼ਾਰਾ ਕਰਦੇ ਹੋਣਗੇ ਤਾਂ ਵੀ ਇਹ ਕਮਜ਼ੋਰ ਹੋਣ ਕਰਕੇ ਤੁਰਨ ਜੋਗੇ ਨਹੀਂ ਹੋ ਸਕਦੇ।"

ਨਵਾਬ ਜ਼ਕਰੀਆ ਖਾਂ ਦੇ ਬੋਲ ਸੁਣ ਕੇ ਹੋਰ ਸਾਰੇ ਚੌਧਰੀ ਤਾਂ ਚੁੱਪ ਰਹੇ, ਪਰ ਜੰਡਿਆਲਾ ਗੁਰੂ ਦਾ ਹਰਿਭਗਤ ਨਿਰੰਜਨੀਆ, ਜਿਸ ਬਾਰੇ ਡਾ. ਜਸਵੰਤ ਸਿੰਘ ਨੇਕੀ ਆਪਣੀ ਪੁਸਤਕ 'ਅਰਦਾਸ- ਦਰਸ਼ਨ, ਰੂਪ, ਅਭਿਆਸ' ਵਿਚ ਲਿਖਦੇ ਹਨ- "ਜੰਡਿਆਲਾ ਨਿਵਾਸੀ ਹੰਦਾਲ ਦੀ ਸੰਪਰਦਾਇ 'ਨਿਰੰਜਨੀਏ' ਕਹਾਉਂਦੀ ਸੀ। ਹੰਦਾਲ ਗੁਰੂ ਅਮਰਦਾਸ ਜੀ ਦਾ ਸਿੱਖ ਸੀ ਅਤੇ ਹਰ ਵੇਲੇ 'ਨਿਰੰਜਨ ਨਿਰੰਜਨ' ਜਪਦਾ ਰਹਿੰਦਾ ਸੀ। ਸੋ ਉਹ 'ਨਿਰੰਜਨੀਆ' ਕਹਾਇਆ। ਗੁਰੂ ਅਮਰਦਾਸ ਜੀ ਨੇ ਉਸ ਨੂੰ ਪ੍ਰਚਾਰਕ ਥਾਪ ਕੇ ਮੰਜੀ ਵੀ ਬਖਸ਼ੀ, ਪਰ ਇਸ ਦਾ ਪੁੱਤਰ ਬਿਧੀ ਚੰਦ ਬੜਾ ਕੁਕਰਮੀ ਨਿਕਲਿਆ। ਉਸਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ ਵਿਚ ਮਨਮਰਜ਼ੀ ਦੀਆਂ ਤਬਦੀਲੀਆਂ ਕੀਤੀਆਂ ਤਾਂ ਜੁ ਆਪਣੇ ਔਗੁਣਾਂ ਨੂੰ ਸਿੱਖੀ ਦੇ ਅਨੁਕੂਲ ਸਿੱਧ ਕਰ ਸਕੇ। ਹਰਿਭਗਤ ਇਸੇ ਸੰਪਰਦਾਇ ਦਾ ਮਹੰਤ ਸੀ, ਜੋ ਸਿੰਘਾਂ ਦੇ ਵਿਰੁੱਧ ਲਾਹੌਰ ਦੇ ਜ਼ਾਲਮ ਹਾਕਮਾਂ ਨੂੰ ਅਯੋਗ ਸਹਾਇਤਾ ਦੇਂਦਾ ਸੀ" ਉੱਠ ਕੇ ਕਹਿਣ ਲੱਗਾ, ਖਾਨ ਬਹਾਦਰ ਜੀ ਸੁਣੋ-

*ਪੂਲੇ ਵਾਰੋ ਤਾਰੂ ਸਿੰਘ ਭਗਤ ਸਦਾਵੈ ਜੋਊ, ਸਿੰਘਨ ਕੇ ਪਾਸ ਸੋਊ ਖਰਚ ਪੁਚਾਇ ਹੈ।*
*ਆਪ ਦੂਖ ਭੂਖ ਸੈਹੈਂ, ਸਿੰਘਨ ਕੋ ਸੂਖ ਦੈਹੈਂ, ਭੂਜੇ ਚਣੇ ਚਾਬੈ ਆਪ, ਰੋਟੀ ਉਨੈਂ ਦਾਇ ਹੈਂ।*
*ਜਾਨਕੈ ਭਗਤ ਤਾਂਕਾ ਮਾਨਹੈ ਬਚਨ ਲੋਗ, ਭੋਗਸ਼ਾਹੀ ਚੋਰਨ ਕੋ ਹੋਰਨ ਤੇ ਦਯਾਇ ਹੈ।*
*ਔਰ ਮੀਰਾਂਕੋਟੀਆ ਮਤਾਬ ਸਿੰਘ ਤਾਂਕੋ ਯਾਰ, ਰਾਖਤ ਪਯਾਰਵੇ ਸੁਨੈਰੀਏ ਸਦਾਇ ਹੈ।*
*ਸਿੰਘ ਤਾਂਕੇ ਸਾਥ ਬਹੁ ਧਾੜਾ ਚੋਰੀ ਹੈ ਕਰਾਤ, ਆਤ ਧਨ ਜੋਊ ਤਾਰੂ ਸਿੰਘ ਕੋ ਦੈ ਜਾਇ ਹੈ॥੧੦॥*

*(‘ਪੰਥ ਪ੍ਰਕਾਸ਼’ ਕ੍ਰਿਤ ਗਿਆਨੀ ਗਿਆਨ ਸਿੰਘ)*

ਪੂਹਲਾ ਪਿੰਡ (ਜੋ ਪਹਿਲਾਂ ਤਹਿ. ਕਸੂਰ ਜ਼ਿਲ੍ਹਾ ਲਾਹੌਰ ਵਿਚ ਸੀ, ਪਰ ਪਾਕਿਸਤਾਨ ਬਣਨ ਤੋਂ ਬਾਅਦ ਹੁਣ ਤਹਿ. ਪੱਟੀ, ਜ਼ਿਲ੍ਹਾ ਅੰਮ੍ਰਿਤਸਰ ਦੇ ਖੇਤਰ ਵਿਚ ਹੈ) ਦਾ ਵਸਨੀਕ ਭਾਈ ਤਾਰੂ ਸਿੰਘ ਨਾਮੇ ਇਕ ਸਿੱਖ ਹੈ, ਜੋ ਇਨ੍ਹਾਂ ਸਿੰਘਾਂ ਨੂੰ ਰਸਦ-ਪਾਣੀ ਪਹੁੰਚਾਉਂਦਾ ਹੈ। ਆਪ ਭੁੱਖੇ ਰਹਿ ਕੇ ਭੁੱਜੇ ਛੋਲੇ ਚੱਬ ਕੇ ਗੁਜ਼ਾਰਾ ਕਰ ਲੈਂਦਾ ਹੈ, ਪਰ ਸਿੰਘਾਂ ਦੀ ਪੂਰੀ ਟਹਿਲ-ਸੇਵਾ ਕਰਦਾ ਹੈ। ਸ. ਮਹਿਤਾਬ ਸਿੰਘ ਮੀਰਾਂਕੋਟੀਆ ਵੀ ਉਸਦਾ ਸਾਥੀ ਹੈ। ਤਾਰੂ ਸਿੰਘ ਦਾ ਇਲਾਕੇ ਵਿਚ ਬਹੁਤ ਸਤਿਕਾਰ ਹੈ। ਲੋਕੀਂ ਉਸਦੀ ਹਰੇਕ ਗੱਲ ਮੰਨਦੇ ਹਨ। ਬਾਗੀ ਸਿੰਘ ਵੀ ਡਾਕੇ ਮਾਰ ਕੇ ਸਾਰਾ ਮਾਲ-ਧਨ ਉਸਦੇ ਕੋਲ ਜਾ ਕੇ ਰੱਖਦੇ ਹਨ। ਉਹ ਪੱਚੀ-ਛੱਬੀ ਸਾਲ ਦਾ ਜਵਾਨ ਹੈ। ਛੋਟੀ ਉਮਰ ਵਿਚ ਪਿਤਾ ਦਾ ਸਾਇਆ ਉਸ ਦੇ ਸਿਰ ਤੋਂ ਉੱਠ ਗਿਆ ਹੈ। ਘਰ ਵਿਚ ਇਕ ਜਵਾਨ ਭੈਣ ਤੇ ਵਿਧਵਾ ਮਾਤਾ ਹੈ। ਉਹ ਵੀ ਅੰਨ ਪੀਸ ਕੇ ਪਕਾਉਂਦੀਆਂ ਹਨ। ਇਸ ਤਰ੍ਹਾਂ ਉਹ ਸਾਰਾ ਪਰਵਾਰ ਬਾਗੀ ਸਿੰਘਾਂ ਦਾ ਸਾਥ ਦਿੰਦਾ ਹੈ। ਜਦੋਂ ਇਸ ਤਰ੍ਹਾਂ ਦੀਆਂ ਚੁਗਲੀਆਂ ਹਰਿਭਗਤ ਨਿਰੰਜਨੀਏ ਨੇ ਖਾਨ ਬਹਾਦਰ ਜ਼ਕਰੀਆ ਖਾਂ ਕੋਲ ਕੀਤੀਆਂ ਤਾਂ ਜ਼ਕਰੀਆ ਖਾਂ ਰੋਹ ਵਿਚ ਆ ਗਿਆ ਅਤੇ ਭਾਈ ਤਾਰੂ ਸਿੰਘ ਨੂੰ ਗ੍ਰਿਫਤਾਰ ਕਰਕੇ ਲਾਹੌਰ ਲਿਆਉਣ ਲਈ ਮੋਮਨ ਖਾਂ ਨੂੰ ਵੀਹ-ਪੱਚੀ ਸਿਪਾਹੀ ਦੇ ਕੇ ਪੂਹਲੇ ਪਿੰਡ ਵੱਲ ਤੋਰ ਦਿੱਤਾ। ਮੋਮਨ ਖਾਂ ਨੇ ਪੂਹਲੇ ਪਿੰਡ ਪਹੁੰਚ ਕੇ ਭਾਈ ਤਾਰੂ ਸਿੰਘ ਅਤੇ ਉਸਦੀ ਭੈਣ ਨੂੰ ਗ੍ਰਿਫਤਾਰ ਕਰ ਲਿਆ ਅਤੇ ਲਾਹੌਰ ਵੱਲ ਲੈ ਕੇ ਚੱਲ ਪਏ। ਜਦ ਭੜਾਣੇ ਪਿੰਡ ਕੋਲ ਪੁੱਜੇ ਤਾਂ ਰਾਤ ਪੈ ਗਈ। ਉਥੇ ਹੀ ਡੇਰਾ ਲਾ ਲਿਆ ਗਿਆ ਤਾਂ ਪਿੰਡ ਭੜਾਣੇ ਦੇ ਲੋਕ ਭਾਈ ਤਾਰੂ ਸਿੰਘ ਜੀ ਦੇ ਦਰਸ਼ਨ ਕਰਨ ਲਈ ਆਏ ਜਦ ਉਨ੍ਹਾਂ ਨੇ ਭਾਈ ਤਾਰੂ ਸਿੰਘ ਜੀ ਦੇ ਨਾਲ ਉਨ੍ਹਾਂ ਦੀ ਭੈਣ ਨੂੰ ਵੀ ਗ੍ਰਿਫਤਾਰ ਹੋਈ ਵੇਖਿਆ ਤਾਂ ਸਿਪਾਹੀਆਂ ਨੂੰ ਕੁਝ ਲਾਲਚ ਦੇ ਕੇ ਭਾਈ ਸਾਹਿਬ ਜੀ ਦੀ ਭੈਣ ਨੂੰ ਛੁਡਵਾ ਲਿਆ:

*ਅਹਿਦੀਅਨ ਕੋ ਕਛੁ ਦੇ ਕੈ ਦਾਮ, ਦਰਸ਼ਨ ਕਰਯੋ ਤਾਰੂ ਸਿੰਘ ਗ੍ਰਾਮ।*
*ਭੈਣ ਸਾਥ ਥੀ ਸੋ ਫੜੀ ਆਈ, ਸੋ ਦੰਮ ਦੇ ਲੋਕਨ ਛਡਵਾਈ॥੩੦॥*

*(ਪ੍ਰਾਚੀਨ ਪੰਥ ਪ੍ਰਕਾਸ਼)*

ਫਿਰ ਭੜਾਣੇ ਨਗਰ ਦੇ ਸਿੱਖਾਂ ਨੇ ਬੈਠ ਕੇ ਸਲਾਹ ਕੀਤੀ ਕਿ ਇਨ੍ਹਾਂ ਵੀਹ-ਪੱਚੀ ਸਿਪਾਹੀਆਂ ਨੂੰ ਖਤਮ ਕਰਕੇ ਭਾਈ ਤਾਰੂ ਸਿੰਘ ਨੂੰ ਛੁਡਾ ਲਿਆ ਜਾਵੇ, ਭਾਵੇਂ ਸਾਡਾ ਸਭ ਕੁਝ ਹੀ ਕਿਉਂ ਨਾ ਇਹ ਪਾਪੀ ਉਜਾੜ ਦੇਣ। ਜਦ ਇਸ ਕੰਮ ਲਈ ਨਗਰ

ਵਾਸੀ ਤਿਆਰ ਹੋਏ ਤਾਂ ਇਸਦਾ ਪਤਾ ਭਾਈ ਤਾਰੂ ਸਿੰਘ ਨੂੰ ਲੱਗ ਗਿਆ। ਭਾਈ ਤਾਰੂ ਸਿੰਘ ਜੀ ਨੇ ਉਨ੍ਹਾਂ ਨੂੰ ਅਜਿਹਾ ਕਰਨ ਤੋਂ ਰੋਕ ਦਿੱਤਾ ਅਤੇ ਕਿਹਾ ਕਿ ਮੈਂ ਮਰਨੋਂ ਨਹੀਂ ਡਰਦਾ, ਕਿਉਂਕਿ ਮੈਂ ਉਸ ਗੁਰੂ ਦਾ ਸਿੰਘ ਹਾਂ, ਜਿਸ ਗੁਰੂ ਨੇ ਸਾਡੀ ਖਾਤਰ ਆਪਣਾ ਸਾਰਾ ਸਰਬੰਸ ਕੁਰਬਾਨ ਕਰ ਦਿੱਤਾ। ਇਕ ਪਾਸੇ ਤਾਂ ਅਸੀਂ ਉਸਦੇ ਸਿੱਖ ਅਖਵਾਈਏ ਅਤੇ ਦੂਜੇ ਪਾਸੇ ਅਸੀਂ ਮਰਨ ਤੋਂ ਡਰੀਏ? ਯਾਦ ਰੱਖੋ! ਜੇ ਮੈਨੂੰ ਛੁਡਵਾ ਵੀ ਲਵੋਂਗੇ ਤਾਂ ਇਹ ਹਾਕਮ ਸਾਰਾ ਇਲਾਕਾ ਉਜਾੜ ਦੇਣਗੇ। ਜੇ ਮੇਰੇ ਮਰਨ ਨਾਲ ਇਲਾਕਾ ਬਚ ਜਾਵੇ ਤਾਂ ਮੈਂ ਮੌਤ ਨੂੰ ਤਰਜੀਹ ਦਿਆਂਗਾ।

ਅਗਲੇ ਦਿਨ ਭਾਈ ਤਾਰੂ ਸਿੰਘ ਜੀ ਨੂੰ ਹੱਥਕੜੀਆਂ ਅਤੇ ਬੇੜੀਆਂ ਲਗਾ ਕੇ ਲਾਹੌਰ ਨੂੰ ਤੁਰਨ ਲੱਗੇ ਤਾਂ ਭੈਣ, ਭਾਈ ਤਾਰੂ ਸਿੰਘ ਜੀ ਨੂੰ ਕਹਿਣ ਲੱਗੀ, ਜੋ ਮਸ਼ਹੂਰ ਕਵੀ ਸ. ਕਰਤਾਰ ਸਿੰਘ ਬਲੱਗਣ ਨੇ ਵਰਣਨ ਕੀਤਾ ਹੈ–

*ਐਪਰ ਵੀਰ ਵੇ, ਹੌਂਸਲਾ ਕਾਇਮ ਰੱਖੀਂ, ਉੱਕਾ ਡਰੀਂ ਨਾ ਤੈਨੂੰ ਡਰਾਉਣਗੇ ਉਹ।*
*ਇਹ ਵੀ ਚਰਜ ਨਹੀਂ ਗੱਲ ਤੂੰ ਸੱਚ ਜਾਣੀਂ, ਬੰਦ-ਬੰਦ ਵੀ ਅੱਡ ਕਰਾਉਣਗੇ ਉਹ।*
*ਜੀਭ ਸੜੇ ਮੇਰੀ, ਮੈਂ ਨਹੀਂ ਆਖ ਸਕਦੀ, ਤੇਰੇ ਚਰਖੀ 'ਤੇ ਤੂੰਬੇ ਉਡਾਉਣਗੇ ਉਹ।*
*ਇਹ ਵੀ ਕਰਨ, ਤਾਂ ਵੀ ਵੱਡੀ ਕੋਈ ਗੱਲ ਨਹੀਂ, ਤੈਨੂੰ ਆਰੇ ਦੇ ਨਾਲ ਚਰਾਉਣਗੇ ਉਹ।*
*ਮੇਰਾ ਭਰਮ ਨਾ ਕਰੀਂ ਮੈਂ ਸਮਝ ਲਵਾਂਗੀ, ਤੈਨੂੰ ਪਿਤਾ ਮੇਰਾ ਨਾਲੇ ਲੈ ਗਿਆ ਸੀ।*
*ਐਪਰ ਇਹ ਨਾ ਸੁਣਾਂ ਕਿ ਮਰਨ ਵੇਲੇ, ਮੱਥੇ ਵੱਟ ਭਰਾ ਦੇ ਪੈ ਗਿਆ ਸੀ।*

ਭਾਈ ਤਾਰੂ ਸਿੰਘ ਨੂੰ ਪਕੜ ਕੇ ਲਾਹੌਰ ਲਿਆਂਦਾ ਗਿਆ। ਕਈ ਦਿਨ ਲਾਹੌਰ ਦੇ ਬੰਦੀਖਾਨੇ ਅੰਦਰ ਕੈਦ ਰੱਖਿਆ ਗਿਆ। ਲਾਹੌਰ ਦੀ ਸੰਗਤ ਆ ਕੇ ਦਰਸ਼ਨ ਕਰਦੀ ਰਹੀ। ਜ਼ਾਲਮ ਭਾਈ ਤਾਰੂ ਸਿੰਘ ਜੀ ਨੂੰ ਜਿਉਂ-ਜਿਉਂ ਸਜ਼ਾਵਾਂ ਦਿੰਦੇ, ਤਿਉਂ-ਤਿਉਂ ਗੁਰੂ ਕੇ ਸਿੰਘ ਦੇ ਮੁੱਖ ਉੱਤੇ ਲਾਲੀ ਚੜ੍ਹਦੀ ਸੀ। ਇਸ ਸਮੇਂ ਦੌਰਾਨ ਹੀ ਭਾਈ ਮਹਿਤਾਬ ਸਿੰਘ ਜੀ ਮੀਰਾਂਕੋਟੀਏ ਪਿੰਡ ਆਏ ਤਾਂ ਕਿਸੇ ਚੁਗਲਖੋਰ ਨੇ ਸੂਹ ਦੇ ਕੇ ਉਨ੍ਹਾਂ ਨੂੰ ਫੜਵਾ ਦਿੱਤਾ ਅਤੇ ਉਨ੍ਹਾਂ ਨੂੰ ਵੀ ਲਾਹੌਰ ਲਿਜਾ ਕੇ ਭਾਈ ਤਾਰੂ ਸਿੰਘ ਜੀ ਦੇ ਸਾਹਮਣੇ ਚਰਖੜੀ ਉੱਪਰ ਚਾੜ੍ਹ ਕੇ ਘੁਮਾਇਆ ਗਿਆ। ਪਰ ਉਨ੍ਹਾਂ ਨੇ ਮੁੱਖ 'ਚੋਂ 'ਹਾਇ-ਹਾਇ' ਕਹਿਣ ਦੀ ਬਜਾਇ 'ਵਾਹਿਗੁਰੂ-ਵਾਹਿਗੁਰੂ' ਜਪਦਿਆਂ ਸ਼ਹੀਦੀ ਦੇ ਦਿੱਤੀ।

ਭਾਈ ਤਾਰੂ ਸਿੰਘ ਜੀ ਨੂੰ ਵੀ ਕਿਹਾ ਗਿਆ ਕਿ ਜੇ ਤੂੰ ਮੁਸਲਮਾਨ ਨਾ ਬਣਿਆ ਤਾਂ ਤੈਨੂੰ ਵੀ ਚਰਖੀ ਉੱਪਰ ਚਾੜ੍ਹ ਕੇ ਸ਼ਹੀਦ ਕਰ ਦਿੱਤਾ ਜਾਵੇਗਾ। ਪਰ ਭਾਈ ਤਾਰੂ ਸਿੰਘ ਜੀ ਨੇ ਕਿਹਾ ਕਿ ਨਵਾਬ ਸਾਹਿਬ! ਅਸੀਂ ਤੁਹਾਡਾ ਕੀ ਵਿਗਾੜਿਆ ਹੈ ਜਿਸ ਕਰਕੇ ਤੂੰ ਅਸਾਨੂੰ ਸਜ਼ਾਵਾਂ ਦੇ ਰਿਹਾ ਹੈਂ? ਹਲ-ਵਾਹੀ ਦਾ ਅਸੀਂ ਮਾਮਲਾ ਭਰਦੇ ਹਾਂ। ਤੁਹਾਡਾ ਮਾਮਲਾ ਤਾਰ ਕੇ ਬਾਕੀ ਜੋ ਬਚਦਾ ਹੈ, ਉਸ ਨਾਲ ਗੁਜ਼ਾਰਾ ਕਰਦੇ ਹਾਂ। ਇਹ ਸੁਣ ਕੇ ਨਵਾਬ ਜ਼ਕਰੀਆ ਖਾਂ ਕਹਿਣ ਲੱਗਾ ਕਿ ਤੂੰ ਬਾਗੀ ਸਿੰਘਾਂ ਨੂੰ ਸ਼ਰਨ ਦਿੰਦਾ ਹੈਂ ਅਤੇ ਲੰਗਰ-ਪਾਣੀ ਵੀ ਛਕਾਉਂਦਾ ਏਂ, ਜਿਨ੍ਹਾਂ ਨੇ ਸਾਡੇ ਰਾਜ ਵਿਚ ਅਸ਼ਾਂਤੀ ਫੈਲਾਈ ਹੋਈ ਹੈ। ਭਾਈ ਤਾਰੂ ਸਿੰਘ ਜੀ ਕਹਿਣ ਲੱਗੇ ਕਿ ਘਰ ਵਿਚ ਆਏ ਦੀ

ਟਹਿਲ-ਸੇਵਾ ਬਿਨਾਂ ਕਿਸੇ ਭੇਦ-ਭਾਵ ਦੇ ਕਰਨੀ, ਇਹ ਅਸਾਡੇ ਗੁਰੂ ਸਾਹਿਬਾਨ ਦੀ ਸਿੱਖਿਆ ਹੈ। ਅਸਾਡੇ ਘਰ ਵਿਚ ਭਾਵੇਂ ਸਿੱਖ ਆਵੇ, ਭਾਵੇਂ ਹਿੰਦੂ ਜਾਂ ਮੁਸਲਮਾਨ ਆਵੇ ਅਸੀਂ ਉਸਦੀ ਸੇਵਾ ਕਰਨਾ ਆਪਣਾ ਫਰਜ਼ ਸਮਝਦੇ ਹਾਂ।

ਇਹ ਗੱਲ ਸੁਣ ਕੇ ਨਵਾਬ ਰੋਹ ਵਿਚ ਆਇਆ ਅਤੇ ਭਾਈ ਤਾਰੂ ਸਿੰਘ ਨੂੰ ਵੀ ਚਰਖੜੀ ਉੱਪਰ ਚਾੜ੍ਹ ਕੇ ਘੁਮਾਉਣ ਦਾ ਹੁਕਮ ਦੇ ਦਿੱਤਾ। ਦੋ ਘੰਟੇ ਤੱਕ ਚਰਖੜੀ ਉੱਪਰ ਚਾੜ੍ਹ ਕੇ ਘੁਮਾਇਆ ਗਿਆ। ਹੱਡੀਆਂ-ਪਸਲੀਆਂ ਵੀ ਟੁੱਟ ਗਈਆਂ, ਪਰ ਸਿੰਘ ਨੇ ਅਜੇ ਵੀ ਮੁੱਖ ਵਿਚੋਂ 'ਹਾਇ' ਨਹੀਂ ਕਹੀ, ਸਗੋਂ ਚੜ੍ਹਦੀ ਕਲਾ ਵਿਚ ਰਹੇ। ਇਹ ਵੇਖ ਕੇ ਨਵਾਬ ਹੈਰਾਨ ਹੋਇਆ ਅਤੇ ਭਾਈ ਤਾਰੂ ਸਿੰਘ ਨੂੰ ਕਹਿਣ ਲੱਗਾ ਕਿ ਜਵਾਨਾ! ਮੈਨੂੰ ਤੇਰੇ 'ਤੇ ਤਰਸ ਆ ਰਿਹਾ ਹੈ, ਜੇ ਤੂੰ ਇਸਲਾਮ ਕਬੂਲ ਕਰ ਲਵੇਂ ਤਾਂ ਤੈਨੂੰ ਅਮੀਰ ਮਨੁੱਖ ਬਣਾ ਦਿਆਂਗਾ। ਸੁੰਦਰ ਔਰਤਾਂ ਨਾਲ ਨਿਕਾਹ (ਵਿਆਹ) ਕਰਵਾ ਦਿਆਂਗਾ। ਯਾਦ ਰੱਖ! ਤੂੰ ਇਕ ਵਿਧਵਾ ਮਾਂ ਦਾ ਇਕੱਲਾ-ਇਕੱਲਾ ਪੁੱਤਰ ਅਤੇ ਭੈਣ ਦਾ ਇਕਲੌਤਾ ਵੀਰ ਹੈਂ, ਜੇ ਤੂੰ ਵੀ ਤਸੀਹੇ ਝੱਲ ਕੇ ਮਰ ਗਿਆ ਤਾਂ ਉਨ੍ਹਾਂ ਦਾ ਕੀ ਬਣੇਗਾ? ਇਸ ਬਾਰੇ ਜ਼ਰਾ ਸੋਚ! ਨਾਲੇ ਸਿੰਘ ਬਣ ਕੇ ਤੂੰ ਕੀ ਖੱਟਿਆ ਹੈ? ਤੇਰੇ ਸਾਥੀ ਤਾਂ ਮੰਦੇ ਹਾਲੀਂ ਜੰਗਲਾਂ-ਬੇਲਿਆਂ, ਮਾਰੂਥਲਾਂ ਵਿਚ ਦਿਨ-ਕਟੀ ਕਰ ਰਹੇ ਹਨ, ਭੁੱਖੇ ਮਰਦੇ ਐਵੇਂ ਹੀ ਸੁੱਕੀਆਂ ਭਬਕਾਂ ਮਾਰਦੇ ਫਿਰਦੇ ਨੇ। ਪਰ ਉਨ੍ਹਾਂ ਦੀ ਅਸਲੀ ਹਾਲਤ ਕੀ ਹੈ? ਮਾੜੂਏ ਜਿਹੇ ਘੋੜਿਆਂ ਉੱਪਰ ਫਟੇ-ਪੁਰਾਣੇ ਕੱਪੜਿਆਂ ਦੀਆਂ ਕਾਠੀਆਂ ਬਣਾ ਕੇ ਰੱਸੀ ਦੀਆਂ ਲਗਾਮਾਂ ਅਤੇ ਰਕਾਬਾਂ ਬਣਾ ਕੇ ਚੜ੍ਹੇ ਫਿਰਦੇ ਨੇ। ਪਾਟੇ ਜਿਹੇ ਕਛਹਿਰੇ ਅਤੇ ਨੀਲੀਆਂ ਚਾਦਰਾਂ ਨੂੰ ਆਪਣੇ ਉਦਾਲੇ ਲਪੇਟ ਕੇ ਸਿਰਾਂ ਉੱਪਰ ਮਾੜੀਆਂ ਢੱਠੀਆਂ ਜਿਹੀਆਂ ਪੱਗਾਂ ਬੰਨ੍ਹੀ ਫਿਰਦੇ ਨੇ। ਹੱਥਾਂ ਵਿਚ ਟੁੱਟੀਆਂ ਜਿਹੀਆਂ ਤਲਵਾਰਾਂ, ਜਿਨ੍ਹਾਂ ਉੱਪਰ ਲੀਰਾਂ ਦੇ ਮਿਆਨ ਅਤੇ ਲੀਰਾਂ ਆਦਿਕ ਗੰਢ ਕੇ ਗਾਤਰੇ ਬਣਾ ਲੈਂਦੇ ਨੇ ਜੋ ਆਪਣੇ ਆਪ ਨੂੰ ਅਕਾਲੀ ਅਖਵਾਉਂਦੇ ਨੇ, ਲੁੱਟਮਾਰ ਕਰਦੇ ਨੇ, ਫਿਰ ਵੀ ਸਾਡੇ ਡਰੋਂ ਮੰਦੇ ਹਾਲੀਂ ਲੁਕ-ਛਿਪ ਕੇ ਗੁਜ਼ਾਰਾ ਕਰ ਰਹੇ ਨੇ, ਤੂੰ ਉਨ੍ਹਾਂ ਦਾ ਸਾਥੀ ਬਣ ਕੇ ਕੀ ਲੈਣਾ ਹੈ? ਸਿੰਘਾਂ ਬਾਰੇ ਜ਼ਕਰੀਆ ਖਾਨ ਦੇ ਬੋਲਾਂ ਨੂੰ ਗਿਆਨੀ ਗਿਆਨ ਸਿੰਘ ਜੀ ਨੇ 'ਪੰਥ ਪ੍ਰਕਾਸ਼' ਵਿਚ ਬਿਆਨ ਕੀਤਾ ਹੈ :

*(ਫਿੱਡਾ ਜੈਸਾ ਟੱਟੂਆ, ਜੁਲਡੂ ਕਾ ਕਾਠੂ ਪਾਇ, ਰੱਸੜੂ ਲਗਾਮੜੂ ਤੇ ਰੱਸੜੂ ਰਕਾਬਜੂ।*
*ਪਾਟਿਆ ਜੈਸਾ ਕੱਛੜੂ ਤੇ ਨੀਲੜੂ ਸਾ ਚਾਦਰੂ, ਡੁੱਚੋਂ ਜੈਸਾ ਪੱਗੜੂ ਬਣਾਇਆ ਸਿਰਤਾਜ ਜੂ।*
*ਟੁੱਟਿਆ ਜੈਸਾ ਤੇਗੜੂ ਤੇ ਲੀਰੜੂ ਮਿਆਨ ਜਾਕੋ, ਗੱਠ ਸੱਠ ਗਾਤ੍ਰ ਬਣਾਇਆ ਸਬ ਸਾਜ ਜੂ।*
ਨਾਮ ਤੋ ਅਕਾਲੜੂ ਸੋ ਫਿਰੈ ਬੁਰੇ ਹਾਲੜੂ ਪੈ, ਲੂਟ ਕੂਟ ਖਾਵਣੇ ਕੋ ਡਾਢੇ ਉਸਤਾਜ ਜੂ।)

ਜ਼ਕਰੀਆ ਖਾਂ ਦੀ ਗੱਲ ਸੁਣ ਕੇ ਭਾਈ ਤਾਰੂ ਸਿੰਘ ਜੀ ਕਹਿਣ ਲੱਗੇ, ਜੇ ਤੂੰ ਸੂਬੇ! ਮੇਰੇ ਉੱਤੇ ਇਤਨਾ ਹੀ ਤਰਸ ਖਾਣਾ ਚਾਹੁੰਦਾ ਹੈਂ ਤਾਂ ਮੈਨੂੰ ਇਹ ਨਾ ਆਖ ਕਿ ਤੂੰ ਮੁਸਲਮਾਨ ਹੋ ਜਾ:

*ਤੂੰ ਜੇ ਹਮ ਪੈ ਹੈਂ ਮਿਹਰਵਾਨੁ, ਆਖ ਹਮੇਂ ਨ ਹੋਹੁ ਮੁਸਲਮਾਨ।*

*(ਪ੍ਰਾਚੀਨ ਪੰਥ ਪ੍ਰਕਾਸ਼, ਕ੍ਰਿਤ ਗਿ. ਰਤਨ ਸਿੰਘ ਭੰਗੂ)*

ਇਹ ਸਿੱਖੀ ਬੜੀ ਉੱਚੀ-ਸੁੱਚੀ ਅਤੇ ਅਮੋਲਕ ਦਾਤ ਹੈ। ਇਹ ਬੜੇ ਚੰਗੇ ਭਾਗਾਂ ਸਦਕਾ ਮਿਲੀ ਹੈ, ਮੈਂ ਇਹ ਸਿੱਖੀ ਕੇਸਾਂ-ਸਵਾਸਾਂ ਨਾਲ ਨਿਭਾਵਾਂਗਾ। ਇਸ ਸਿੱਖੀ ਨੂੰ ਤਿਆਗ ਕੇ ਜੇ ਮੈਂ ਮੁਸਲਮਾਨ ਬਣਾਂਗਾ ਤਾਂ ਫਿਰ ਕੀ ਮੈਨੂੰ ਮੌਤ ਨਹੀਂ ਆਵੇਗੀ? ਦੀਨੋ ਬੇਦੀਨ ਹੋ ਕੇ ਮਰਨ ਨਾਲ ਨਰਕਾਂ ਦਾ ਭਾਗੀ ਬਣਾਂਗਾ। ਇਹਦੇ ਨਾਲੋਂ ਅਣਖ ਦੀ ਮੌਤ ਮਰਨਾ ਪ੍ਰਵਾਨ ਹੈ:

*ਤਨਨੂਰੀ ਸੁਖ ਅਚਲ ਦਾਇਹੈ। ਤਾਂਕੋ ਕੈਸੇ ਤਜਯੋ ਜਾਇ ਹੈ।*
*ਸਿੱਖੀ ਕੇਸ ਅਮੋਲਕ ਯਾਹੈ। ਬਡੇ ਨਸੀਬਾਂ ਤੈ ਹਥ ਆਹੈ।*
*ਤਿਸੈ ਤਿਆਗ ਕੈ ਜੇ ਤੁਰਕ ਬਨੋ। ਪੈਹੈਂ ਦੋਜ਼ਖ ਜਹਿ ਦੁਖ ਘਨੋ।*

*(ਪੰਥ ਪ੍ਰਕਾਸ਼ ਕ੍ਰਿਤ ਗਿਆਨੀ ਗਿਆਨ ਸਿੰਘ)*

ਜਦੋਂ ਭਾਈ ਤਾਰੂ ਸਿੰਘ ਦਾ ਜਵਾਬ ਨਵਾਬ ਜ਼ਕਰੀਆ ਖਾਂ ਨੇ ਸੁਣਿਆ ਤਾਂ ਉਸਨੂੰ ਮਾਨੋ ਸੱਤੀਂ ਕੱਪੜੀਂ ਅੱਗ ਲੱਗ ਗਈ। ਗੁੱਸੇ ਵਿਚ ਆ ਕੇ ਕਹਿਣ ਲੱਗਾ: ਸਿੰਘਾ! ਜਿਸ ਸਿੱਖੀ ਨੂੰ ਤੂੰ ਅਮੋਲਕ ਦੱਸਦਾ ਏਂ, ਮੈਂ ਹੁਣੇ ਉਸਨੂੰ ਖਤਮ ਕਰਦਾ ਹਾਂ। ਜਿਹੜੀ ਸਿੱਖੀ ਤੂੰ ਕੇਸਾਂ-ਸਵਾਸਾਂ ਨਾਲ ਨਿਭਾਉਣੀ ਚਾਹੁੰਦਾ ਹੈਂ, ਤੇਰੇ ਸਿਰ ਦੇ ਵਾਲਾਂ (ਕੇਸਾਂ) ਨੂੰ ਉਖਾੜ ਦਿਆਂਗਾ:

*ਜਿਸ ਸਿੱਖੀ ਕੋ ਤੂੰ ਕਹਿ ਨੂਰੀ॥ ਤਿਸੇ ਕਰਤ ਮੈਂ ਅਬੀ ਅਧੂਰੀ।*
*ਸਿਖੀ ਸਿਰ ਦੇ ਬਾਲ ਤੁਮਾਰੇ॥ ਮਾਰ ਜੂਤੀਅਨ ਅਬੀ ਉਖਾਰੇਂ॥੧੫॥*

*(ਪੰਥ ਪ੍ਰਕਾਸ਼, ਕ੍ਰਿਤ ਗਿਆਨੀ ਗਿਆਨ ਸਿੰਘ)*

ਜਦ ਨਵਾਬ ਪਾਸੋਂ ਇਹ ਗੱਲ ਭਾਈ ਤਾਰੂ ਸਿੰਘ ਜੀ ਨੇ ਸੁਣੀ ਤਾਂ ਸਹਿਜ-ਸੁਭਾ ਬੋਲੇ ਕਿ ਨਵਾਬ ਜ਼ਕਰੀਆ ਖਾਂ! ਮੇਰੇ ਕੇਸ ਤਾਂ ਗੁਰੂ ਦੀ ਅਮਾਨਤ ਹਨ ਅਤੇ ਸਿਰ ਦੇ ਸਾਥ ਹੀ ਜਾਣਗੇ।

*ਸਹਿਜ ਭਾਇ ਫਿਰ ਸਿੰਘ ਕਹਯੋ ਕੇਸ ਜਾਂਹਿਂ ਸਿਰ ਸੰਗ।*
*ਤੁਮਕੋ ਆਗੇ ਲੇ ਚਲੋਂ, ਜੂਤੇ ਮਾਰ ਨਿਸੰਗ॥੧੬॥*

*(ਪੰਥ ਪ੍ਰਕਾਸ਼, ਕ੍ਰਿਤ ਗਿਆਨੀ ਗਿਆਨ ਸਿੰਘ)*

ਉਸੇ ਵੇਲੇ ਨਵਾਬ ਫਿਰ ਮੋਚੀ ਸੱਦ ਕੇ ਕ੍ਰੋਧ ਵਿਚ ਕਹਿਣ ਲੱਗਾ, ਇਸਦੀ ਖੋਪਰੀ ਕੇਸਾਂ ਸਮੇਤ ਰੰਬੀ ਨਾਲ ਉਤਾਰ ਦਿਉ:

*ਤਬ ਨਵਾਬ ਬਹੁ ਕ੍ਰੋਧਹਿ ਭਰਾ, ਸੋਊ ਹੁਕਮ ਉਨ ਮੋਚੀਅਨ ਕਰਾ॥੧੮॥*
*ਇਸਕੀ ਖੋਪਰੀ ਸਾਥੇ ਬਾਲ, ਕਾਟ ਉਤਾਰੋ ਰੰਬੀ ਨਾਲ।*
*ਤਬੈ ਕਸਾਇਨ ਵੈਸੀ ਕਰੀ, ਕਰ ਪੈਨੀ ਸਿਰ ਰੰਬੀ ਧਰੀ॥੧੯॥*
*ਦੋਹਰਾ: ਪੈਨੀ ਥੀ ਰੰਬੀ ਕਰੀ, ਧਰ ਮੱਥਯੋਂ ਦਈ ਦਬਾਇ।*
*ਮੱਥੇ ਤੇ ਕੰਨਾਂ ਤਾਈਂ ਗਿਚੀਉਂ ਦਈ ਪੁਟਾਇ॥੨੦॥*

*(ਪ੍ਰਾਚੀਨ ਪੰਥ ਪ੍ਰਕਾਸ਼, ਕ੍ਰਿਤ ਗਿਆਨੀ ਰਤਨ ਸਿੰਘ ਭੰਗੂ)*

ਜਲਾਦ ਨੇ ਰੰਬੀ ਦੇ ਨਾਲ ਭਾਈ ਸਾਹਿਬ ਦੀ ਖੋਪਰੀ ਕੇਸਾਂ ਸਮੇਤ ਉਤਾਰ

ਦਿੱਤੀ, ਪਰ ਭਾਈ ਤਾਰੂ ਸਿੰਘ ਨੇ ਸਤਿਗੁਰੂ ਦਾ ਸ਼ੁਕਰਾਨਾ ਕਰਦਿਆਂ ਆਪਣਾ ਮਨ ਗੁਰੂ-ਚਰਨਾਂ ਨਾਲ ਜੋੜੀ ਰੱਖਿਆ। ਮੁੱਖ ਵਿਚੋਂ ਸੀਅ ਤੱਕ ਨਾ ਕਹੀ। ਸਾਰੇ ਲੋਕਾਂ ਵਿਚ ਇਹ ਦ੍ਰਿਸ਼ ਦੇਖ ਸੁਣ ਕੇ ਹਾਹਾਕਾਰ ਮੱਚ ਗਈ, ਪਰ ਭਾਈ ਤਾਰੂ ਸਿੰਘ ਅਡੋਲ ਸ਼ਾਂਤਚਿੱਤ ਗੁਰਬਾਣੀ ਦਾ ਜਾਪ ਕਰਦੇ ਰਹੇ। ਇਹ ਵੇਖ ਕੇ ਜ਼ਕਰੀਆ ਖਾਨ ਬੜਾ ਹੈਰਾਨ ਹੋਇਆ ਅਤੇ ਭਾਈ ਤਾਰੂ ਸਿੰਘ ਜੀ ਨੂੰ ਦਿੱਲੀ ਦਰਵਾਜ਼ੇ ਦੇ ਬਾਹਰ ਧਰਮਸ਼ਾਲਾ ਵਿਚ ਭੇਜ ਦਿੱਤਾ ਕਿ ਜਦੋਂ ਇਸਦੇ ਪ੍ਰਾਣ ਨਿਕਲ ਜਾਣਗੇ ਤਾਂ ਇਸਦਾ ਅੰਤਮ ਸੰਸਕਾਰ ਕਰ ਦੇਣਾ।

*ਦੋਹਰਾ : ਧਰਮਸ਼ਾਲ ਸਿੱਖਨ ਹੁਤੀ ਤਾ ਮੇਂ ਦੀਨੋ ਪਾਇ।*
*ਜਬ ਨਿਕਸੈਂਗੇ ਪ੍ਰਾਣ ਇਸ, ਤਬ ਤੁਮ ਦਯੋ ਫੁਕਾਇ॥੨੫॥*

*(ਪ੍ਰਾਚੀਨ ਪੰਥ ਪ੍ਰਕਾਸ਼)*

*ਦੋਹਰਾ : ਠਾਰਾਂ ਸੈ ਦੁਇ ਸਾਲ ਪਰ ਬੀਤੇ ਬਿਕ੍ਰਮਾਰਾਇ।*
*ਤਾਰੂ ਸਿੰਘ ਤਬ ਲੈ ਤੁਰਯੋ ਜੂਤ ਜੁ ਤਿਹ ਸਿਰ ਲਾਇ॥੧੬॥*

*(ਪ੍ਰਾਚੀਨ ਪੰਥ ਪ੍ਰਕਾਸ਼, ਕ੍ਰਿਤ ਗਿ. ਰਤਨ ਸਿੰਘ ਭੰਗੂ)*

ਭਾਵ ੧ ਸਾਵਨ ੧੮੦੨ ਬਿਕ੍ਰਮੀ (੧ ਜੁਲਾਈ ੧੭੪੫ ਈ.) ੧ ਸਾਵਣ, ਨਾਨਕਸ਼ਾਹੀ ੨੭੭ ਨੂੰ ਹੱਸ-ਹੱਸ ਕੇ ਸ਼ਹੀਦੀ ਪਾ ਗਏ। ਸ. ਕਰਤਾਰ ਸਿੰਘ ਬਲੱਗਣ ਹੋਰਾਂ ਨੇ ਲਿਖਿਆ ਹੈ :

*ਲੋਕੀਂ ਕਹਿੰਦੇ ਨੇ ਰੰਬੀ ਦੇ ਨਾਲ ਚਰਦਾ, ਤਾਰੂ ਸਿੰਘ ਗੱਲ ਆਖਰੀ ਕਹਿ ਰਿਹਾ ਸੀ।*
ਮੇਰੀ ਭੈਣ ਤਾਈਂ ਲੋਕੋ ਆਖ ਦੇਣਾ, ਤੇਰਾ ਵੀਰ ਹੱਸ-ਹੱਸ ਕੇ ਮਰ ਰਿਹਾ ਸੀ।

ਅੱਜ ਉਨ੍ਹਾਂ ਦੀ ਸ਼ਹੀਦੀ ਸਿੱਖ ਦੀ ਰੋਜ਼ਾਨਾ ਦੀ ਅਰਦਾਸ ਦਾ ਹਿੱਸਾ ਬਣ ਗਈ ਹੈ ਅਤੇ ਪਤਿਤਪੁਣੇ ਵੱਲ ਵਧ ਰਹੀ ਸਿੱਖ ਨੌਜੁਆਨ ਪੀੜ੍ਹੀ ਨੂੰ ਸੰਦੇਸ਼ ਦੇ ਰਹੀ ਹੈ ਕਿ ਸਿੱਖ ਕੌਮ ਦੇ ਨੌਜੁਆਨ ਵਾਰਸੋ! ਸੰਭਾਲੋ ਕੇਸ ਗੁਰੂ ਦੀ ਮੋਹਰ ਨੂੰ। ਅੱਜ ਵੀ ਉਨ੍ਹਾਂ ਸ਼ਹੀਦਾਂ ਦੀਆਂ ਸ਼ਹੀਦੀਆਂ ਇਕ ਅਦੀਬ ਦੀ ਕਲਮ ਰਾਹੀਂ ਕਹਿ ਰਹੀਆਂ ਨੇ :

*ਕਿੱਧਰ ਜਾ ਰਿਹਾ ਏਂ, ਸਿੰਘਾ? ਜ਼ਰਾ ਹੋਸ਼ ਕਰ।*
*ਤੱਕ ਇਤਿਹਾਸ ਆਪਣਾ ਤੇ ਕੁਝ ਸੰਕੋਚ ਕਰ।*
*ਚਰਖੜੀਆਂ 'ਤੇ ਚੜ੍ਹੇ ਤੇ ਖੋਪਰੀਆਂ ਲੁਹਾ ਗਏ।*
*ਧਰਮ ਦਾ ਵਾਸਤਾ ਈ, ਨਾ ਜ਼ਿੰਦਗੀ ਦਾ ਰੋਲ ਕਰ।*
*ਸੁੱਖਾ ਸਿੰਘ ਮਹਿਤਾਬ ਸਿੰਘ, ਕੀ ਤੈਨੂੰ ਯਾਦ ਨਹੀਂ?*
*ਮਿਲਦਾ ਨਹੀਂ ਏ ਮੌਕਾ ਫਿਰ ਵੇਲੇ ਦਾ, ਗੌਰ ਕਰ।*
*ਤੱਕ ਸਾਹਿਬਜ਼ਾਦੇ ਕੰਧਾਂ ਵਿਚ ਰਾਜ਼ੀ ਨੇ ਰਜ਼ਾ ਲਈ,*
*ਛੱਡ ਬੇਮੁਖੀ, ਨਾ ਧਰਮ ਨਾਲ ਐਵੇਂ ਮਖੌਲ ਕਰ।*
*ਨਲੂਏ ਵਾਲੀ ਤੇਰੀ ਅਣਖ ਕਿੱਧਰ ਹੈ ਚਲੀ ਗਈ?*
*ਸੰਭਾਲ ਆਪਣੀ ਜਵਾਨੀ ਨੂੰ, ਐਨਾ ਨਾ ਮਧੋਲ ਕਰ।*

■

# ਮਾਂ-ਬੋਲੀ ਪੰਜਾਬੀ ਦੀ ਪੁਕਾਰ

*-ਸੁਰਿੰਦਰ ਸਿੰਘ ਨਿਮਾਣਾ**

ਜਿਸ ਬੋਲੀ ਦੀ ਦਾਤ ਮਾਤ ਤੋਂ ਹਾਸਲ ਹੋਵੇ,
ਜਿਸ ਬੋਲੀ ਵਿਚ ਭੈਣ ਨੇ ਲਾਡ ਲਡਾਇਆ ਹੋਵੇ,
ਵੀਰੇ ਨੂੰ ਪੁਚਕਾਰ ਕੇ ਚੁੱਪ ਕਰਾਇਆ ਹੋਵੇ, ਆਪਣੇ ਮੋਢੇ ਲਾਇਆ ਹੋਵੇ,
ਜਿਸ ਬੋਲੀ ਵਿਚ ਸਾਡੇ ਸਾਰੇ ਕਵੀਆਂ ਮਿਸ਼ਰੀ ਘੋਲੀ ਹੋਵੇ,
ਜਿਹੜੀ ਬੋਲੀ ਸਭ ਦੁਨੀਆਂ ਦੇ ਸਿਰ 'ਤੇ ਚੜ੍ਹ ਕੇ ਬੋਲੀ ਹੋਵੇ,
ਜਿਸ ਬੋਲੀ ਦੇ ਸ਼ਬਦਾਂ ਅਤੇ ਸੰਬੋਧਨਾਂ ਤਾਈਂ,
ਦੂਜੀਆਂ ਬੋਲੀਆਂ ਦੇ ਕਵੀਆਂ ਗੀਤਕਾਰਾਂ ਅਪਣਾਇਆ ਹੋਵੇ,
ਤੇ ਆਪਣੇ ਗੀਤਾਂ ਦੇ ਵਿਚ ਰੂਹ ਫੂਕੀ ਹੋਵੇ,
ਜਿਹੜੀ ਬੋਲੀ ਬੁਲਬੁਲ ਵਾਂਗੂ ਬੋਲੀ ਹੋਵੇ, ਕੋਇਲ ਵਾਂਗੂੰ ਕੂਕੀ ਹੋਵੇ;
ਉਸੇ ਬੋਲੀ ਦੇ ਆਪਣੇ ਪੁੱਤਰਾਂ ਉੱਪਰ ਰੰਜ ਕਿਉਂ ਨਾ ਆਵੇ?
ਜਿਨ੍ਹਾਂ ਇਸ ਨੂੰ ਦਿਲ ਦੀਆਂ ਡੂੰਘਾਣਾਂ 'ਚੋਂ ਨਾ ਕਦੇ ਅਪਣਾਇਆ ਹੋਵੇ,
ਸਗੋਂ ਪੈਰ ਪੈਰ 'ਤੇ ਇਸ ਦੀ ਪੱਤ ਲਾਹੀ ਹੋਵੇ,
ਇਸ ਨੂੰ ਟਿੱਚਰਾਂ ਕੀਤੀਆਂ ਹੋਵਣ,
ਇਸ ਬੋਲੀ ਵਿਚ ਬਸ ਹਾਸਾ ਹੀ ਹੱਸਿਆ ਹੋਵੇ,
ਜਾਂ ਫਿਰ ਦੁੱਖ ਦੇ ਵੇਲੇ ਇਸ ਵਿਚ ਹੋਵੇ ਕੀਤਾ ਕੇਵਲ ਰੋਵਣ,
ਹਉਕੇ ਤੇ ਹਟਕੋਰੇ ਹੀ ਇਸ ਵਿਚ ਹੋਣ ਭਰੇ,
ਜਾਂ ਫਿਰ ਦਿਲ ਦੇ ਰੋਸੇ ਉਨ੍ਹਾਂ ਹੋਣ ਕਰੇ,
ਜਿਨ੍ਹਾਂ ਨਾਲ ਪਰਵਾਸੀਆਂ ਦੇ ਵੀ 'ਹਮ ਕੋ ਤੁਮ ਕੋ' ਕੀਤਾ ਹੋਵੇ,
ਤੇ ਉਨ੍ਹਾਂ ਨੂੰ ਆਪਣੀ ਮਾਂ-ਬੋਲੀ ਦਾ ਸਵਾਦ ਵੀ ਨਾ ਚੱਖਣ ਦਿੱਤਾ ਹੋਵੇ,
ਅੱਜ ਜਦੋਂ ਸਾਰੀ ਦੁਨੀਆਂ ਮਾਂ-ਬੋਲੀ ਦਾ ਦਿਨ ਮਨਾਵੇ,
ਭੈਣੋ ਵੀਰੋ! ਮਾਂ-ਬੋਲੀ ਪੰਜਾਬੀ ਸਾਨੂੰ ਪਈ ਬੁਲਾਵੇ,
ਆਖਦੀ ਹੋਵੇ ਸਾਡੀ ਮਾਂ ਵਾਂਗੂੰ ਹੀ ਮਾਂ-ਬੋਲੀ,
ਪੁੱਤ ਕੋਈ ਨਾ, ਕਲੇਜਾ ਮੇਰਾ ਕੱਢ ਕੇ ਲੈ ਗਿਐਂ ਤਾਂ ਵੀ ਕੋਈ ਨਾ;
ਤੈਨੂੰ ਪੁੱਤਰਾ ਤੱਤੀ ਵ੍ਹਾ ਨਾ ਲੱਗੇ, ਜੀਂਦਾ ਰਵ੍ਹੇਂ, ਜਵਾਨੀਆਂ ਮਾਣੇਂ!

■

*ਸਹਾਇਕ ਸੰਪਾਦਕ, ਗੁਰਮਤਿ ਪ੍ਰਕਾਸ਼/ਗੁਰਮਤਿ ਗਿਆਨ।




# ਜੂਨ ੧੯੮੪ ਦੇ ਸ਼ਹੀਦਾਂ ਨੂੰ ਸ਼ਰਧਾਂਜਲੀ ਭੇਟ

ਅੰਮ੍ਰਿਤਸਰ: ੬ ਜੂਨ- ਸਿੱਖ ਜਗਤ ਦੀ ਆਨ ਤੇ ਸ਼ਾਨ ਦੇ ਪ੍ਰਤੀਕ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਰੂਹਾਨੀਅਤ ਦੇ ਕੇਂਦਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ 'ਤੇ ਜੂਨ ੧੯੮੪ 'ਚ ਫੌਜੀ ਹਮਲੇ ਦੌਰਾਨ ਸ਼ਹੀਦ ਹੋਏ ਸ਼ਹੀਦਾਂ ਦੀ ਯਾਦ ਨੂੰ ਸਮਰਪਤ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਸ਼ਹੀਦਾਂ ਨੂੰ ਸ਼ਰਧਾ ਦੇ ਫੁੱਲ ਭੇਟ ਕੀਤੇ।

ਇਸ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਜੋਗਿੰਦਰ ਸਿੰਘ ਵੱਲੋਂ ਸ਼ਹੀਦਾਂ ਨੂੰ ਸ਼ਰਧਾਂਜਲੀ ਭੇਟ ਕਰਦਿਆਂ ਸਿੱਖ ਕੌਮ ਦੇ ਸ਼ਾਨਾਂ-ਮੱਤੇ ਇਤਿਹਾਸ 'ਤੇ ਚਾਨਣਾ ਪਾਉਂਦਿਆਂ ਸਿੱਖ ਕੌਮ ਦੇ ਨਾਮ ਸੰਦੇਸ਼ ਜਾਰੀ ਕੀਤਾ।

ਉਨ੍ਹਾਂ ਕਿਹਾ ਕਿ ਜੂਨ ੮੪ ਵਿਚ ਭਾਰਤ ਸਰਕਾਰ ਵੱਲੋਂ ਰੂਹਾਨੀਅਤ ਦੇ ਕੇਂਦਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਅਤੇ ਸਿੱਖਾਂ ਦੀ ਸਰਵ-ਉੱਚ ਸੰਸਥਾ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹਮਲੇ ਕਾਰਨ ਹੋਏ ਜਾਨੀ ਮਾਲੀ ਨੁਕਸਾਨ ਦੇ ਨਾਲ-ਨਾਲ ਇਸ ਸ਼ਰਮਨਾਕ ਸਾਕੇ ਕਾਰਨ ਸਿੱਖ ਸੰਗਤਾਂ ਦੀਆਂ ਵਲੂੰਧਰੀਆਂ ਗਈਆਂ ਭਾਵਨਾਵਾਂ ਦੀ ਟੀਸ ਮਨਾਂ ਵਿਚ ਅਜੇ ਵੀ ਕਾਇਮ ਹੈ। ਸਿੱਖ ਇਤਿਹਾਸ ਇਸ ਗੱਲ ਦੀ ਸ਼ਾਹਦੀ ਭਰਦਾ ਹੈ ਕਿ ਸਿੱਖਾਂ ਨੇ ਕਦੇ ਵੀ ਹਾਰ ਨੂੰ ਪ੍ਰਵਾਨ ਨਹੀਂ ਕੀਤਾ ਅਤੇ ਇਹ ਵੀ ਮੂੰਹ-ਬੋਲਦੀ ਸਚਾਈ ਹੈ ਕਿ ਭਾਰਤ ਵਿਚ ਅੰਗਰੇਜ਼ਾਂ ਨੇ ਸਭ ਤੋਂ ਅਖੀਰ ਵਿਚ ਪੰਜਾਬ 'ਤੇ ਕਬਜ਼ਾ ਕੀਤਾ ਅਤੇ ਸਭ ਤੋਂ ਪਹਿਲਾਂ ਜੰਗ-ਏ-ਅਜ਼ਾਦੀ ਵਿਚ ਲੜਨ ਵਾਲੇ ਵੀ ਸਿੱਖ ਹੀ ਸਨ। ਉਨ੍ਹਾਂ ਕਿਹਾ ਕਿ ਸ਼ਹੀਦ ਕੌਮ ਦਾ ਬਹੁ-ਮੁੱਲਾ ਸਰਮਾਇਆ ਹਨ।

ਇਸ ਮੌਕੇ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਤਰਲੋਚਨ ਸਿੰਘ, ਤਖ਼ਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਬਲਵੰਤ ਸਿੰਘ ਨੰਦਗੜ੍ਹ, ਸਿੰਘ ਸਾਹਿਬ ਗਿਆਨੀ ਇਕਬਾਲ ਸਿੰਘ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹੈੱਡ ਗ੍ਰੰਥੀ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ, ਐਡੀਸ਼ਨਲ ਹੈੱਡ ਗ੍ਰੰਥੀ ਸਿੰਘ ਸਾਹਿਬ ਗਿਆਨੀ ਮੋਹਨ ਸਿੰਘ, ਸਿੰਘ ਸਾਹਿਬ ਗਿਆਨੀ ਮੱਲ ਸਿੰਘ, ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਪ੍ਰੋ: ਕ੍ਰਿਪਾਲ ਸਿੰਘ ਬਡੂੰਗਰ ਸਾਬਕਾ ਪ੍ਰਧਾਨ ਸ਼੍ਰੋਮਣੀ ਕਮੇਟੀ, ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਮੈਂਬਰ ਸ. ਰਾਜਿੰਦਰ ਸਿੰਘ ਮਹਿਤਾ ਤੇ ਸੰਤ ਟੇਕ ਸਿੰਘ ਧਨੌਲਾ, ਮੈਂਬਰਾਨ ਸ. ਬਲਦੇਵ ਸਿੰਘ ਐਮ.ਏ., ਸ. ਬਲਦੇਵ ਸਿੰਘ ਚੂੰਗਾ, ਬਾਬਾ ਨਿਰਮਲ ਸਿੰਘ, ਵਿਧਾਇਕ ਸ. ਵਿਰਸਾ ਸਿੰਘ ਵਲਟੋਹਾ, ਦਮਦਮੀ ਟਕਸਾਲ ਦੇ ਮੁਖੀ ਭਾਈ ਰਾਮ ਸਿੰਘ ਤੇ ਭਾਈ ਹਰਨਾਮ ਸਿੰਘ ਧੁੰਮਾ, ਬਾਬਾ ਨਿਹਾਲ ਸਿੰਘ ਹਰੀਆਂ ਵੇਲਾਂ ਵਾਲੇ, ਫੈਡਰੇਸ਼ਨ ਆਗੂ ਸ. ਮਨਜੀਤ ਸਿੰਘ ਭੋਮਾ ਤੇ ਸ. ਗੁਰਚਰਨ ਸਿੰਘ, ਸ. ਸਿਮਰਨਜੀਤ ਸਿੰਘ, ਭਾਈ ਕੰਵਰਪਾਲ ਸਿੰਘ, ਗਿਆਨੀ ਕੇਵਲ ਸਿੰਘ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਹਰਬੇਅੰਤ ਸਿੰਘ, ਸ. ਦਲਮੇਘ ਸਿੰਘ ਤੇ ਸ. ਰਣਵੀਰ ਸਿੰਘ, ਪੱਤਰ ਵਿਹਾਰ ਕੋਰਸ ਦੇ ਡਾਇਰੈਕਟਰ ਡਾ: ਜਸਬੀਰ ਸਿੰਘ ਸਾਬਰ, ਐਡੀਸ਼ਨਲ ਸਕੱਤਰ ਸ. ਜੋਗਿੰਦਰ ਸਿੰਘ ਅਦਲੀਵਾਲ, ਸ. ਰੂਪ ਸਿੰਘ ਤੇ ਸ. ਗੁਰਦਰਸ਼ਨ ਸਿੰਘ, ਮੀਤ ਸਕੱਤਰ ਸ.

ਸਤਿਬੀਰ ਸਿੰਘ, ਸ. ਬਲਕਾਰ ਸਿੰਘ, ਸ. ਮਹਿੰਦਰ ਸਿੰਘ ਤੇ ਸ. ਉਂਕਾਰ ਸਿੰਘ, ਪਬਲੀਸਿਟੀ ਵਿਭਾਗ ਦੇ ਇੰਚਾਰਜ ਸ. ਰਾਮ ਸਿੰਘ, ਸੁਪ੍ਰਿੰਟੈਂਡੈਂਟ ਸ. ਦਿਲਬਾਗ ਸਿੰਘ, ਮੈਨੇਜਰ ਸ. ਹਰਭਜਨ ਸਿੰਘ, ਐਡੀ: ਮੈਨੇਜਰ ਸ. ਸੁਖਦੇਵ ਸਿੰਘ ਤਲਵੰਡੀ, ਸ. ਬਲਵਿੰਦਰ ਸਿੰਘ, ਟਹਿਲ ਸਿੰਘ ਤੇ ਸ. ਹਰਬੰਸ ਸਿੰਘ, ਮੀਤ ਮੈਨੇਜਰ ਸ. ਸੁਖਰਾਜ ਸਿੰਘ, ਸ਼੍ਰੋਮਣੀ ਕਮੇਟੀ ਅਤੇ ਸ੍ਰੀ ਦਰਬਾਰ ਸਾਹਿਬ ਦੇ ਸਮੁੱਚੇ ਸਟਾਫ ਤੋਂ ਇਲਾਵਾ ਵੱਡੀ ਗਿਣਤੀ 'ਚ ਸੰਗਤਾਂ ਮੌਜੂਦ ਸਨ।

## ਅਸੀਂ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਮੁਕੰਮਲ ਰੂਪ 'ਚ ਸਮਰਪਿਤ ਹਾਂ-ਸਿੱਖ ਬੁੱਧੀਜੀਵੀ

ਅੰਮ੍ਰਿਤਸਰ: ੫ ਜੂਨ-ਮੈਗਜ਼ੀਨ ਸਿੱਖ ਫੁਲਵਾੜੀ ਦੇ ਐਡੀਟਰ ਸ. ਹਰਜੀਤ ਸਿੰਘ ਜੀ ਦੀ ਅਗਵਾਈ 'ਚ ਸਿੱਖ ਬੁੱਧੀਜੀਵੀਆਂ ਦੇ ਇਕ ਵਫਦ ਨੇ ਅੱਜ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਕੱਤਰੇਤ ਵਿਖੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਦੀ ਮੌਜੂਦਗੀ 'ਚ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਜੋਗਿੰਦਰ ਸਿੰਘ ਨੂੰ ਮਿਲ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਰਵ-ਉੱਚਤਾ ਨੂੰ ਸਮਰਪਿਤ ਹੁੰਦਿਆਂ ਵਿਸ਼ਵਾਸ ਦੁਆਇਆ ਕਿ ਉਹ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਪ੍ਰਵਾਨਤ ਸਿੱਖ ਰਹਿਤ ਮਰਯਾਦਾ ਦਾ ਇੰਨ-ਬਿੰਨ ਪਾਲਣ ਕਰਨ ਲਈ ਵਚਨਬੱਧ ਹਨ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਰਵ-ਉੱਚਤਾ ਨੂੰ ਚੈਲਿੰਜ ਕਰਨ ਵਾਲਿਆਂ ਦੀ ਜ਼ੋਰਦਾਰ ਨਿੰਦਾ ਕਰਦੇ ਹਨ ਅਤੇ ਅਜਿਹੇ ਲੋਕਾਂ ਨੂੰ ਭਾਂਜ ਦੇਣ ਲਈ ਉਹ ਹਰ ਤਰ੍ਹਾਂ ਤਿਆਰ ਰਹਿਣਗੇ।

ਵਫਦ 'ਚ ਤਖ਼ਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਦੇ ਸਾਬਕਾ ਜਥੇਦਾਰ ਗਿਆਨੀ ਕੇਵਲ ਸਿੰਘ, ਸ਼੍ਰੋਮਣੀ ਕਮੇਟੀ ਦੇ ਮੈਂਬਰ ਸ. ਜਸਵਿੰਦਰ ਸਿੰਘ ਐਡਵੋਕੇਟ, ਰਾਣਾ ਇੰਦਰਜੀਤ ਸਿੰਘ ਚੇਅਰਮੈਨ ਗੁਰਮਤਿ ਗਿਆਨ ਮਿਸ਼ਨਰੀ ਕਾਲਜ ਜਵੱਦੀ ਕਲਾਂ ਲੁਧਿਆਣਾ, ਸ. ਹਰਜੀਤ ਸਿੰਘ ਐਡੀਟਰ ਸਿੱਖ ਫੁਲਵਾੜੀ ਤੇ ਡਾਇਰੈਕਟਰ ਸਿੱਖ ਮਿਸ਼ਨਰੀ ਰੈਗੂਲਰ ਕਾਲਜ ਲੁਧਿਆਣਾ, ਸ. ਗੁਰਬਖਸ਼ ਸਿੰਘ ਚੇਅਰਮੈਨ ਸਾਹਿਬਜ਼ਾਦਾ ਜੁਝਾਰ ਸਿੰਘ ਗੁਰਮਤਿ ਮਿਸ਼ਨਰੀ ਕਾਲਜ (ਚੌਂਤਾ) ਰੋਪੜ, ਸਿੱਖ ਮਿਸ਼ਨਰੀ ਕਾਲਜ ਜਵੱਦੀ ਕਲਾਂ ਦੇ ਮੈਂਬਰਾਨ ਸ. ਜੋਗਿੰਦਰ ਸਿੰਘ, ਸ. ਗੁਰਚਰਨ ਸਿੰਘ, ਸ. ਸੁਰਿੰਦਰਪਾਲ ਸਿੰਘ ਅਤੇ ਅਕਾਲ ਪੁਰਖ ਕੀ ਫੌਜ ਵੱਲੋਂ ਸ. ਕੁਲਜੀਤ ਸਿੰਘ, ਸਿੰਘ ਬ੍ਰਦਰਜ਼ ਆਦਿ ਸ਼ਾਮਲ ਸਨ।

## ਢਾਡੀ ਜਥੇ ਕੌਮ ਦੇ ਗੌਰਵਮਈ ਇਤਿਹਾਸ ਨੂੰ ਸੀਨਾ-ਬ-ਸੀਨਾ ਅੱਗੇ ਤੋਰਦੇ ਹਨ-ਜਥੇ: ਅਵਤਾਰ ਸਿੰਘ

ਅੰਮ੍ਰਿਤਸਰ: ੫ ਜੂਨ-ਢਾਡੀ ਜਥੇ ਜਿਥੇ ਸਿੱਖ ਕੌਮ ਦੇ ਗੌਰਵਮਈ ਇਤਿਹਾਸ ਨੂੰ ਸੀਨਾ-ਬ-ਸੀਨਾ ਅੱਗੇ ਤੋਰਦੇ ਹਨ ਉਥੇ ਬੀਰ ਰਸੀ ਵਾਰਾਂ ਰਾਹੀਂ ਸਿੱਖ ਸੰਗਤਾਂ 'ਚ ਜੋਸ਼ ਤੇ ਸਿੱਖੀ ਜਜ਼ਬਾ ਪੈਦਾ ਕਰਦੇ ਹਨ। ਇਸ ਲਈ ਢਾਡੀ ਕਲਾ ਨੂੰ ਉਤਸ਼ਾਹਤ ਕਰਨ ਲਈ ਸ਼੍ਰੋਮਣੀ ਕਮੇਟੀ ਵੱਲੋਂ, ਮਹਾਨ ਪੈੜਾਂ ਸਿਰਜਣ ਵਾਲੇ ਢਾਡੀਆਂ ਦੀ ਯਾਦ ਨੂੰ ਸਮਰਪਿਤ ਹਰ ਸਾਲ ਇਨਾਮੀ ਢਾਡੀ ਦਰਬਾਰ ਆਯੋਜਿਤ ਕੀਤਾ ਜਾਵੇਗਾ। ਇਨ੍ਹਾਂ ਵਿਚਾਰਾਂ ਦਾ ਪ੍ਰਗਟਾਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ

ਨੇ ਸਥਾਨਕ ਗੁਰਦੁਆਰਾ ਦੀਵਾਨ ਹਾਲ ਮੰਜੀ ਸਾਹਿਬ ਵਿਖੇ ਪੰਥ ਦੇ ਮਹਾਨ ਢਾਡੀ ਗਿਆਨੀ ਦਇਆ ਸਿੰਘ ਦਿਲਬਰ ਦੀ ਯਾਦ ਨੂੰ ਸਮਰਪਿਤ ਆਯੋਜਿਤ ਇਨਾਮੀ ਢਾਡੀ ਦਰਬਾਰ ਸਮੇਂ ਜੁੜੀਆਂ ਸੰਗਤਾਂ ਨੂੰ ਸੰਬੋਧਨ ਕਰਦਿਆਂ ਕੀਤਾ। ਉਨ੍ਹਾਂ ਕਿਹਾ ਕਿ ਢਾਡੀ ਪ੍ਰਥਾ ਨੂੰ ਉਤਸ਼ਾਹਤ ਕਰਨ ਲਈ ਹਰ ਸਾਲ ੫ ਜੂਨ ਨੂੰ ਇਨਾਮੀ ਢਾਡੀ ਦਰਬਾਰ ਆਯੋਜਿਤ ਕੀਤਾ ਜਾਇਆ ਕਰੇਗਾ। ਮੈਨੂੰ ਅੱਜ ਸੰਤੁਸ਼ਟੀ ਮਹਿਸੂਸ ਹੋ ਰਹੀ ਹੈ ਕਿ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਲਈ ਦੇਸ਼ ਦੇ ਵੱਖ-ਵੱਖ ਸੂਬਿਆਂ 'ਚ ਸਿੱਖ ਮਿਸ਼ਨ ਸਥਾਪਤ ਕੀਤੇ ਗਏ ਹਨ। ਸਿੱਖ ਮਿਸ਼ਨਾਂ ਅਤੇ ਵੱਖ-ਵੱਖ ਨਗਰਾਂ 'ਚ ਆਯੋਜਿਤ ਗੁਰਮਤਿ ਕੈਂਪਾਂ 'ਚ ਢਾਡੀ ਤੇ ਕਵੀਸ਼ਰੀ ਜਥੇ ਵੱਡੀ ਸੇਵਾ ਨਿਭਾ ਰਹੇ ਹਨ। ਢਾਡੀ ਮੁਕਾਬਲੇ 'ਚ ਪ੍ਰੋ: ਸੰਤੋਖ ਸਿੰਘ ਲਹਿਰੀ ਨੂਰ ਮਹਿਲ ਵਾਲੇ (ਜਲੰਧਰ), ਭਾਈ ਕੁਲਜੀਤ ਸਿੰਘ ਦਿਲਬਰ (ਨਵਾਂ ਸ਼ਹਿਰ), ਭਾਈ ਅਵਤਾਰ ਸਿੰਘ ਬੀ.ਏ. (ਜਲੰਧਰ), ਭਾਈ ਜਗਦੀਪ ਸਿੰਘ ਤਿਹਾੜਾ (ਲੁਧਿਆਣਾ), ਭਾਈ ਬਲਜਿੰਦਰ ਸਿੰਘ ਨਾਹਰਾਵਾਲੇ (ਮਾਨਸਾ), ਬੀਬੀ ਸੁਰਿੰਦਰ ਕੌਰ ਕੁਲਹਿਰੀ (ਮਾਨਸਾ), ਭਾਈ ਗੁਲਜ਼ਾਰ ਸਿੰਘ ਗੁਲਸ਼ਨ (ਲੁਧਿਆਣਾ), ਭਾਈ ਦੇਸਾ ਸਿੰਘ ਦਲੇਰ (ਤਰਨ ਤਾਰਨ), ਭਾਈ ਗੁਰਚਰਨ ਸਿੰਘ ਮੱਦੂਛਾਂਗਾ (ਅੰਮ੍ਰਿਤਸਰ) ਦੇ ਢਾਡੀ ਜਥਿਆਂ ਨੇ ਭਾਗ ਲਿਆ ਜਿਨ੍ਹਾਂ ਨੂੰ ਵੱਖ-ਵੱਖ ਤਿੰਨ ਵਿਸ਼ਿਆਂ 'ਚੋਂ ਕਿਸੇ ਇਕ ਪੁਰ ਬੋਲਣ ਲਈ ਪਰਚੀ ਸਿਸਟਮ ਰਾਹੀਂ ਵਿਸ਼ੇ ਅਲਾਟ ਕੀਤੇ ਗਏ। ਢਾਡੀ ਮੁਕਾਬਲਿਆਂ 'ਚ ਪਹਿਲੇ ਸਥਾਨ 'ਤੇ ਆਉਣ ਵਾਲੇ ਭਾਈ ਸੰਤੋਖ ਸਿੰਘ ਲਹਿਰੀ ਦੇ ਢਾਡੀ ਜਥੇ ਨੂੰ 'ਗਿਆਨੀ ਸੋਹਣ ਸਿੰਘ ਸੀਤਲ ਐਵਾਰਡ' ੫੧੦੦੦/-ਰੁਪਏ, ਦੂਜੇ ਸਥਾਨ 'ਤੇ ਆਉਣ ਵਾਲੇ ਗਿਆਨੀ ਗੁਲਜ਼ਾਰ ਸਿੰਘ ਗੁਲਸ਼ਨ ਦੇ ਢਾਡੀ ਜਥੇ ਨੂੰ 'ਗਿਆਨੀ ਦਇਆ ਸਿੰਘ ਦਿਲਬਰ ਐਵਾਰਡ' ੩੧੦੦੦/-ਰੁਪਏ ਅਤੇ ਤੀਜੇ ਸਥਾਨ 'ਤੇ ਆਉਣ ਵਾਲੇ ਭਾਈ ਬਲਜਿੰਦਰ ਸਿੰਘ ਨਾਹਰਾ ਦੇ ਢਾਡੀ ਜਥੇ ਨੂੰ 'ਭਾਈ ਸਵਰਨ ਸਿੰਘ ਐਵਾਰਡ' ੨੧੦੦੦/-ਰੁਪਏ ਨਕਦ, ਵਧੀਆ ਸਾਰੰਗੀ ਵਜਾਉਣ ਵਾਲੇ ਭਾਈ ਸੁਖਜਿੰਦਰ ਸਿੰਘ ਨੂੰ 'ਗਿਆਨੀ ਅਜਾਇਬ ਸਿੰਘ ਸਾਰੰਗੀ ਮਾਸਟਰ ਐਵਾਰਡ' ੧੧੦੦੦/-ਰੁਪਏ, ਭਾਈ ਸੁਖਬੀਰ ਸਿੰਘ ਢੱਡ ਮਾਸਟਰ ਨੂੰ 'ਭਾਈ ਤਾਰਾ ਸਿੰਘ ਢੱਡ ਮਾਸਟਰ ਐਵਾਰਡ' ੧੧੦੦੦/-ਰੁਪਏ ਨਕਦ, ਸਿਰੀ ਸਾਹਿਬ ਤੇ ਸਿਰੋਪਾਓ ਭੇਟ ਕੀਤੇ ਗਏ ਅਤੇ ਇਨ੍ਹਾਂ ਤੋਂ ਇਲਾਵਾ ਢਾਡੀ ਮੁਕਾਬਲਿਆਂ 'ਚ ਸ਼ਿਰਕਤ ਕਰਨ ਵਾਲੇ ਢਾਡੀ ਜਥਿਆਂ ਨੂੰ ਸਤਿਕਾਰ ਵਜੋਂ ੩੧੦੦/-, ੩੧੦੦/-ਰੁਪਏ ਭੇਟ ਕੀਤੇ ਗਏ। ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਸ. ਸੁਰਜੀਤ ਸਿੰਘ ਜਲੰਧਰ, ਪੱਤਰ ਵਿਹਾਰ ਕੋਰਸ ਦੇ ਡਾਇਰੈਕਟਰ ਡਾ: ਜਸਬੀਰ ਸਿੰਘ ਸਾਬਰ, ਸੰਗੀਤ ਅਕੈਡਮੀ ਅਨੰਦਪੁਰ ਸਾਹਿਬ ਦੇ ਪ੍ਰਿੰਸੀਪਲ ਕਰਤਾਰ ਸਿੰਘ, ਡਾ: ਜਸਬੀਰ ਕੌਰ ਪੰਜਾਬੀ ਯੂਨੀਵਰਸਿਟੀ ਪਟਿਆਲਾ, ਡਾ: ਸੂਬਾ ਸਿੰਘ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ, ਗੁਰੂ ਕਾਂਸ਼ੀ ਗੁਰਮਤਿ ਇੰਸਟੀਚਿਊਟ ਦੇ ਪ੍ਰਿੰਸੀਪਲ ਸ. ਅਮਰਜੀਤ ਸਿੰਘ ਨੇ ਬਤੌਰ ਜੱਜ ਅਤੇ ਮੰਚ ਸੰਚਾਲਨ ਦੀ ਸੇਵਾ ਭਾਈ ਬਲਦੇਵ ਸਿੰਘ ਐਮ.ਏ. ਨੇ ਨਿਭਾਈ। ਇਸ ਮੌਕੇ ਮੈਂਬਰ ਸ਼੍ਰੋਮਣੀ ਕਮੇਟੀ ਸ. ਬਲਦੇਵ ਸਿੰਘ ਐਮ.ਏ., ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਸ. ਭਰਪੂਰ ਸਿੰਘ ਖਾਲਸਾ ਤੇ ਸ. ਰਤਨ ਸਿੰਘ ਜਫਰਵਾਲ, ਮੀਤ ਸਕੱਤਰ ਸ. ਹਰਭਜਨ ਸਿੰਘ ਮਨਾਵਾਂ ਅਤੇ ਪਬਲੀਸਿਟੀ ਵਿਭਾਗ ਦੇ ਇੰਚਾਰਜ ਸ. ਰਾਮ ਸਿੰਘ ਤੋਂ ਇਲਾਵਾ ਵੱਡੀ ਗਿਣਤੀ 'ਚ ਸੰਗਤਾਂ ਮੌਜੂਦ ਸਨ।

# ਪਾਕਿਸਤਾਨ ਦੇ ਗੁਰਧਾਮਾਂ ਦੀ ਕਾਰ-ਸੇਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸੌਂਪੀ ਜਾਵੇ-ਜਥੇ: ਅਵਤਾਰ ਸਿੰਘ

ਅੰਮ੍ਰਿਤਸਰ : ੨੧ ਮਈ- ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਲਈ ਪਾਕਿਸਤਾਨ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ. ਬਿਸ਼ਨ ਸਿੰਘ ਦੀ ਅਗਵਾਈ 'ਚ ਪੁੱਜੇ ਅੰਤਰਰਾਸ਼ਟਰੀ ਮਨੁੱਖੀ ਅਧਿਕਾਰ ਕਮਿਸ਼ਨ ਪਾਕਿਸਤਾਨ ਦੇ ਵਫਦ ਨੂੰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਸੂਚਨਾ ਕੇਂਦਰ 'ਚ ਸਨਮਾਨਤ ਅਤੇ ਸ. ਬਿਸ਼ਨ ਸਿੰਘ ਨਾਲ ਇਕ ਵਿਸ਼ੇਸ਼ ਮੀਟਿੰਗ 'ਚ ਪਾਕਿਸਤਾਨ ਸਥਿਤ ਗੁਰਧਾਮਾਂ ਦੀ ਸਾਂਭ-ਸੰਭਾਲ, ਮਰਯਾਦਾ, ਰਾਗੀ ਤੇ ਗ੍ਰੰਥੀ ਸਿੰਘਾਂ ਦੀਆਂ ਸੇਵਾਵਾਂ ਲੈਣ ਲਈ, ਗੁਰਧਾਮਾਂ ਦੀ ਕਾਰ-ਸੇਵਾ ਸ਼੍ਰੋਮਣੀ ਕਮੇਟੀ ਵੱਲੋਂ ਕੀਤੇ ਜਾਣ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਗੱਦੀ ਦੀ ਤੀਜੀ ਸ਼ਤਾਬਦੀ ਨੂੰ ਸਮਰਪਿਤ ਸ੍ਰੀ ਨਨਕਾਣਾ ਸਾਹਿਬ ਤੋਂ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਤੀਕ ਨਗਰ ਕੀਰਤਨ ਆਯੋਜਿਤ ਕੀਤੇ ਜਾਣ ਸਬੰਧੀ ਵਿਚਾਰ-ਵਟਾਂਦਰਾ ਕੀਤਾ। ਜਥੇਦਾਰ ਅਵਤਾਰ ਸਿੰਘ ਨੇ ਸ. ਬਿਸ਼ਨ ਸਿੰਘ ਨੂੰ ਕਿਹਾ ਕਿ ਯਾਤਰੀ ਨਿਵਾਸ ਉਸਾਰਨ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਲਾਹੌਰ ਵਿਖੇ ਗੁਰਦੁਆਰਾ ਡੇਹਰਾ ਸਾਹਿਬ ਦੇ ਆਸ-ਪਾਸ ਜਗ੍ਹਾ ਮੁਹੱਈਆ ਕੀਤੀ ਜਾਵੇ ਤਾਂ ਜੋ ਗੁਰਪੁਰਬ ਮਨਾਉਣ ਸਮੇਂ ਇਕੱਤਰ ਹੋਈਆਂ ਸੰਗਤਾਂ ਲਈ ਰਿਹਾਇਸ਼ ਦੇ ਵਧੀਆ ਇੰਤਜ਼ਾਮ 'ਚ ਸ਼੍ਰੋਮਣੀ ਕਮੇਟੀ ਵੀ ਹਿੱਸਾ ਪਾ ਸਕੇ।

ਉਨ੍ਹਾਂ ਪਾਕਿਸਤਾਨ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਨੂੰ ਕਿਹਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਗੱਦੀ ਦੀ ਤੀਜੀ ਸ਼ਤਾਬਦੀ ਸਮੇਂ ਸ੍ਰੀ ਨਨਕਾਣਾ ਸਾਹਿਬ ਤੋਂ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਲਈ ਆਯੋਜਿਤ ਕੀਤੇ ਜਾਣ ਵਾਲੇ ਨਗਰ ਕੀਰਤਨ ਦਾ ਵਾਹਗਾ ਪੁੱਜਣ 'ਤੇ ਜ਼ੋਰਦਾਰ ਸਵਾਗਤ ਕਰਨਗੇ ਅਤੇ ਹਰ ਸੁਵਿਧਾ ਪ੍ਰਦਾਨ ਕਰਨ ਲਈ ਪੂਰੀ ਵਾਹ ਲਗਾ ਦੇਣਗੇ। ਸ. ਬਿਸ਼ਨ ਸਿੰਘ ਨੇ ਸ਼ਤਾਬਦੀ ਨੂੰ ਸਮਰਪਿਤ ਆਯੋਜਿਤ ਕੀਤੇ ਜਾਣ ਵਾਲੇ ਨਗਰ ਕੀਰਤਨ 'ਚ ਸ਼ਮੂਲੀਅਤ ਕਰਨ ਲਈ ਜਥੇਦਾਰ ਅਵਤਾਰ ਸਿੰਘ ਨੂੰ ਸੱਦਾ ਦਿੰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਮਿਲੇ ਮਾਣ-ਸਤਿਕਾਰ ਲਈ ਸ਼ੁਕਰੀਆ ਵੀ ਅਦਾ ਕੀਤਾ।

ਇਸ ਮੌਕੇ ਅੰਤਰਰਾਸ਼ਟਰੀ ਮਨੁੱਖੀ ਅਧਿਕਾਰ ਕਮਿਸ਼ਨ ਪਾਕਿਸਤਾਨ ਦੀ ਇਸਤਰੀ ਵਿੰਗ ਦੀ ਚੇਅਰਪਰਸਨ ਬੀਬੀ ਮਹਿਨਾਜ਼ ਅਤਾਹ ਚੌਧਰੀ ਨੇ ਕਿਹਾ ਕਿ ਰੂਹਾਨੀਅਤ ਦੇ ਕੇਂਦਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਕਰ ਕੇ ਤੇ ਇਸ ਦਾ ਉੱਚਾ-ਸੁੱਚਾ ਪ੍ਰਬੰਧ ਵੇਖ ਕੇ ਸਾਡੇ ਮਨ ਨੂੰ ਸਕੂਨ ਮਿਲਿਆ ਹੈ। ਇਸ ਮੌਕੇ ਬੀਬੀ ਮਹਿਨਾਜ਼ ਨੇ ਕਿਹਾ ਕਿ ਉਹ ਦੋਹਾਂ ਦੇਸ਼ਾਂ ਦੀ ਸਲਾਮਤੀ ਅਤੇ ਵੱਖ-ਵੱਖ ਧਰਮਾਂ ਦੇ ਲੋਕਾਂ ਵਿਚ ਆਪਸੀ ਪ੍ਰੇਮ ਪਿਆਰ ਵਧਾਉਣ ਦੀ ਭਾਵਨਾ ਨਾਲ ਭਾਰਤ ਦੇ ਦੌਰੇ 'ਤੇ ਆਏ ਹਨ ਅਤੇ ਉਹ ਚੰਡੀਗੜ੍ਹ, ਦਿੱਲੀ ਅਤੇ ਅਜ਼ਮੇਰ ਸ਼ਰੀਫ ਵਿਖੇ ਵੀ ਜਾਣਗੇ।

ਇਸ ਵਫਦ ਵਿਚ ਪਾਕਿਸਤਾਨ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਸ. ਬਿਸ਼ਨ ਸਿੰਘ, ਮੈਂਬਰ ਸ. ਰਵੇਲ ਸਿੰਘ, ਸਬ-ਕਮੇਟੀ ਦੇ ਮੈਂਬਰ ਸ. ਕਾਕਾ ਸਿੰਘ, ਅੰਤਰਰਾਸ਼ਟਰੀ ਮਨੁੱਖੀ ਅਧਿਕਾਰ ਕਮਿਸ਼ਨ ਪਾਕਿਸਤਾਨ ਦੇ ਪ੍ਰਧਾਨ ਚੌਧਰੀ ਨਾਸਿਰ ਮੁਹੰਮਦ ਅਲੀ, ਸੈਂਟਰਲ ਚੀਫ ਆਰਗੇਨਾਈਜ਼ਰ ਹਾਫਜ਼ ਲਿਆਕਤ ਅਲੀ

*(ਬਾਕੀ ਸਫ਼ਾ ੧੭੬ 'ਤੇ)*

# ਧਰਮ ਪ੍ਰਚਾਰ ਕਮੇਟੀ ਦੀਆਂ ਧਰਮ ਪ੍ਰਚਾਰ ਸਰਗਰਮੀਆਂ

## ਸਿੱਖ ਮਿਸ਼ਨ ਹਰਿਆਣਾ ਵੱਲੋਂ ਗੁਰਮਤਿ ਭਾਸ਼ਣ ਮੁਕਾਬਲੇ

ਸਿੱਖ ਮਿਸ਼ਨ ਹਰਿਆਣਾ ਵੱਲੋਂ ਮਿਤੀ ੧੮-੦੫-੨੦੦੮ ਨੂੰ ਸਕੂਲੀ ਬੱਚਿਆਂ ਦਾ ਸਿੱਖ ਧਰਮ ਸਬੰਧੀ ਗੁਰਮਤਿ ਭਾਸ਼ਣ ਮੁਕਾਬਲਾ ਸਿੱਖ ਮਿਸ਼ਨ ਕੰਪਲੈਕਸ ਵਿਖੇ ਕਰਵਾਇਆ ਗਿਆ। ਇਸ ਮੁਕਾਬਲੇ ਦੇ ਤਿੰਨ ਗਰੁੱਪ— ਪਹਿਲਾ ਗਰੁੱਪ ਪਹਿਲੀ ਜਮਾਤ ਤੋਂ ਪੰਜਵੀਂ ਜਮਾਤ ਤਕ, ਦੂਜਾ ਗਰੁੱਪ ਛੇਵੀਂ ਤੋਂ ਦਸਵੀਂ ਜਮਾਤ ਤਕ ਅਤੇ ਤੀਸਰਾ ਗਰੁੱਪ ਗਿਆਰਵੀਂ ਅਤੇ ਬਾਹਰਵੀਂ ਜਮਾਤ ਦੇ ਵਿਦਿਆਰਥੀਆਂ ਦਾ ਬਣਾਇਆ ਗਿਆ। ਪਹਿਲੇ ਗਰੁੱਪ ਵਿਚ ੨੮, ਦੂਜੇ ਗਰੁੱਪ ਵਿਚ ੧੨੫ ਅਤੇ ਤੀਜੇ ਗਰੁੱਪ ਵਿਚ ੭ ਬੱਚਿਆਂ ਨੇ ਹਿੱਸਾ ਲਿਆ। ਮੁਕਾਬਲੇ ਲਈ ੧੦ ਜੱਜ ਸਾਹਿਬਾਨ— ਡਾ. ਹਰਬੰਸ ਕੌਰ ਈਸ਼ਰ, ਸ. ਜਸਵੀਰ ਸਿੰਘ ਡਾਇਰੈਕਟਰ ਗੁਰੂ ਨਾਨਕ ਦੇਵ ਅਕੈਡਮੀ ਪਿਹੋਵਾ, ਬੀਬੀ ਨਿਰਮਲ ਕੌਰ, ਸ. ਰਘੂਬੀਰ ਸਿੰਘ ਈਸ਼ਰ, ਸ. ਰਘੂਬੀਰ ਸਿੰਘ, ਬੀਬੀ ਮਨਿੰਦਰ ਕੌਰ, ਬੀਬੀ ਕਵਲਜੀਤ ਕੌਰ, ਗਿਆਨੀ ਮੰਗਪ੍ਰੀਤ ਸਿੰਘ, ਬੀਬੀ ਪ੍ਰਮੇਸ਼ ਕੌਰ ਅਤੇ ਬੀਬੀ ਮਨਜੀਤ ਕੌਰ ਸ਼ਾਮਲ ਸਨ। ਇਸ ਮੁਕਾਬਲੇ ਦੇ ਪਹਿਲੇ ਗਰੁੱਪ ਵਿਚ ਦਿਲਪ੍ਰੀਤ ਕੌਰ ਨੇ ਪਹਿਲਾ, ਪਾਹੁਲਪ੍ਰੀਤ ਸਿੰਘ ਨੇ ਦੂਜਾ ਅਤੇ ਅਸ਼ੀਮਾ ਨੇ ਤੀਜਾ ਥਾਂ ਹਾਸਲ ਕੀਤਾ। ਇਸੇ ਤਰ੍ਹਾਂ ਦੂਜੇ ਗਰੁੱਪ ਵਿਚ ਸਿਮਰਤ ਕੌਰ ਨੇ ਪਹਿਲਾ, ਮਹਿਕ ਨੇ ਦੂਜਾ ਅਤੇ ਸਿਮਰਜੀਤ ਸਿੰਘ ਨੇ ਤੀਜਾ ਥਾਂ ਪ੍ਰਾਪਤ ਕੀਤਾ। ਤੀਜੇ ਗਰੁੱਪ ਵਿਚ ਹਰਪ੍ਰੀਤ ਕੌਰ ਨੇ ਪਹਿਲਾ, ਦਿਪਤੀ ਨੇ ਦੂਜਾ ਅਤੇ ਅਮਨਪ੍ਰੀਤ ਕੌਰ ਨੇ ਤੀਜਾ ਥਾਂ ਹਾਸਲ ਕੀਤਾ। ਮੁਕਾਬਲੇ ਵਿਚ ਹਿੱਸਾ ਲੈਣ ਵਾਲੇ ਹਰੇਕ ਬੱਚੇ ਨੂੰ ਮੋਮੈਂਟੋ ਦੇ ਕੇ ਸਨਮਾਨਤ ਕੀਤਾ ਗਿਆ। ਇਸ ਤੋਂ ਇਲਾਵਾ ਪਹਿਲੇ ਥਾਂ 'ਤੇ ਰਹਿਣ ਵਾਲੇ ਹਰੇਕ ਗਰੁੱਪ ਦੇ ਬੱਚੇ ਨੂੰ ੫੦੦/- ਰੁਪਏ, ਦੂਜੇ ਥਾਂ 'ਤੇ ਰਹਿਣ ਵਾਲੇ ਹਰੇਕ ਗਰੁੱਪ ਦੇ ਬੱਚੇ ਨੂੰ ੩੦੦/- ਰੁਪਏ ਅਤੇ ਤੀਜੇ ਸਥਾਨ 'ਤੇ ਰਹਿਣ ਵਾਲੇ ਬੱਚੇ ਨੂੰ ੨੦੦/- ਰੁਪਏ ਨਗਦ ਇਨਾਮ ਦੇ ਰੂਪ ਵਿੱਚ ਦਿੱਤੇ ਗਏ। ਇਨਾਮ ਵੰਡ ਸਮਾਰੋਹ ਵਿਚ ਫਰੈਂਕਸਿਨ ਮਿਸਟਰ ਸਿੰਘ ਇੰਟਰਨੈਸ਼ਨਲ ਦੇ ਮੁਕਾਬਲੇ ਵਿਚ ਬੈਸਟ ਫਿਜ਼ੀਕ ਦਾ ਅਵਾਰਡ ਪ੍ਰਾਪਤ ਕਰ ਕੇ ਪਹਿਲੇ ੩੦ ਵਿੱਚੋਂ ਇਕ ਆਏ ਕੁਰੂਕਸ਼ੇਤਰ ਦੇ ਗੁਰਸਿੱਖ ਨੌਜਵਾਨ ਮਨਦੀਪ ਸਿੰਘ ਦਾ ਵਿਸ਼ੇਸ਼ ਸਨਮਾਨ ਕੀਤਾ ਗਿਆ। ਸ੍ਰ. ਕਿਰਪਾਲ ਸਿੰਘ ਮੀਤ ਸਕੱਤਰ (ਸਬ-ਆਫ਼ਿਸ ਸ੍ਰੋ:ਗੁ:ਪ੍ਰ: ਕਮੇਟੀ) ਹਰਿਆਣਾ (ਕੁਰੂਕਸ਼ੇਤਰ) ਅਤੇ ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਦੇ ਮੈਨੇਜਰ ਸ੍ਰ. ਨਰਜੀਤ ਸਿੰਘ ਨੇ ਮਨਦੀਪ ਸਿੰਘ ਨੂੰ ਮੋਮੈਂਟੋ ਦੇ ਕੇ ਸਨਮਾਨਤ ਕੀਤਾ। ਜੱਜਾਂ ਦੀਆਂ ਡਿਊਟੀਆਂ ਨਿਭਾਉਣ ਵਾਲੇ ਹਰੇਕ ਮੈਂਬਰ ਨੂੰ ਵੀ ਸਨਮਾਨਤ ਕੀਤਾ ਗਿਆ। ਇਸ ਮੌਕੇ ਸੰਗਤਾਂ ਨੂੰ ਸੰਬੋਧਨ ਕਰਦਿਆਂ ਸ੍ਰ. ਕਿਰਪਾਲ ਸਿੰਘ ਮੀਤ ਸਕੱਤਰ ਨੇ ਕਿਹਾ ਕਿ ਅੱਜ ਦੇ ਦੌਰ ਵਿਚ ਇਸ ਤਰ੍ਹਾਂ ਦੇ ਮੁਕਾਬਲਿਆਂ ਦੀ ਸਖ਼ਤ ਲੋੜ ਹੈ ਤਾਂ ਕਿ ਸਾਡੇ ਬੱਚਿਆਂ ਨੂੰ ਆਪਣੇ ਧਰਮ, ਵਿਰਸੇ ਅਤੇ ਸਭਿਆਚਾਰ ਦੀ ਜਾਣਕਾਰੀ ਮਿਲ ਸਕੇ।

## ਰਤੀਆ ਤੋਂ ਧਮਤਾਨ ਸਾਹਿਬ ਤਕ ਖਾਲਸਾ ਚੇਤਨਾ ਮਾਰਚ ਨਗਰ ਕੀਰਤਨ

ਸ. ਕਿਰਪਾਲ ਸਿੰਘ ਮੀਤ ਸਕੱਤਰ ਸਿੱਖ ਮਿਸ਼ਨ ਹਰਿਆਣਾ ਕੁਰੂਕਸ਼ੇਤਰ ਤੋਂ ਪ੍ਰਾਪਤ

ਸੂਚਨਾ ਅਨੁਸਾਰ ਹਰਿਆਣਾ ਪ੍ਰਦੇਸ਼ ਵਿਖੇ ਧਰਮ ਪ੍ਰਚਾਰ ਦੀਆਂ ਸਰਗਰਮੀਆਂ ਨੂੰ ਤੇਜ਼ ਕਰਨ ਹਿਤ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੩੦੦ ਸਾਲਾ ਗੁਰਤਾ ਗੱਦੀ ਦਿਵਸ ਨੂੰ ਸਮਰਪਿਤ ਖਾਲਸਾ ਚੇਤਨਾ ਮਾਰਚ (ਨਗਰ ਕੀਰਤਨ) ਸਮਾਗਮ ਮਿਤੀ ੨-੪-੦੮ ਨੂੰ ਗੁਰਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਰਤੀਆ ਜ਼ਿਲ੍ਹਾ ਫਤਿਹਾਬਾਦ ਤੋਂ ਗੁਰਦੁਆਰਾ ਪਾਤਸ਼ਾਹੀ ਨੌਵੀਂ ਧਮਤਾਨ ਸਾਹਿਬ ਤਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਤਰ-ਛਾਇਆ ਹੇਠ ਨਿਕਲੇ ਇਸ ਨਗਰ ਕੀਰਤਨ ਦੀ ਅਗਵਾਈ ਪੰਜ ਪਿਆਰੇ ਸਾਹਿਬਾਨ ਅਤੇ ਪੰਜ ਨਿਸ਼ਾਨਚੀਆਂ ਨੇ ਕੀਤੀ। ਇਹ ਨਗਰ ਕੀਰਤਨ ਰਤੀਆ ਤੋਂ ਸ਼ੁਰੂ ਹੋ ਕੇ ਕਮਾਣਾ, ਬਾੜਾ, ਮਹਿਮੜਾ, ਬਾਦਲਗੜ੍ਹ, ਬਬਨਪੁਰਾ, ਰਾਣੀ, ਮੁੱਸਾ, ਰੱਤਾਥੇਹ, ਦਿਵਾਨਾ, ਢੇਰ ਵਿਖੇ ਪਹੁੰਚਿਆ। ਇਸ ਤੋਂ ਬਾਅਦ ਇਹ ਨਗਰ ਕੀਰਤਨ ਪਿੰਡ ਕਾਨਾਖੇੜਾ ਤੋਂ ਲੱਲੂਵਾਲ, ਹਿੰਦਾਲਵਾਲਾ, ਹੈਦਰਵਾਲਾ, ਬੁਢਣਪੁਰ, ਰੈਣਵਾਲੀ, ਦਮਕੌਰ ਤੇ ਸ਼ਾਮ ੭ ਵਜੇ ਟੋਹਾਨਾ ਵਿਖੇ ਪਹੁੰਚਿਆ। ਸਾਰੇ ਰੂਟ ਨੂੰ ਗੇਟਾਂ ਰਾਹੀਂ ਸਜਾਇਆ ਗਿਆ ਸੀ। ਇਥੇ ਸੰਗਤਾਂ ਨੇ ਨਗਰ ਕੀਰਤਨ ਦੇ ਨਾਲ ਚੱਲ ਰਹੀਆਂ ਸ਼ਖ਼ਸੀਅਤਾਂ ਜਿਨ੍ਹਾਂ ਵਿਚ ਸੀਨੀਅਰ ਮੀਤ ਪ੍ਰਧਾਨ ਸ. ਰਘੂਜੀਤ ਸਿੰਘ, ਸ. ਭਰਪੂਰ ਸਿੰਘ ਖਾਲਸਾ ਮੈਂਬਰ ਧਰਮ ਪ੍ਰਚਾਰ ਕਮੇਟੀ, ਸ. ਬਲਦੇਵ ਸਿੰਘ ਮੈਂਬਰ ਸਾਹਿਬ ਅਤੇ ਮੀਤ ਸਕੱਤਰ ਸ. ਕਿਰਪਾਲ ਸਿੰਘ ਦਾ ਸਨਮਾਨ ਕੀਤਾ। ਇਸ ਤੋਂ ਬਾਅਦ ਇਹ ਨਗਰ ਕੀਰਤਨ ਟੋਹਾਣਾ ਤੋਂ ਪਿੰਡ ਕਮਾਲਵਾਲਾ, ਕਾਲਵਨ ਤੋਂ ਸ੍ਰੀ ਗੁਰੂ ਤੇਗ ਬਹਾਦਰ ਧਮਤਾਨ ਸਾਹਿਬ ਵਿਖੇ ਪਹੁੰਚਿਆ। ਇਸ ਸਾਰੇ ਰੂਟ 'ਤੇ ਵੱਖ-ਵੱਖ ਪਿੰਡਾਂ ਵਿਚ ਹੋਏ ਇਕੱਠ ਨੂੰ ਸੰਬੋਧਨ ਕਰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਹਰਿਆਣਾ ਅੰਦਰ ਕੀਤੇ ਜਾ ਰਹੇ ਧਾਰਮਿਕ, ਵਿਦਿਅਕ ਅਤੇ ਸਮਾਜਿਕ ਕਾਰਜਾਂ ਬਾਰੇ ਵਿਸਥਾਰ ਸਹਿਤ ਜਾਣਕਾਰੀ ਦਿੱਤੀ। ਉਨ੍ਹਾਂ ਸੰਗਤਾਂ ਨੂੰ ਪਾਖੰਡੀ ਅਤੇ ਅਖੌਤੀ ਸਾਧਾਂ ਦੇ ਚੁੰਗਲ ਵਿੱਚੋਂ ਨਿਕਲ ਕੇ ਕੇਵਲ ਤੇ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ਰਨ ਵਿਚ ਆਉਣ ਦੀ ਅਪੀਲ ਕੀਤੀ ਅਤੇ ਸੰਗਤਾਂ ਨੂੰ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣਨ ਦੀ ਪ੍ਰੇਰਨਾ ਕੀਤੀ। ਇਸ ਨਗਰ ਕੀਰਤਨ ਨੂੰ ਸਫਲ ਬਣਾਉਣ ਲਈ ਲੋਕਲ ਗੁਰਦੁਆਰਾ ਪ੍ਰਬੰਧਕ ਕਮੇਟੀ ਰਤੀਆ ਦੇ ਪ੍ਰਧਾਨ ਸ. ਰਣਜੀਤ ਸਿੰਘ ਅਤੇ ਬਾਕੀ ਮੈਂਬਰ ਸਾਹਿਬਾਨ ਤੋਂ ਇਲਾਵਾ ਹੋਰ ਸੇਵਾ ਸੁਸਾਇਟੀਆਂ ਅਤੇ ਜਥੇਬੰਦੀਆਂ ਨੇ ਵੀ ਸ਼ਲਾਘਾਯੋਗ ਮਿਹਨਤ ਕੀਤੀ। ਨਗਰ ਕੀਰਤਨ ਤੋਂ ਪਹਿਲਾਂ ਤਕਰੀਬਨ ੧੫ ਦਿਨ ਸਿੱਖ ਮਿਸ਼ਨ ਹਰਿਆਣਾ ਦੇ ਢਾਡੀ ਜਥਿਆਂ ਭਾਈ ਹਰਵਿੰਦਰ ਸਿੰਘ ਬੱਗਾ, ਭਾਈ ਮਲਕੀਤ ਸਿੰਘ, ਕਵੀਸ਼ਰੀ ਜਥਾ ਭਾਈ ਬਲਕਾਰ ਸਿੰਘ ਅਣਖੀ ਅਤੇ ਪ੍ਰਚਾਰਕਾਂ ਭਾਈ ਰਮਣੀਕ ਸਿੰਘ, ਭਾਈ ਸ਼ੇਰ ਸਿੰਘ, ਭਾਈ ਤਰਲੋਚਨ ਸਿੰਘ ਨੇ ਇਲਾਕੇ ਦੇ ਵੱਖ-ਵੱਖ ਪਿੰਡਾਂ ਵਿਚ ਧਰਮ ਪ੍ਰਚਾਰ ਦੀ ਜ਼ਬਰਦਸਤ ਲਹਿਰ ਚਲਾਈ। ਵੀਡੀਓ ਵੈਨ ਰਾਹੀਂ ਵੱਖ-ਵੱਖ ਪਿੰਡਾਂ ਵਿਚ ਧਾਰਮਿਕ ਫ਼ਿਲਮਾਂ ਦਿਖਾਈਆਂ ਗਈਆਂ।

## ਬਲੂਆਣਾ (ਬਠਿੰਡਾ) ਵਿਖੇ ਧਰਮ ਪ੍ਰਚਾਰ ਲਹਿਰ

ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ੧੨ ਚੇਤ ਤੋਂ ੨੧ ਚੇਤ, ਸੰਮਤ ਨਾਨਕਸ਼ਾਹੀ ੫੪੦ (੨੫ ਮਾਰਚ ਤੋਂ ੩ ਅਪ੍ਰੈਲ) ੨੦੦੮ ਤਕ ਹਲਕਾ ਬਲੂਆਣਾ (ਬਠਿੰਡਾ) ਵਿਖੇ ਧਰਮ ਪ੍ਰਚਾਰ ਲਹਿਰ ਅਤੇ ਸਿੱਖ ਵਿਰਸਾ ਸੰਭਾਲ ਮੁਹਿੰਮ ਤਹਿਤ, ਜਥੇ. ਅਵਤਾਰ ਸਿੰਘ ਜੀ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਜੀ ਦੀ ਦਿਸ਼ਾ-ਨਿਰਦੇਸ਼ਨਾ ਹੇਠ, ਜਥੇ. ਬਲਦੇਵ ਸਿੰਘ ਜੀ ਦੀ ਅਗਵਾਈ ਹੇਠ, ਚਲਦੀ ਵਹੀਰ ਦੇ ਰੂਪ

ਵਿਚ ਵੱਖ-ਵੱਖ ੧੦ ਨਗਰਾਂ ਵਿਚ ਗੁਰਮਤਿ ਸਮਾਗਮ ਅਤੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਏ ਗਏ।

ਇਨ੍ਹਾਂ ਗੁਰਮਤਿ ਅਤੇ ਅੰਮ੍ਰਿਤ-ਸੰਚਾਰ ਸਮਾਗਮਾਂ ਦੌਰਾਨ ਪਿੰਡ ਅਬਲੂ ਵਿਖੇ ੬੩, ਪਿੰਡ ਮਹਿਮਾ ਸਰਕਾਰੀ ਵਿਖੇ ੬੬, ਪਿੰਡ ਮਹਿਮਾ ਸਰਜਾ ਵਿਖੇ ੮੦, ਪਿੰਡ ਮਹਿਮਾ ਸੁਬਈ ਵਿਖੇ ੫੮, ਪਿੰਡ ਗੰਗਾ ਵਿਖੇ ੧੫੦, ਬਰਕੰਦੀ ਵਿਖੇ ੧੦੦, ਬਲਾਹੜ ਮਹਿਮਾ ਵਿਖੇ ੭੨, ਭਗੜਾਣਾ ਮਹਿਮਾ ਵਿਖੇ ੧੨੨, ਬਿਸ਼ਨੇਚੀ (ਫਰੀਦਕੋਟ) ਵਿਖੇ ੧੧੯, ਦਾਨ ਸਿੰਘ ਵਾਲਾ ਵਿਖੇ ੪੫੦ ਪ੍ਰਾਣੀ ਗੁਰੂ ਵਾਲੇ ਬਣੇ। ਕਕਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਭੇਟਾ ਰਹਿਤ ਦਿੱਤੇ ਗਏ। ਫ੍ਰੀ ਮੈਡੀਕਲ ਕੈਂਪਾਂ ਦਾ ਵੀ ਹਰ ਰੋਜ਼ ਆਯੋਜਨ ਹੁੰਦਾ ਰਿਹਾ ਜਿਸ ਦੌਰਾਨ ਲੋੜਵੰਦਾਂ ਨੇ ਫ੍ਰੀ ਦਵਾਈਆਂ ਪ੍ਰਾਪਤ ਕੀਤੀਆਂ। ਭਾਈ ਸਵਿੰਦਰ ਸਿੰਘ ਜੀ, ਭਾਈ ਨਿਰਮਲ ਸਿੰਘ ਜੀ ਨਾਗਪੁਰੀ, ਭਾਈ ਹਰਪ੍ਰੀਤ ਸਿੰਘ ਜੀ ਅਤੇ ਭਾਈ ਸੁਖਜੀਤ ਸਿੰਘ ਜੀ ਹਜ਼ੂਰੀ ਰਾਗੀ ਜਥੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਗੁਰਬਾਣੀ ਦੇ ਮਨੋਹਰ ਕੀਰਤਨ ਦੁਆਰਾ ਸੰਗਤਾਂ ਨੂੰ ਨਿਹਾਲ ਕਰਦੇ ਰਹੇ। ਭਾਈ ਸੁਖਦੇਵ ਸਿੰਘ ਮਿੱਠੜੀ, ਭਾਈ ਬਲਦੇਵ ਸਿੰਘ ਲੌਂਗੋਵਾਲ ਢਾਡੀ ਜਥੇ, ਗੁਰ-ਇਤਿਹਾਸ ਦੀ ਸਾਂਝ ਪਾਉਂਦੇ ਰਹੇ ਅਤੇ ਆਪਣੇ ਇਸ ਵਿਰਸੇ ਨਾਲ ਜੁੜਨ ਦੀ ਪ੍ਰੇਰਨਾ ਕਰਦੇ ਰਹੇ। ਭਾਈ ਸੁਖਰਾਜ ਸਿੰਘ, ਭਾਈ ਲਖਵੰਤ ਸਿੰਘ, ਭਾਈ ਦਿਲਬਾਗ ਸਿੰਘ ਅਤੇ ਭਾਈ ਤਜਿੰਦਰ ਸਿੰਘ ਅਗਾਊਂ ਪ੍ਰਚਾਰ ਵਹੀਰ ਵਜੋਂ ਹਰ ਨਗਰ ਵਿਚ ਪਹੁੰਚ ਕੇ ਗੁਰਮਤਿ ਦੇ ਧਾਰਨੀ ਹੋਣ ਦੀ ਪ੍ਰੇਰਨਾ ਕਰਦੇ ਰਹੇ। ਭਾਈ ਸਰਬਜੀਤ ਸਿੰਘ ਅਤੇ ਭਾਈ ਕੁਲਰਾਜ ਸਿੰਘ ਪ੍ਰਚਾਰਕ, ਭਰੂਣ-ਹੱਤਿਆ ਅਤੇ ਗੁਰੂ-ਡੰਮ ਬਾਰੇ ਖੁੱਲ੍ਹ ਕੇ ਹਰ ਸਮਾਗਮ ਦੌਰਾਨ ਵੀਚਾਰਾਂ ਕਰਦੇ ਰਹੇ।

ਭਾਈ ਮੇਜਰ ਸਿੰਘ ਜੀ ਐਡੀ: ਸਕੱਤਰ ਧਰਮ ਪ੍ਰਚਾਰ ਹਰ ਸਮਾਗਮ ਦੌਰਾਨ ਬੱਚਿਆਂ ਨੂੰ ਕੇਸ ਰੱਖਣ ਅਤੇ ਅੰਮ੍ਰਿਤ ਪਾਨ ਕਰਨ ਲਈ ਪ੍ਰੇਰਿਤ ਕਰਦੇ ਰਹੇ। ਮੁੱਖ ਸਮਾਗਮ ਦੌਰਾਨ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਜੀ ਉਚੇਚੇ ਤੌਰ 'ਤੇ ਪਹੁੰਚੇ ਅਤੇ ਸੰਗਤਾਂ ਨੂੰ ਸੰਬੋਧਨ ਹੋਏ।

ਮਿਤੀ ੧੪-੩-੨੦੦੮ ਨੂੰ ਪਿੰਡ ਬਦੀਵਿੰਡ ਵਿਖੇ ਗੁਰਮਤਿ ਸਮਾਗਮ ਅਤੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਏ ਗਏ ਜਿਸ ਦੌਰਾਨ ੪੦੦ ਪ੍ਰਾਣੀ ਗੁਰੂ ਦੇ ਲੜ ਲੱਗੇ।

## ਪਿੰਡ ਗਾਗਾ ਗੁ: ਸਾਹਿਬ ਪਾ: ੯ਵੀਂ ਵਿਖੇ ਗੁਰਮਤਿ ਸਮਾਗਮ

ਗੁਰਦੁਆਰਾ ਸਾਹਿਬ ਪਾਤਸ਼ਾਹੀ ੯ਵੀਂ ਪਿੰਡ ਗਾਗਾ (ਸੰਗਰੂਰ) ਦੀ ਪ੍ਰਬੰਧਕ ਕਮੇਟੀ ਨੇ ਹਲਕਾ ਮੈਂਬਰ ਜਥੇ. ਰਾਮਪਾਲ ਸਿੰਘ ਜੀ ਬੈਹਣੀਵਾਲ ਅਤੇ ਇਲਾਕੇ ਦੀਆਂ ਸੰਗਤਾਂ ਦੇ ਸਹਿਯੋਗ ਨਾਲ ਮਿਤੀ ੨੭-੨੮-੨੯ ਮਾਰਚ ੨੦੦੮ ਨੂੰ ਸਮੂਹ ਗ੍ਰੰਥੀ ਸਿੰਘਾਂ ਦਾ ਗੁਰਮਤਿ ਕੈਂਪ ਲਗਾਇਆ ਗਿਆ ਜਿਸ ਵਿਚ ਪਹਿਲੇ ਦਿਨ ਸਬ-ਆਫਿਸ ਧਰਮ ਪ੍ਰਚਾਰ ਕਮੇਟੀ ਤਲਵੰਡੀ ਸਾਬੋ (ਬਠਿੰਡਾ) ਵੱਲੋਂ ਇੰਚਾਰਜ ਸ. ਭਰਪੂਰ ਸਿੰਘ ਨੇ ਬੜੇ ਸੁਚੱਜੇ ਢੰਗ ਨਾਲ ਪ੍ਰੋਗਰਾਮਾਂ ਦੀ ਰੂਪ-ਰੇਖਾ ਤਿਆਰ ਕੀਤੀ। ਅਰੰਭਕ ਅਰਦਾਸ ਉਪਰੰਤ ਤਖ਼ਤ ਸ੍ਰੀ ਦਮਦਮਾ ਸਾਹਿਬ ਤੋਂ ਪੰਜ ਪਿਆਰੇ ਸਾਹਿਬਾਨ ਵਾਰੀ-ਵਾਰੀ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਪੰਥ ਦੇ ਮਹਾਨ ਵਿਦਵਾਨਾਂ ਵੱਲੋਂ ਤਿਆਰ ਕੀਤੀ ਪੰਥ ਪ੍ਰਵਾਨਿਤ ਰਹਿਤ ਮਰਯਾਦਾ ਸੰਬੰਧੀ ਸੰਗਤਾਂ ਨੂੰ ਜਾਣੂ ਕਰਵਾ ਕੇ ਅਮਲ ਕਰਨ ਦੀ ਪ੍ਰੇਰਨਾ ਕਰਦੇ ਰਹੇ। ਇਸ ਸਮੇਂ ਸ. ਭਰਪੂਰ ਸਿੰਘ ਖਾਲਸਾ ਮੈਂਬਰ ਧਰਮ ਪ੍ਰਚਾਰ ਕਮੇਟੀ ਸ੍ਰੀ ਅੰਮ੍ਰਿਤਸਰ ਵੀ ਗ੍ਰੰਥੀ ਸਿੰਘਾਂ ਨਾਲ ਵਿਚ ਆਪਣੇ ਵਿਚਾਰ ਸਾਂਝੇ ਕੀਤੇ।

ਡਾ. ਅਮਰਜੀਤ ਸਿੰਘ ਪ੍ਰਿੰਸੀਪਲ ਗੁਰੂ ਕਾਸ਼ੀ ਗੁਰਮਤਿ ਇੰਸਟੀਚਿਊਟ ਤਲਵੰਡੀ ਸਾਬੋ ਨੇ ਬਹੁਤ ਹੀ ਵਿਦਵਤਾ ਪੂਰਵਕ ਲੈਕਚਰ ਰਾਹੀਂ ਸਿੱਖ ਇਤਿਹਾਸ ਵਿੱਚੋਂ ਉਦਾਹਰਣਾਂ ਦੇ ਕੇ, ਸਿੱਖ ਧਰਮ ਦੀਆਂ ਵਿਸ਼ੇਸ਼ਤਾਈਆਂ, ਗੁਰੂ ਕੀਆਂ ਸਾਖੀਆਂ ਅਤੇ ਕੁਰਬਾਨੀਆਂ ਦਾ ਉਚੇਚੇ ਤੌਰ 'ਤੇ ਜ਼ਿਕਰ ਕੀਤਾ।

ਤਖ਼ਤ ਸ੍ਰੀ ਦਮਦਮਾ ਸਾਹਿਬ ਤੋਂ ਆਏ ਪੰਜ ਪਿਆਰੇ ਸਾਹਿਬਾਨ ਵੱਲੋਂ ਖੰਡੇ ਦੀ ਪਾਹੁਲ ਤਿਆਰ ਕੀਤੀ ਗਈ, ਲੱਗਭਗ ੪੫੦ ਪ੍ਰਾਣੀ ਗੁਰੂ ਵਾਲੇ ਬਣੇ। ਸਮਾਗਮ ਦੀ ਸਮਾਪਤੀ ਵਾਲੇ ਦਿਨ ਸ. ਪਰਮਿੰਦਰ ਸਿੰਘ ਕੈਬਨਿਟ ਮੰਤਰੀ ਪੰਜਾਬ ਸਰਕਾਰ ਅਤੇ ਸ. ਸੁਖਦੇਵ ਸਿੰਘ ਮੈਂਬਰ ਪਾਰਲੀਮੈਂਟ ਅਤੇ ਜਨਰਲ ਸਕੱਤਰ ਸ਼੍ਰੋਮਣੀ ਅਕਾਲੀ ਦਲ ਨੇ ਉਚੇਚੇ ਤੌਰ 'ਤੇ ਸ਼ਾਮਿਲ ਹੋ ਕੇ ਸੰਗਤਾਂ ਦਾ ਧੰਨਵਾਦ ਕੀਤਾ। ਦੋਹਾਂ ਸ਼ਖ਼ਸੀਅਤਾਂ ਨੇ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਇਸ ਇਲਾਕੇ 'ਚ ਆਪਣੇ ਚਰਨ ਪਾ ਕੇ ਤਾਰਨ ਸੰਬੰਧੀ ਚਾਨਣਾ ਪਾਇਆ ਅਤੇ ਕਿਹਾ ਕਿ ਗੁਰੂ ਜੀ ਦੀ ਬਦੌਲਤ ਹੀ ਅੱਜ ਇਸ ਜਗ੍ਹਾ 'ਤੇ ਸੰਗਤਾਂ ਦੇ ਜੋੜ-ਮੇਲੇ ਭਰਦੇ ਹਨ।

ਜਥੇ. ਅਵਤਾਰ ਸਿੰਘ ਜੀ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ (ਸ੍ਰੀ ਅੰਮ੍ਰਿਤਸਰ) ਨੇ ਨੌਜਵਾਨ ਪੀੜ੍ਹੀ ਨੂੰ ਪਤਿਤਪੁਣੇ ਅਤੇ ਨਸ਼ਿਆਂ ਵਰਗੀਆਂ ਅਲਾਮਤਾਂ ਤੋਂ ਛੁਟਕਾਰਾ ਦਿਵਾਉਣ ਲਈ ਅਤੇ ਖੰਡੇ-ਬਾਟੇ ਦਾ ਅੰਮ੍ਰਿਤ ਛਕਣ ਲਈ ਪ੍ਰੇਰਨਾ ਕੀਤੀ। ਨਾਲ ਹੀ ਉਨ੍ਹਾਂ ਨੇ ਰਾਮਪਾਲ ਸਿੰਘ ਜੀ ਬਹਿਣੀਵਾਲ ਵੱਲੋਂ ਧਰਮ ਪ੍ਰਚਾਰ ਖੇਤਰ 'ਚ ਪਾਏ ਯੋਗਦਾਨ ਦੀ ਸ਼ਲਾਘਾ ਕੀਤੀ ਅਤੇ ਸ. ਭਰਪੂਰ ਸਿੰਘ ਖਾਲਸਾ ਮੈਂਬਰ ਧਰਮ ਪ੍ਰਚਾਰ ਕਮੇਟੀ, ਭਾਈ ਭਰਪੂਰ ਸਿੰਘ ਇੰਚਾਰਜ ਅਤੇ ਜਥੇਦਾਰ ਭਾਈ ਬਲਵੰਤ ਸਿੰਘ ਜੀ 'ਨੰਦਗੜ੍ਹ' ਦਾ ਉਚੇਚੇ ਤੌਰ 'ਤੇ ਧੰਨਵਾਦ ਕੀਤਾ ਅਤੇ ਗ੍ਰੰਥੀ ਸਿੰਘਾਂ ਦੇ ਕੈਂਪ ਵਿਚ ਭਾਗ ਲੈਣ ਵਾਲੇ ਗ੍ਰੰਥੀ ਸਿੰਘਾਂ ਨੂੰ ਸਰਟੀਫਿਕੇਟਾਂ ਦੀ ਵੰਡ ਕੀਤੀ।

ਇਸ ਧਰਮ ਪ੍ਰਚਾਰ ਲਹਿਰ ਨੂੰ ਸੰਪੂਰਨ ਸਹਿਯੋਗ ਦੇਣ ਲਈ ਲੋਕਲ ਗੁਰਦੁਆਰਾ ਕਮੇਟੀ, ਗਾਗਾ ਦੇ ਪ੍ਰਧਾਨ ਭਾਈ ਨਰਾਤਾ ਸਿੰਘ, ਸ੍ਰੀ ਵਰਿੰਦਰ ਕੁਮਾਰ ਐਡਵੋਕੇਟ, ਸ. ਅਮਰਜੀਤ ਸਿੰਘ ਸੰਗਤਪੁਰਾ ਯੂਥ ਆਗੂ, ਸ. ਗੁਰਦੀਪ ਸਿੰਘ ਜੀ ਕੋਟੜਾ ਕੌਮੀ ਯੂਥ ਆਗੂ, ਸ. ਗੁਰਿੰਦਰ ਸਿੰਘ ਚੰਗਾਲੀਵਾਲਾ, ਸ. ਚਰਨਜੀਤ ਸਿੰਘ ਚੰਨੀ ਲਦਾਲ, ਸ. ਰਘਬੀਰ ਸਿੰਘ ਜਖੇਪਲ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ. ਪ੍ਰੀਤਮਰਿੰਦਰ ਸਿੰਘ ਪ੍ਰਧਾਨ ਟਰੱਕ ਯੂਨੀਅਨ ਦਾ ਵਿਸ਼ੇਸ਼ ਤੌਰ 'ਤੇ ਧੰਨਵਾਦ ਕੀਤਾ ਅਤੇ ਇਸ ਤੋਂ ਪਹਿਲਾਂ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਨਾਮ ਉੱਪਰ ਯਾਦਗਾਰੀ ਗੇਟ ਦਾ ਨੀਂਹ-ਪੱਥਰ ਰੱਖਿਆ।

ਮਿਤੀ ੧੪ ਮਾਰਚ ਨੂੰ ਸਿੰਘ ਸਾਹਿਬ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਜਥੇਦਾਰ ਅਕਾਲੀ ਫੂਲਾ ਸਿੰਘ ਜੀ ਦੇ ਜੱਦੀ ਜਨਮ ਅਸਥਾਨ ਪਿੰਡ ਦੇਹਲਾ ਸੀਹਾਂ ਵਿਚ ਪੰਜ ਪਿਆਰੇ ਸਾਹਿਬਾਨ ਨੇ ਖੰਡੇ-ਬਾਟੇ ਦਾ ਅੰਮ੍ਰਿਤ ਤਿਆਰ ਕਰ ਕੇ ਸੰਗਤਾਂ ਨੂੰ ਸ਼ਬਦ-ਗੁਰੂ ਨਾਲ ਜੋੜਿਆ।

ਧਰਮ ਪ੍ਰਚਾਰ ਕਮੇਟੀ ਵੱਲੋਂ ਪ੍ਰਚਾਰਕ ਭਾਈ ਆਤਮਾ ਸਿੰਘ, ਭਾਈ ਤਰਸੇਮ ਸਿੰਘ ਦੇ ਢਾਡੀ ਜਥੇ ਅਤੇ ਭਾਈ ਭਰਪੂਰ ਸਿੰਘ ਖਾਲਸਾ ਮੈਂਬਰ ਧਰਮ ਪ੍ਰਚਾਰ ਕਮੇਟੀ ਨੇ ਸਿੱਖ ਇਤਿਹਾਸ ਵਿੱਚੋਂ ਜਥੇਦਾਰ ਅਕਾਲੀ ਫੂਲਾ ਸਿੰਘ ਜੀ ਦੀ ਕੁਰਬਾਨੀ ਅਤੇ ਸਿੱਖ ਧਰਮ ਦੀਆਂ ਵਿਸ਼ੇਸ਼ਤਾਈਆਂ ਦੱਸੀਆਂ। ਇਸ ਸਮੇਂ ਭਾਈ ਧਰਮਵੀਰ ਸਿੰਘ ਕਥਾਵਾਚਕ ਗੁਰਦੁਆਰਾ ਦੂਖ ਨਿਵਾਰਨ ਸਾਹਿਬ ਲੁਧਿਆਣਾ ਵੱਲੋਂ ਸੰਗਤਾਂ ਨੂੰ ਗੁਰਬਾਣੀ ਦੇ ਅਧਾਰ 'ਪੁਰ ਕਥਾ ਕਰ ਕੇ

ਨਿਹਾਲ ਕੀਤਾ ਗਿਆ। ਸ਼ਹੀਦੀ ਜੋੜ-ਮੇਲੇ 'ਤੇ ਬੋਲਦਿਆਂ ਸ. ਅਵਤਾਰ ਸਿੰਘ ਜੀ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਨੇ ਅਕਾਲੀ ਫੂਲਾ ਸਿੰਘ ਜੀ ਦੇ ਪੰਥਕ ਜਜ਼ਬੇ ਅਤੇ ਨਿਡਰਤਾ ਭਰੀ ਕੁਰਬਾਨੀ ਦਾ ਜ਼ਿਕਰ ਕੀਤਾ ਕਿ ਸ਼ੇਰੇ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ ਅਕਾਲੀ ਫੂਲਾ ਸਿੰਘ ਜੀ ਨੇ ਕਿਸ ਤਰ੍ਹਾਂ ਦੇ ਦ੍ਰਿੜ੍ਹਤਾ ਪੂਰਵਕ ਇਤਿਹਾਸਕ ਫੈਸਲੇ ਲਏ, ਜੋ ਅੱਜ ਵੀ ਪੰਥਕ ਪ੍ਰੋਗਰਾਮਾਂ ਵਿਚ ਢਾਡੀ ਸਿੰਘ ਅਤੇ ਵਿਦਵਾਨ ਸੱਜਣ ਜਦੋਂ ਸੰਗਤਾਂ ਨੂੰ ਸੁਣਾਉਂਦੇ ਹਨ ਤਾਂ ਸੁਣਨ ਵਾਲੇ ਲੋਕ ਅਕਾਲੀ ਜੀ ਦੀ ਰੱਜ ਕੇ ਪ੍ਰਸ਼ੰਸਾ ਕਰਦੇ ਹਨ। ਮਿਤੀ ੭ ਅਪ੍ਰੈਲ ਤੋਂ ੯ ਅਪ੍ਰੈਲ ਤੀਕ ਲੱਗਭਗ ੩੦ ਪਿੰਡਾਂ ਵਿਚ ਤਿੰਨ-ਰੋਜ਼ਾ ਗੁਰੂ ਮਾਨਿਓ ਗ੍ਰੰਥ ਚੇਤਨਾ ਨਗਰ ਕੀਰਤਨ ੩੦੦ ਸਾਲਾ ਗੁਰਤਾ ਗੱਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸਮਰਪਿਤ ਮਾਲਵੇ ਦੇ ਪਿੰਡਾਂ ਵਿਚ ਅਰੰਭਿਆ ਗਿਆ। ਇਸ ਨਗਰ ਕੀਰਤਨ ਵਿਚ ਸਤਿਕਾਰਯੋਗ ਸਿੰਘ ਸਾਹਿਬ ਜਥੇਦਾਰ ਬਲਵੰਤ ਸਿੰਘ ਜੀ ਨੰਦਗੜ੍ਹ, ਸ. ਭਰਪੂਰ ਸਿੰਘ ਖਾਲਸਾ ਮੈਂਬਰ ਧਰਮ ਪ੍ਰਚਾਰ ਕਮੇਟੀ, ਭਾਈ ਮਾਨ ਸਿੰਘ ਹੈੱਡ ਗ੍ਰੰਥੀ, ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ. ਚਤਿੰਨ ਸਿੰਘ ਸਮਾਉਂ, ਸ. ਸੁਰਜੀਤ ਸਿੰਘ ਰਾਏਪੁਰ, ਮਾਲਵਾ ਜ਼ੋਨ ਦੇ ਇੰਚਾਰਜ ਸਬ-ਆਫਿਸ, ਭਾਈ ਤ੍ਰਿਲੋਕ ਸਿੰਘ ਪ੍ਰਚਾਰਕ ਬੁੱਢਾ ਜੌਹੜ (ਰਾਜਸਥਾਨ) ਤਖ਼ਤ ਸਾਹਿਬ ਦੇ ਹਜ਼ੂਰੀ ਰਾਗੀ ਜਥੇ ਭਾਈ ਸੁਖਵੰਤ ਸਿੰਘ, ਭਾਈ ਜਰਨੈਲ ਸਿੰਘ ਸੁੰਮਣ, ਭਾਈ ਅਮਰਜੀਤ ਸਿੰਘ ਅਣਖੀ, ਭਾਈ ਬਸੰਤ ਸਿੰਘ ਐਮ.ਏ. ਪ੍ਰਚਾਰਕ, ਭਾਈ ਕੁਲਵੰਤ ਸਿੰਘ ਗਲਵੱਟੀ, ਭਾਈ ਮਨਜੀਤ ਸਿੰਘ ਜੋਧਪੁਰੀ, ਭਾਈ ਜੀਵਨ ਸਿੰਘ ਘਰਾਚੋਂ ਨੇ ਭਾਗ ਲਿਆ। ੭ ਅਪ੍ਰੈਲ ਨੂੰ ਤਖ਼ਤ ਸ੍ਰੀ ਦਮਦਮਾ ਸਾਹਿਬ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ ਪੰਜ ਪਿਆਰਿਆਂ ਦੀ ਦੇਖ-ਰੇਖ ਵਿਚ ਅਰੰਭ ਹੋਈ। ਗੁਰੂ ਕਾਸ਼ੀ ਇੰਸਟੀਚਿਊਟ ਦੇ ਵਿਦਿਆਰਥੀਆਂ ਦੀ ਗਤਕਾ ਪਾਰਟੀ ਪੂਰੀ ਤਰ੍ਹਾਂ ਖਾਲਸਾਈ ਪੁਸ਼ਾਕਾਂ ਵਿਚ ਤਿਆਰ-ਬਰ-ਤਿਆਰ ਨਗਰ ਕੀਰਤਨ ਦੇ ਅੱਗੇ-ਅੱਗੇ ਜੌਹਰ ਵਿਖਾ ਰਹੀ ਸੀ ਜੋ ਸੰਗਤਾਂ ਦੀ ਵਿਸ਼ੇਸ਼ ਖਿੱਚ ਦਾ ਕੇਂਦਰ ਸੀ। ਪੂਰੇ ਜਾਹੋ-ਜਲਾਲ ਨਾਲ ਸੰਗਤਾਂ ਦੀ ਭਰਵੀਂ ਹਾਜ਼ਰੀ ਵਿਚ ਨਗਰ ਕੀਰਤਨ ਪਿੰਡ ਜੱਜਲ, ਮਲਕਾਣਾ, ਰਾਮਾ ਪਿੰਡ, ਫੁੱਲੋਖਾਰੀ, ਕਣਕਵਾਲਾ ਗਿਆਨਾ, ਮਾਟਵਾਲੀ ਅਤੇ ਕਿਉਲ ਰਾਤ ਦਾ ਵਿਸ਼ਰਾਮ ਕੀਤਾ। ਨਗਰ ਕੀਰਤਨ ਵਿਚ ਸ਼ਾਮਲ ਸੰਗਤਾਂ ਦਾ ਪਿੰਡ ਜੱਜਲ, ਮਲਕਾਣਾ, ਰਾਮਾਂ, ਫੁੱਲੋਖਾਰੀ ਵਿਖੇ ਬਾਬਾ ਸੁਖਦੇਵ ਸਿੰਘ ਜੀ ਨਿਹੰਗ ਸਿੰਘ ਨੇ ਪਿੰਡ ਦੀ ਸਾਰੀ ਸੰਗਤ ਨੂੰ ਨਾਲ ਲੈ ਕੇ ਨਗਰ ਕੀਰਤਨ ਦੀਆਂ ਸੰਗਤਾਂ ਦਾ ਸਵਾਗਤ ਕੀਤਾ। ਪਿੰਡ ਕਣਕਵਾਲ, ਗਿਆਨਾ, ਮਾਟਵਾਲੀ ਗੁਰਦੁਆਰਾ ਸਿਰਸਾ ਦੇ ਪ੍ਰਧਾਨ ਅਤੇ ਮੈਨੇਜਰ ਸ. ਪ੍ਰੀਤਮ ਸਿੰਘ ਜੀ ਪ੍ਰੀਐਡੀਟਰ ਨਾਲ ਰਲ ਕੇ ਬਹੁਤ ਸ਼ਲਾਘਾਯੋਗ ਪ੍ਰਬੰਧ ਕੀਤੇ। ਰਾਤ ਨੂੰ ਧਾਰਮਿਕ ਨਾਟਕ 'ਸਿੰਘ ਸੂਰਮੇ' ਖੇਡਿਆ ਗਿਆ। ਅਗਲੇ ਦਿਨ ਪੰਜ ਪਿਆਰਿਆਂ ਨੇ ਅੰਮ੍ਰਿਤ ਦਾ ਬਾਟਾ ਤਿਆਰ ਕੀਤਾ। ਲੱਗਭਗ ੨੫ ਸਿੰਘਾਂ ਨੇ ਅੰਮ੍ਰਿਤ ਪਾਨ ਕੀਤਾ। ੮ ਅਪ੍ਰੈਲ ਨੂੰ ਸਵੇਰੇ ੯ ਵਜੇ ਪਿੰਡ ਕਿਉਲ ਤੋਂ ਪੂਰੀ ਤਿਆਰੀ ਨਾਲ ਭਾਈ ਮਾਨ ਸਿੰਘ ਜੀ ਹੈੱਡ ਗ੍ਰੰਥੀ ਦੀ ਅਰਦਾਸ ਉਪਰੰਤ ਅਰੰਭ ਹੋਇਆ। ਪਿੰਡ ਧਰਮਪੁਰਾ, ਜੋਗੇਵਾਲੀਆ, ਕੈਚੀਆ, ਰਾਮਪੁਰਾ ਢਾਣੀ, ਮਹਿਲੇਵਾਲਾ, ਕੋਰੇਆਣਾ, ਰਾਈਆ, ਕਲਾਲਵਾਲਾ, ਫੱਤਾ ਬਾਲੂ, ਗੋਲੇਵਾਲਾ ਤੇ ਰਾਤ ਦਾ ਬਿਸਰਾਮ ਪਿੰਡ ਨਥੇਹਾ ਵਿਖੇ ਕੀਤਾ ਗਿਆ। ਪਿੰਡ ਨਥੇਹਾ ਵਿਖੇ ਧਾਰਮਿਕ ਨਾਟਕ ਅਤੇ ਗਤਕੇ ਦੇ ਜੌਹਰ ਵਿਖਾਏ ਗਏ।

੯ ਅਪ੍ਰੈਲ ਨੂੰ ਖੰਡੇ-ਬਾਟੇ ਦਾ ਅੰਮ੍ਰਿਤ ਤਿਆਰ ਕੀਤਾ ਗਿਆ। ੩੫ ਪ੍ਰਾਣੀ ਗੁਰੂ ਦੇ ਲੜ

ਲੱਗੇ। ੯ ਅਪ੍ਰੈਲ ਨੂੰ ਗੁਰੂ ਮਾਨਿਓ ਗ੍ਰੰਥ ਨਗਰ ਕੀਰਤਨ ਅਗਲੇ ਪੜਾਅ ਲਈ ਪਿੰਡ ਨਥੇਹਾ ਤੋਂ ਰਵਾਨਾ ਹੋਇਆ। ਪਿੰਡ ਜੌੜਕੀਆਂ ਦੇ ਨੌਜੁਆਨਾਂ ਨੇ ਮੋਟਰ ਸਾਈਕਲਾਂ 'ਤੇ ਨਗਰ ਕੀਰਤਨ ਦੀ ਸ਼ੋਭਾ ਵਿਚ ਵਾਧਾ ਕੀਤਾ। ਮਾਨਯੋਗ ਸਿੰਘ ਸਾਹਿਬਾਨ ਜੀ ਨੇ ਹਰ ਪੜਾਅ 'ਤੇ ਬੋਲਦਿਆਂ ਜਿੱਥੇ ਸੰਗਤਾਂ ਨੂੰ ਗੁਰੂ ਨਾਲ ਜੁੜਨ ਦੀ ਪ੍ਰੇਰਨਾ ਦਿੱਤੀ ਉਥੇ ਛੋਟੇ ਬੱਚਿਆਂ ਜਿਨ੍ਹਾਂ ਨੇ ਕੇਸ ਰੱਖੇ ਸਨ, ਨੂੰ ਸਿਰੋਪਾਉ ਦੇ ਕੇ ਸਨਮਾਨਿਤ ਕੀਤਾ। ਐਫ.ਐਸ.ਡੀ. ਸੀਨੀਅਰ ਸੈਕੰਡਰੀ ਸਕੂਲ ਜੌੜਕੀਆਂ ਦੇ ਪ੍ਰਿੰਸੀਪਲ ਬੀਬੀ ਕਮਲਜੀਤ ਕੌਰ ਨੇ ਸਮੁੱਚੇ ਸਟਾਫ ਤੇ ਬੱਚਿਆਂ ਨੂੰ ਨਾਲ ਲੈ ਕੇ ਨਗਰ ਕੀਰਤਨ ਦਾ ਸਵਾਗਤ ਕੀਤਾ। ਜਗਤਗੜ੍ਹ, ਬਾਦਰ, ਕੁਸਾਲਾ, ਜਟਾਣਾ ਕਲਾ, ਰੋੜੀ ਵਿਖੇ ਵੀ ਸ਼ਾਨਦਾਰ ਸਵਾਗਤ ਕੀਤਾ ਗਿਆ। ਪਿੰਡ ਭੂੰਦੜ ਵਿਖੇ ਸ. ਬਲਵਿੰਦਰ ਸਿੰਘ ਭੂੰਦੜ ਦੇ ਭਰਾ ਨੰਬਰਦਾਰ ਸ. ਮੇਜਰ ਸਿੰਘ ਨੇ ਸਾਰੇ ਪਿੰਡ ਦੀਆਂ ਸੰਗਤਾਂ ਨਾਲ ਰਲ ਕੇ ਸਵਾਗਤ ਕੀਤਾ। ਨਗਰ ਕੀਰਤਨ ਦਾ ਸਰਦੂਲਗੜ੍ਹ ਸ਼ਹਿਰ ਵਿਚ ਭਰਵਾਂ ਸਵਾਗਤ ਕੀਤਾ ਗਿਆ। ਪੰਜ ਪਿਆਰਿਆਂ ਨੂੰ ਸਨਮਾਨ ਦਿੱਤਾ ਗਿਆ। ਦੋਵੇਂ ਗੁਰੂ-ਘਰਾਂ ਦੇ ਪ੍ਰਬੰਧਕਾਂ ਤੇ ਹਾਜ਼ਰ ਸੰਗਤਾਂ ਨੇ ਬਹੁਤ ਸੇਵਾ ਕੀਤੀ। ਸ. ਜਗਤਾਰ ਸਿੰਘ ਪ੍ਰਧਾਨ ਨੇ ਜੀ ਆਇਆਂ ਕਿਹਾ। ਇਸ ਤੋਂ ਮਗਰੋਂ ਨਗਰ ਕੀਰਤਨ ਰੋੜਕੀ ਤੋਂ ਹੁੰਦਾ ਹੋਇਆ ਝੰਡਾ ਖੁਰਦ ਪਹੁੰਚਿਆ। ਝੰਡਾ ਕਲਾਂ ਵਿਖੇ ਨਿਹੰਗ ਸਿੰਘਾਂ ਦਾ ਪ੍ਰਬੰਧ ਹੈ। ਇਥੋਂ ਦੇ ਪ੍ਰਬੰਧਕ ਨੰਬਰਦਾਰ ਮੇਜਰ ਸਿੰਘ ਤਲਵੰਡੀ, ਭਾਈ ਮਾਨ ਸਿੰਘ ਹੈੱਡ ਗ੍ਰੰਥੀ ਤੇ ਪੰਜ ਪਿਆਰਿਆਂ ਨੂੰ ਸਿਰੋਪਾਉ ਦਿੱਤੇ ਗਏ। ਸਿੰਘ ਸਾਹਿਬ ਜੀ, ਸ. ਭਰਪੂਰ ਸਿੰਘ ਖਾਲਸਾ ਨੂੰ ਵੀ ਸਨਮਾਨਿਤ ਕੀਤਾ ਗਿਆ। ਪ੍ਰਿੰਸੀਪਲ ਡਾ. ਅਮਰਜੀਤ ਸਿੰਘ ਨੂੰ ਵੀ ਸਤਿਕਾਰ ਦਿੱਤਾ ਗਿਆ। ਸ. ਅਵਤਾਰ ਸਿੰਘ ਜੀ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ. ਵਰਿਆਮ ਸਿੰਘ ਜੀ ਸਕੱਤਰ ਧਰਮ ਪ੍ਰਚਾਰ ਦਾ ਧੰਨਵਾਦ ਕੀਤਾ ਗਿਆ। ■

---

## ਖ਼ਬਰਨਾਮਾ *(ਸਫ਼ਾ ੧੭੦ ਦਾ ਬਾਕੀ ਹਿੱਸਾ)*

ਜ਼ਿਆ, ਇਸਤਰੀ ਵਿੰਗ ਦੀ ਚੇਅਰਪਰਸਨ ਬੀਬੀ ਮਹਿਨਾਜ਼ ਅਤਾਹ ਚੌਧਰੀ, ਅੰਤਰਰਾਸ਼ਟਰੀ ਮਨੁੱਖੀ ਅਧਿਕਾਰ ਕਮਿਸ਼ਨ ਸਰਗੋਧਾ ਦੇ ਮੈਂਬਰ ਜਨਾਬ ਅਬਦੁਲ ਮਨਾਨ, ਤਲਾਗੰਗ ਤੋਂ ਮੈਂਬਰ ਸਈਅਦ ਕਮਲੂਦੀਨ ਸ਼ਾਹ, ਖੁਸ਼ਾਦ ਤੋਂ ਜਨਾਬ ਵਕਾਰਓਦੀਨ, ਹਾਫਜਾਬਾਦ ਤੋਂ ਚੌਧਰੀ ਸ਼ੋਏਬ, ਲਾਹੌਰ ਤੋਂ ਮਿਸਟਰ ਹੈਰਲ ਐਨਡਰਿਊ, ਅੰਤਰਰਾਸ਼ਟਰੀ ਮਨੁੱਖੀ ਅਧਿਕਾਰ ਕਮਿਸ਼ਨ ਦੀ ਘੱਟ-ਗਿਣਤੀਆਂ (ਕ੍ਰਿਸ਼ਚਨ) ਵਿੰਗ ਦੀ ਮੈਂਬਰ ਬੀਬੀ ਨੋਮਾਂ ਅਰਸ਼ੀ ਅਤੇ ਘੱਟ-ਗਿਣਤੀਆਂ (ਹਿੰਦੂ) ਵਿੰਗ ਦੀ ਮੈਂਬਰ ਬੀਬੀ ਸੁਨੀਤਾ, ਸ. ਅਮੀਰ ਸਿੰਘ ਸ਼ਾਮਲ ਸਨ। ਇਸ ਮੌਕੇ ਮੈਂਬਰ ਸ਼੍ਰੋਮਣੀ ਕਮੇਟੀ ਸ. ਜਸਵਿੰਦਰ ਸਿੰਘ ਐਡਵੋਕੇਟ, ਮੈਨੇਜਰ ਸ. ਹਰਭਜਨ ਸਿੰਘ, ਸ. ਪਰਮਜੀਤ ਸਿੰਘ, ਪਬਲੀਸਿਟੀ ਵਿਭਾਗ ਦੇ ਇੰਚਾਰਜ ਸ. ਰਾਮ ਸਿੰਘ, ਯਾਤਰਾ ਵਿਭਾਗ ਦੇ ਇੰਚਾਰਜ ਸ. ਜਸਪਾਲ ਸਿੰਘ, ਸੂਚਨਾ ਅਧਿਕਾਰੀ ਸ. ਗੁਰਬਚਨ ਸਿੰਘ ਤੇ ਸ. ਜਸਵਿੰਦਰ ਸਿੰਘ ਜੱਸੀ, ਸ. ਸੁਖਜੀਤ ਸਿੰਘ ਤੇ ਸ. ਬਿਜੈ ਸਿੰਘ ਆਦਿ ਹਾਜ਼ਰ ਸਨ।

ਗੋਲਡਨ ਆਫਸੈੱਟ ਪ੍ਰੈਸ, ਗੁਰਦੁਆਰਾ ਰਾਮਸਰ ਸਾਹਿਬ, ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਹਰਬੇਅੰਤ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਤੋਂ ਪ੍ਰਕਾਸ਼ਤ ਕੀਤਾ। *ਮਿਤੀ ੫-੭-੨੦੦੮*